# ਧਰਮ ਦੇ ਨਾਂ ਤੇ...



**ਇੰਦਰ ਸਿੰਘ ਘੱਗਾ**
ਪ੍ਰੋਫੈਸਰ

**ਪ੍ਰਕਾਸ਼ਕ**
**ਫ਼ਤਿਹ ਪਬਲੀਕੇਸ਼ਨਜ਼**
ਮਕਾਨ ਨੰ. 90, ਕਰਹੇੜੀ,
ਵਿੱਦਿਆ ਨਗਰ, ਨੇੜੇ ਪੰਜਾਬੀ ਯੂਨੀ. ਪਟਿਆਲਾ।
(ਮੋ: 98144-55582)

# *Dharam De Naa Te.......*

(Articles)

***(Second Edition - 5 January 2006)***

## (Misrepresentations of Religion...........)

**By**

**INDER SINGH GHAGGA (M. 98551-51699)**



**FATEH PUBLICATIONS**

H. No. 90, Karheri

Vidya Nagar, Near Punjabi University,

Patiala - 147 002 (Pb.)

Mobile : 98144-5582

**TYPE SETTING**

Avtar Singh

Kamal Computers,

Opp. Pbi. Univ. Patiala

Mobile : 98889-30910

Ist Edition, Oct. 2004

IInd Edition, Sep. 2005

IIIrd Edition, Jan. 07

**PROOF READING**

Kanwardeep Singh

Sukhjinder Kaur

Parminder Singh

**Price**: Rs. 120/-

$ 10/-

£ 5/-

ਤੀਜਾ ਐਡੀਸ਼ਨ ਪਾਠਕਾਂ ਸਨਮੁਖ ਰੱਖਣ ਦੀ ਖੁਸ਼ੀ ਲੈ ਰਹੇ ਹਾਂ।

ਅਕਾਲ ਪੁਰਖ ਜੀ ਦਾ ਸ਼ੁਕਰਾਨਾ !

ਜਨਵਰੀ - 2007

## ਸਮਰਪਣ

ਜੀਵਨ ਸਾਥਣ ਸਰਦਾਰਨੀ ਰਾਜਵੰਤ ਕੌਰ ਨੂੰ। ਜਿਸਨੇ ਉਮਰ ਭਰ ਗੁਰਬੱਤ ਵਿਚ ਰਹਿਕੇ ਭੀ ਨਿਰਬਾਹ ਕੀਤਾ। ਜਿਵੇਂ ਕਿਵੇਂ ਘਰ ਨੂੰ ਸੰਭਾਲਿਆ, ਤਾਂ ਕਿ ਮੈਂ ਨਿਸਚਿੰਤ ਹੋਕੇ ਧਰਮ ਪਰਚਾਰ ਦੀ ਸੇਵਾ ਕਰ ਸਕਾਂ।

## ਵਿਸ਼ੇਸ਼ ਧੰਨਵਾਦ !

**ਡਾ. ਹਰਜਿੰਦਰ ਸਿੰਘ ਦਿਲਗੀਰ**

ਅਤੇ

**ਸਿਰਦਾਰ ਗੁਰਬਚਨ ਸਿੰਘ** ਅਦਾਰਾ "ਦੇਸ ਪੰਜਾਬ" ਜਲੰਧਰ।

ਜਿਨ੍ਹਾਂ ਨੇ ਪੁਸਤਕ ਦੀ ਸੰਪੂਰਣਤਾ ਵਾਸਤੇ ਯੋਗ ਸਲਾਹ ਦਿੱਤੀ।

# ਕਿਤਾਬ ਪ੍ਰਾਪਤ ਕਰਨ ਲਈ ਪਤੇ

1. ਫਤਿਹ ਪਬਲੀਕੇਸ਼ਨਜ਼ ਵਿੱਦਿਆ ਨਗਰ, ਨੇੜੇ ਪੰਜਾਬੀ ਯੂਨੀਵਰਸਿਟੀ, ਪਟਿਆਲਾ (ਮੋ: 98144-55582)
2. ਲਾਹੌਰ ਬੁੱਕ ਸ਼ਾਪ, ਲਾਜਪਤ ਰਾਏ ਮਾਰਕੀਟ, ਲੁਧਿਆਣਾ (0161-2740738)
3. ਬਾਬਾ ਆਤਮਾ ਸਿੰਘ ਧਾਰਮਕ ਪੁਸਤਕ ਭੰਡਾਰ, ਗੁਰਦੁਆਰਾ ਸਿੰਘ ਸਭਾ, ਬਠਿੰਡਾ (164-2215252)
4. ਕੇਹਰ ਸਿੰਘ ਚੰਡੀਗੜ੍ਹ (0172-3097627)
5. ਅਜਾਇਬ ਸਿੰਘ ਸੁਨਾਮ (94171-06555)
6. ਭਾਈ ਜੋਧ ਸਿੰਘ ਕਰਮਜੀਤ ਸਿੰਘ, ਅਦਾਲਤ ਬਜ਼ਾਰ, ਪਟਿਆਲਾ (0175-2216092)
7. ਪਰਮਿੰਦਰ ਸਿੰਘ (ਰਾਏਪੁਰ), ਵਿੱਦਿਆ ਨਗਰ, ਨੇੜੇ ਪੰਜਾਬੀ ਯੂਨੀਵਰਸਿਟੀ, ਪਟਿਆਲਾ (98144-13453)
8. ਸ੍ਰ. ਬਲਵਿੰਦਰ ਸਿੰਘ ਮਾਨਸਾ (016652-228911)
9. ਸ੍ਰ: ਇੰਦਰਜੀਤ ਸਿੰਘ, ਖਾਲਸਾ ਪੁਸਤਕ ਭੰਡਾਰ, ਦੁਕਾਨ ਨੰ. 13, ਗੁਰਦਵਾਰਾ ਦੁਖਨਿਵਾਰਨ ਸਾਹਿਬ, ਪਟਿਆਲਾ।

**ਪਾਠਕਾਂ ਦੇ ਭਰਭੂਰ ਹੁੰਗਾਰੇ ਤੋਂ ਬਾਅਦ ਤੀਸਰੀ ਸੋਧੀ ਹੋਈ ਐਡੀਸ਼ਨ**

**ਗੁਰੂ ਗੋਬਿੰਦ ਸਿੰਘ ਜੀ ਦੇ ਗੁਰਪੁਰਬ**

**ਤੇ ਪਾਠਕਾਂ ਦੇ ਸਨਮੁਖ ਕਰਨ ਦੀ ਖੁਸ਼ੀ ਲੈ ਰਹੇ ਹਾਂ।**

# ਲੇਖਕ ਦੀਆਂ ਹੋਰ ਰਚਨਾਵਾਂ

## ਕਿਤਾਬਾਂ

- ❖ ਸਾਡਾ ਬੇੜਾ ਇਉਂ ਗਰਕਿਆ
- ❖ ਪੌਰਾਣਿਕ ਕਥਾਵਾਂ ਦਾ ਅੰਤ

## ਕਿਤਾਬਚੇ

- ❖ ਸਿੱਖ ਸਿਧਾਂਤ
- ❖ ਸਤਿਗੁਰੂ ਅਰਜਨ ਦੇਵ ਜੀ
- ❖ ਗੁਰਪੁਰਬ ਕਿਵੇਂ ਮਨਾਈਏ
- ❖ ਮੈਨੂੰ ਸਿੱਖੀ ਤੇ ਮਾਣ ਹੈ
- ❖ ਦਸਵੰਧ ਪ੍ਰੰਪਰਾ
- ❖ ਸਭ ਤੇ ਵਡਾ ਸਤਿਗੁਰੂ ਨਾਨਕੁ
- ❖ ਗਰੁੜ ਚੜੇ ਗੋਬਿੰਦ ਆਇਲਾ
- ❖ ਮਾਲਾ ਦੀ ਕਰਾਮਾਤ

## ਸੀ.ਡੀਜ਼

- ❖ ਸਿੱਖ ਸਿਧਾਂਤ (ਚੌਦਾਂ ਘੰਟੇ ਦੀ ਆਡੀਓ, MP3 ਕਥਾ)
- ❖ ਇਤਿਹਾਸ ਬੋਲਦਾ ਹੈ (ਦਸ ਘੰਟੇ ਦੀ ਆਡੀਓ MP3 ਕਥਾ)
- ❖ ਕੀ ਇਹ ਸਿੱਖਾਂ ਦੇ ਤਿਉਹਾਰ ਹਨ (ਦਸ ਘੰਟੇ ਦੀ ਆਡੀਓ MP3 ਕਥਾ)
- ❖ ਗੁਰ ਉਪਦੇਸ਼ ਕੀ ਹੈ (ਦਸ ਘੰਟੇ ਦੀ ਆਡੀਓ MP3 ਕਥਾ)
- ❖ ਅਰਦਾਸ ਕੀ ਹੈ (ਵੀਡੀਓ C.D. ਕਥਾ)
- ❖ ਗੁਰੂ ਅਮਰਦਾਸ ਜੀ (ਵੀਡੀਓ C.D. ਕਥਾ)
- ❖ ਸਿੱਖੀ ’ਤੇ ਮਾਣ (ਵੀਡੀਓ C.D. ਕਥਾ)
- ❖ 52 ਲੈਕਚਰ (ਸ਼ਬਦ ਕਥਾ) M.P. 3 24 ਘੰਟੇ ਦੀ

# ਤਤਕਰਾ

# "ਮੈਂ ਮੂਰਖ ਕੀ ਕੇਤਕ ਬਾਤ ਹੈ...."

ਦੁਨੀਆਂ ਦੇ ਅਣਗਿਣਤ ਜੀਵਾਂ ਵਾਂਗ, ਪਿੰਡ ਘੱਗਾ ਜਿਲਾ ਪਟਿਆਲਾ ਵਿਖੇ, ਆਪਣਾ ਭੀ "ਰੜੇ ਮੈਦਾਨ", ਜਨਮ ਹੋ ਗਿਆ। ਮਿੱਟੀ ਘੱਟੇ ਵਿਚ ਰੁਲਦਿਆਂ, ਛੱਪੜਾਂ ਟੋਭਿਆਂ ਵਿਚ ਡੁਬਕੀਆਂ ਲਾਉਂਦਿਆਂ, ਕੁੱਤਿਆਂ, ਗਾਵਾਂ, ਮੱਝਾਂ ਦਾ ਸਾਥ ਮਾਣਦਿਆਂ, ਉਮਰ ਪੌੜੀ ਦੇ ਡੰਡੇ ਚੜ੍ਹਨ ਲੱਗਿਆ। ਅੱਠ ਕੁ ਸਾਲ ਦਾ ਹੋਇਆ ਤਾਂ ਡੰਗਰ ਚਾਰਨ, ਚਰਾਂਦਾਂ ਵੱਲ ਟੋਰ ਦਿੱਤਾ ਗਿਆ। ਡੰਗਰ ਆਪਣੇ ਥੋੜੇ ਲੋਕਾਂ ਦੇ ਬਹੁਤੇ। ਮੇਰੇ ਵਰਗੇ ਹੋਰ ਸਾਥੀ ਪਾਲੀਆਂ ਨਾਲ ਖੇਡਦਿਆਂ, ਝਗੜਦਿਆਂ, ਕਿਸੇ ਤਕੜੇ ਤੋਂ ਦੋ ਚਪੇੜਾਂ ਖਾ ਲੈਣੀਆਂ, ਤੇ ਮਾੜੇ ਨੂੰ ਦੋ ਚਪੇੜਾਂ ਜੜ ਦੇਣੀਆਂ। ਡੰਗਰਾਂ ਵਲੋਂ ਖੇਤਾਂ ਵਿਚ ਕਦੀ ਮੂੰਹ ਮਾਰ ਲੈਣ ਤੇ ਖੇਤ ਮਾਲਕਾਂ ਤੋਂ ਚੰਗੀ ਗਿੱਦੜ ਕੁੱਟ ਖਾਣੀ, ਗਾਲਾਂ ਦਾ ਮਿਰਚ ਮਸਾਲਾ ਵਾਧੂ। ਸਭ ਤਰਾਂ ਦੇ ਨਸ਼ਿਆਂ ਦਾ ਸੁਆਦ ਭੀ ਇਸ ਅੱਲੜ ਉਮਰੇ ਚੱਖ ਲਿਆ। ਸਿਰਫ ਚੌਦਾਂ ਸਾਲ ਦਾ ਹੋਇਆ ਸਾਂ ਕਿ ਸੁਖ ਰਹਿਣੇ ਪਿਉ ਨੇ, ਕਮਜ਼ੋਰ ਬੁੱਢੇ ਬਲਦਾਂ ਦੀਆਂ ਪੂਛਾਂ ਮਰੋੜਨ ਲਾਕੇ, ਹਲ ਦਾ ਮੁੰਨਾ ਫੜਾ ਦਿੱਤਾ। ਸਾਰਾ ਦਿਨ ਹਲ ਵਾਹੁਣਾ, ਪਾਣੀ ਲਾਉਣਾ, ਗੋਡੀ ਕਰਨੀ, ਪੱਠੇ ਵੱਢਣੇ, ਘਰ ਲਿਆਕੇ ਹੱਥ ਟੋਕੇ ਨਾਲ ਕੁਤਰਨੇ, ਪਸ਼ੂਆਂ ਨੂੰ ਪਾਉਣੇ....। ਖਾਣ ਨੂੰ ਬਾਪੂ ਦੀਆਂ ਗਾਹਲਾਂ, ਚਪੇੜਾਂ ਤੇ ਫਾਕੇ ਕੜਾਕੇ। ਜੇ ਜੀਵਤ ਰਿਹਾ ਤਾਂ ਮਾਂ ਦੇ ਪਿਆਰ ਅਤੇ ਦਿਲਾਸਿਆਂ ਕਾਰਨ। ਵੱਡੇ ਛੋਟੇ ਭੈਣ ਭਰਾ ਕਿਤਾਬਾਂ ਦੀਆਂ ਪੰਡਾਂ ਚੁੱਕ ਸਕੂਲ ਜਾਂਦੇ, ਸਰਕਾਰੀ ਸਕੂਲ ਵਿਚ ਇੱਕ ਆਨਾ ਫੀਸ ਭਰਨੋ ਭੀ ਲਾਚਾਰ ਹੋ ਕੇ, ਫੀਸ ਮੁਆਫੀ ਦੀ ਅਰਜੀ ਦੇ ਦਿੰਦੇ। ਉਹਨਾਂ ਤੋਂ ਕਦੀ ਗੁਰਮੁਖੀ ਦੇ ਇੱਕ ਦੋ ਅੱਖਰ ਪੁੱਛ ਕੇ ਸਿੱਖ ਲੈਣੇ। ਜਿਸ ਤਰ੍ਹਾਂ ਦੀ ਕੋਈ ਕਿਤਾਬ ਮਿਲ ਜਾਂਦੀ ਉਸੇ ਨਾਲ ਸਿਰ ਖਪਾਈ ਕਰਨ ਲਗ ਪੈਂਦਾ। ਕੰਮ ਦਾ ਬਹੁਤਾ ਭਾਰ, ਜਮੀਨ ਥੋੜ੍ਹੀ, ਲੋੜਾਂ ਪੂਰੀਆਂ ਨਾ ਹੋਣ ਤੇ ਉਪਰੋਂ ਪਿਉ ਦੀਆਂ ਫਜ਼ੂਲ ਖਰਚੀਆਂ ਅਤੇ ਨਿੱਤ ਦੇ ਝਗੜੇ ਕਲੇਸ। ਬਿਨਾ ਕਾਰਨ ਤੋਂ ਮਾਂ ਨੂੰ ਤੇ ਸਾਨੂੰ ਸਾਰਿਆਂ ਨੂੰ ਮਾਰਦੇ ਰਹਿਣਾ, ਜਿੰਨੀ ਦੇਰ ਤਕ ਕਿ ਅਸੀਂ, ਦੋਵਾਂ ਵੱਡੇ ਭਰਾਵਾਂ ਨੇ, ਬਾਪੂ ਨੂੰ ਡਾਂਗ ਚੁਕ ਕੇ ਖੁੱਲੀ ਵੰਗਾਰ ਨਹੀਂ ਪਾਈ। ਇਸ ਨਿੱਤ ਦੀ ਦੁਖੀ ਜ਼ਿੰਦਗੀ ਤੋਂ ਤੰਗ ਆ ਕੇ, ਘਰੋਂ ਨਿਕਲ ਜਾਣ ਦਾ ਪੱਕਾ ਮਨ ਬਣਾ ਲਿਆ। ਅਗਸਤ ਮਹੀਨੇ 1963 ਵਿਚ ਕੇਵਲ ਸਤਾਰਾਂ ਕੁ ਸਾਲ ਦੀ ਕੱਚੀ

ਉਮਰੇ, ਫੌਜ ਵਿਚ ਜਾ ਭਰਤੀ ਹੋਇਆ। ਮਾਂ ਬਹੁਤ ਕੁਰਲਾਈ, ਬੜਾ ਰੋਕਿਆ, ਭੈਣ ਭਰਾ ਭੀ ਦੁਖੀ ਹੋਏ, ਪਰ ਮੈਂ ਇਰਾਦਾ ਨਾ ਬਦਲਿਆ।

ਨਾਸਿਕ ਵਿਖੇ, ਇੱਕ ਸਾਲ ਦੀ ਸਿਖਲਾਈ ਤੋਂ ਬਾਦ ਸਿੱਖ ਰਜਮੈਂਟ ਵਿਚ ਭੇਜ ਦਿੱਤਾ ਗਿਆ। ਸੁਭਾ ਦਾ ਅੱਖੜ ਪੁਣਾ ਬਾ ਦਸਤੂਰ ਕਾਇਮ ਸੀ। ਉਪਰਲੇ ਅਫਸਰਾਂ ਨਾਲ ਝਗੜਨਾ ਮੇਰੇ ਲਈ ਆਮ ਜਿਹੀ ਗੱਲ ਸੀ। ਉਹਨਾਂ ਗਲੋਂ ਲਾਹੁਣ ਵਾਸਤੇ ਬੜੌਦਾ (ਗੁਜਰਾਤ) ਵਿਚ ਭਾਰੀ ਤੋਪਾਂ ਦੀ ਸਿਖਿਆ ਲੈਣ ਲਈ ਭੇਜ ਦਿੱਤਾ। ਇਹ ਨੌ ਮਹੀਨੇ ਦੀ "ਗੰਨ ਫਿੱਟਰ" ਸਿਖਲਾਈ ਏ ਗ੍ਰੇਡ ਪਹਿਲੇ ਦਰਜੇ ਵਿਚ ਪਾਸ ਕੀਤੀ। ਵਾਪਸ ਫਿਰ ਉਸੇ ਰਜਮੈਂਟ ਵਿਚ ਆ ਗਿਆ, ਸਾਰਿਆਂ ਨੇ ਚੰਗੇ ਨੰਬਰ ਲੈਣ ਕਰਕੇ ਬਹੁਤ ਸਤਿਕਾਰ ਦਿੱਤਾ। ਕੁੱਲ ਔਖੀਆਂ ਡਿਊਟੀਆਂ ਤੋਂ ਛੋਟ ਮਿਲ ਗਈ। ਪਾਕਿਸਤਾਨ ਨਾਲ 1965 ਵਾਲੀ ਜੰਗ ਲਗ ਗਈ ਤਾਂ ਸਿਆਲਕੋਟ ਸੈਕਟਰ ਦੇ ਮੋਰਚੇ ਵਿਚ, ਮੋਹਰੀ ਹੋਕੇ ਕੰਮ ਕਰਨ ਦਾ ਮੌਕਾ ਮਿਲਿਆ। ਕਈ ਡਰਪੋਕਾਂ ਨੂੰ ਜੰਗ ਵਿਚੋਂ ਜਾਨ ਬਚਾਕੇ ਭਜਦੇ ਵੇਖਿਆ। ਕਿਸੇ ਨੂੰ ਸਾਬਣ ਦਾ ਘੋਲ ਪੀਕੇ, ਬਿਮਾਰੀ ਦਾ ਪੱਜ ਕਰਕੇ, ਹਸਪਤਾਲਾਂ ਵਿਚ ਦਾਖਲ ਹੁੰਦੇ ਵੇਖਿਆ। ਕਈਆਂ ਨੂੰ ਜਾਣ ਬੁੱਝ ਕੇ ਜ਼ਖਮੀ ਹੁੰਦਿਆ ਵੇਖਿਆ ਤਾਂ ਕਿ ਇਲਾਜ ਵਾਸਤੇ, ਪਿੱਛੇ ਵੱਡੇ ਹਸਪਤਾਲ ਭੇਜ ਦੇਣ ਜਾਨ ਬਚ ਜਾਵੇ। ਬਹਾਦਰਾਂ ਨੂੰ ਹਿੱਕ ਤਾਣਕੇ ਲੜਦੇ ਤੇ ਸ਼ਹੀਦ ਹੁੰਦੇ ਵੇਖਿਆ। ਸ਼ਹੀਦਾਂ ਨੂੰ ਕੁਝ ਭੀ ਨਹੀਂ ਤੇ ਕਾਇਰ ਅਫ਼ਸਰਾਂ ਨੂੰ (ਜੋ ਪਹਿਲੇ ਦਿਨ ਦੀ ਜੰਗ ਵਿਚੋਂ ਹੀ ਨੱਸ ਕੇ ਲੁਕ ਗਏ ਸਨ) ਵੀਰ ਚੱਕਰ ਤੇ ਪਰਮਵੀਰ ਚੱਕਰ ਮਿਲਦੇ ਵੇਖੇ। ਮੈਨੂੰ ਇਸ ਜੰਗ ਵਿਚ ਗੰਨ ਫਿੱਟਰ ਦੇ ਵਧੀਆ ਕੰਮ ਬਦਲੇ, ਦੋ ਸੇਵਾ ਮੈਡਲ ਪ੍ਰਾਪਤ ਹੋਏ। ਛੇ ਸਾਲ ਹੋਣ ਲੱਗੇ ਸਨ, ਫੌਜੀ ਨੋਕਰੀ ਕਰਦਿਆਂ, ਕਿ ਮਾਮਾ ਜੀ ਆ ਧਮਕੇ। ਉਹਨਾਂ ਦੇ ਘਰ ਕੋਈ ਪੁੱਤਰ ਨਹੀਂ ਸੀ, ਦੋ ਧੀਆਂ ਹੀ ਸਨ। ਮੈਨੂੰ ਲੈ ਪਾਲਕ ਪੁੱਤਰ ਬਣਾਉਣ ਦੀ ਕੋਸ਼ਿਸ਼ ਕਰਦਿਆਂ, ਕਈ ਲੰਮੀਆਂ ਦਫ਼ਤਰੀ ਕਾਰਵਾਈਆਂ ਤੋਂ ਬਾਦ, ਫੌਜ ਵਿਚੋਂ ਨਾਮ ਕਟਵਾ ਲਿਆ। ਮਾਮਾ ਜੀ ਦੇ ਘਰ ਨਾਨਕੇ ਪਿੰਡ ਜਾ ਖੇਤੀ ਕਰਨ ਲੱਗਾ। ਮੇਰਾ ਅੱਖੜ ਪੁਣਾ ਤੇ ਮਾਮਾ ਜੀ ਦਾ ਸਖਤ ਰਵਈਆ, ਅਤੇ ਆਪਣੀ ਜ਼ਮੀਨ ਦਾ ਮੋਹ ਨਿਭਾ ਨਾ ਹੋਇਆ। ਇੱਕ ਸਾਲ ਬਾਦ ਫਿਰ ਪਿੰਡ ਆ ਕੇ ਖੇਤੀ ਲਈ ਮੁਸ਼ੱਕਤ ਸ਼ੁਰੂ ਕਰ ਦਿੱਤੀ। ਲੱਖ ਪਾਪੜ ਵੇਲਣ ਦੇ ਬਾਵਜੂਦ ਭੀ ਕੰਗਾਲੀ ਨੇ ਘਰੋਂ ਡੇਰਾ ਨਾ ਚੁੱਕਿਆ। ਇਹਨਾਂ ਹੀ ਬੁਰੇ ਦਿਨਾਂ ਵਿਚ, ਅਚਨਚੇਤੀ ਖੁਸ਼ੀ ਭਰੀ ਘਟਨਾ ਵਾਪਰ ਲਈ। ਉਹ ਸੀ ਵਿਆਹ ਹੋਣਾ, ਸੁਘੜ ਸੁਜਾਨ, ਭਾਗ ਭਰੀ ਜੀਵਨ ਸਾਥਣ ਦਾ ਮਿਲਣਾ। ਖਰਚੇ ਵੱਧ ਗਏ, ਘਰ ਦੀ ਤੰਗੀ ਤੋਂ ਦੁਖੀ ਹੋ ਕੇ ਮੁੜ ਖੇਤੀ ਮਹਿਕਮੇ ਵਿਚ ਨੋਕਰੀ ਤੇ ਜਾ ਲੱਗਿਆ। ਸਾਂਝੇ ਪ੍ਰਵਾਰ ਅਤੇ ਭੈਣ ਭਰਾਵਾਂ ਤੇ ਸਭ ਕੁਝ

ਲੁਟਾਂਦਾ ਗਿਆ। ਉਹਨਾਂ ਦੀ ਪੜ੍ਹਾਈ ਅਤੇ ਆਰਥਕ ਮੰਦਹਾਲੀ, ਨੇ ਕਚੂਮਰ ਕਢ ਧਰਿਆ। ਪੜ੍ਹਾਈ ਪੂਰੀ ਹੋ ਜਾਣ ਤੇ ਨੌਕਰੀਆਂ ਤੇ ਲਗ ਜਾਣ ਤੇ, ਉਹ ਭੀ ਅੱਖਾਂ ਫੇਰ ਗਏ। ਕੀਤੇ ਗਏ ਅਹਿਸਾਨਾਂ ਨੂੰ ਮੁੜ ਕਦੀ ਯਾਦ ਨਾ ਕੀਤਾ। ਸਗੋਂ ਬਹੁਤੀ ਪੜ੍ਹਾਈ ਦੀ ਬਦੌਲਤ ਅਫਸਰੀ ਦੇ ਗਰੂਰ ਵਿਚ, ਮੇਰੇ ਹਿੱਸੇ ਦੀ ਜ਼ਮੀਨ, ਅਣਪੜ੍ਹ ਬਾਪੂ ਤੋਂ, ਕਰਜੇ ਦੇ ਬਹਾਨੇ ਅੰਗੂਠਾ ਲਗਵਾ ਕੇ ਧੋਖੇ ਨਾਲ ਵੇਚ ਦਿੱਤੀ। ਲੰਮੀ ਲੜਾਈ ਅਤੇ ਖੱਜਲ ਖੁਆਰੀ ਤੋਂ ਬਾਅਦ ਇਹ ਚਾਰ ਸਿਆੜ ਜ਼ਮੀਨ ਵਾਪਸ ਲੈ ਸਕਿਆ। ਵਾਹਿਗੁਰੂ ਨੇ ਦੋ ਹੋਣਹਾਰ ਬੱਚੇ ਬਖ਼ਸ ਦਿਤੇ, ਬੇਟੀ ਨਵਦੀਪ ਕੌਰ ਤੇ ਬੇਟਾ ਕੰਵਰਦੀਪ ਸਿੰਘ। ਨੌਕਰੀ ਦੌਰਾਨ ਬਹੁਤ ਉਤਰਾ ਚੜਾਅ ਆਏ। ਜਨਵਰੀ 1973 ਵਿਚ ਖੰਡੇ ਦੀ ਪਹੁਲ ਪ੍ਰਾਪਤ ਕੀਤੀ। ਸੰਨ 1975 ਵਿਚ ਗੁਰਮਤਿ ਮਿਸ਼ਨਰੀ ਕਾਲਜ ਦਿੱਲੀ ਨਾਲ ਸਬੰਧਤ ਹੋ ਕੇ ਸੇਵਾ ਆਰੰਭ ਦਿੱਤੀ। ਨੌਕਰੀ ਕਰਦਿਆਂ ਹੀ ਗੁਰਮਤ ਸਾਹਿਤ ਪੜ੍ਹਿਆ, ਗੁਰਬਾਣੀ ਅਰਥ ਪੜ੍ਹੇ, ਇਤਿਹਾਸ ਦਾ ਅਧਿਐਨ ਕੀਤਾ। ਮੰਗ ਮੁਤਾਬਕ ਗੁਰੂ ਘਰਾਂ ਵਿਚ ਕਥਾ ਤੇ ਲੈਕਚਰ ਦੀ ਸੇਵਾ ਭੀ ਕਰਦਾ ਰਿਹਾ। ਮਾਨਸਾ, ਬਠਿੰਡਾ, ਸਰਸਾ, ਸੰਗਰੀਆ, ਪਟਿਆਲਾ, ਫਰੀਦਕੋਟ, ਗੋਨਿਆਣਾ ਮੰਡੀ, ਆਦਿ ਸ਼ਹਿਰਾਂ ਵਿਚ ਗੁਰਮਤ ਸਟੱਡੀ ਕੇਂਦਰ ਸਥਾਪਤ ਕੀਤੇ। ਵਕਤ ਕੱਢ ਕੇ ਸਵੇਰੇ ਸ਼ਾਮ ਬੱਸ ਅੱਡਿਆਂ ਵਿਚ, ਹਾਕਰ ਬਣਕੇ ਧਾਰਮਕ ਪੁਸਤਕਾਂ, ਕੰਘੇ ਕੜੇ ਭੀ ਵੇਚੇ।

**ਸੰਨ 1984 ਦਾ ਕਹਿਰ, ਦਰਬਾਰ ਸਾਹਿਬ ਤੇ ਹਮਲਾ ਕਰਕੇ ਭਾਰਤੀ ਫੌਜਾਂ ਨੇ ਘੋਰ ਪਾਪ ਕੀਤਾ, ਹਰ ਸਿੱਖ ਤੜਪਿਆ। ਹੋਰ ਅਨੇਕ ਦਰਦਨਾਕ ਘਟਨਾਵਾਂ ਵਾਪਰੀਆਂ। ਭੜਕਾਉ ਲੈਕਚਰ (ਭਾਰਤ ਸਰਕਾਰ ਵਿਰੁਧ ਜੰਗ-124 ਏ) ਦਾ ਇਲਜਾਮ ਲਾਕੇ ਮੈਨੂੰ ਗ੍ਰਿਫਤਾਰ ਕਰ ਲਿਆ ਗਿਆ। C.I.A. ਸਟਾਫ਼ ਬਠਿੰਡਾ ਵਾਲਿਆਂ, ਪੰਦਰਾਂ ਦਿਨਾ ਦੇ ਨਰਕੀ ਰਿਮਾਂਡ ਤੋਂ ਬਾਦ ਹੁਲੀਆ ਵਿਗਾੜ ਕੇ, ਸੈਂਟਰਲ ਜੇਲ੍ਹ ਭੇਜ ਦਿੱਤਾ। ਬਠਿੰਡਾ ਜੇਲ੍ਹ ਅੰਦਰ ਅਖੌਤੀ ਖਾੜਕੂ ਅਤੇ ਅਸਲੀ ਖਾੜਕੂਆਂ ਨੂੰ ਮਿਲਣ, ਪਰਖਣ ਦਾ ਮੌਕਾ ਮਿਲਿਆ। ਇਥੇ ਹੀ ਸਿੱਖ ਸਟੂਡੈਂਟ ਫੈਡਰੇਸ਼ਨ ਦੇ "ਸੰਤ ਸਿਪਾਹੀਆਂ" ਦਾ ਮਾਨਸਿਕ ਪੱਖੋਂ ਅਤੇ ਹੌਸਲੇ ਪੱਖੋਂ ਦਿਵਾਲਾ ਨਿਕਲਿਆ ਵੇਖਿਆ।** ਇਸੇ ਥਾਂ ਹਿਰਸੀ ਤੇ "ਲੁਟੇਰੇ ਸੰਤਾਂ" ਦੇ ਦਰਸ਼ਨ ਦੀਦਾਰ ਕਰਨ ਦਾ "ਸੁਭਾਗ" ਬਣਿਆ। ਇਸੇ ਜੇਲ੍ਹ ਵਿਚ ਬੰਦ, ਜਹਾਜ ਅਗਵਾਕਾਰ, ਭਾਈ ਗੁਰਬਖ਼ਸ ਸਿੰਘ ਉਰਫ ਮੁਸੀਬਤ ਸਿੰਘ (ਪਿੰਡ ਪੱਕਾ ਕਲਾ) ਨੂੰ ਗੁਰਮਤ ਵਿਰੋਧੀ ਮੰਦ ਕਾਰੇ ਕਰਦੇ ਸੁਣਿਆ ਵੇਖਿਆ। ਇਹਨਾਂ ਸਾਰਿਆਂ ਨਾਲ ਸਮਰਥਾ ਮੁਤਾਬਕ ਸਿਧਾਂਤਕ ਲੜਾਈ ਲੜੀ। ਵੱਡਾ ਟਕਰਾਉ ਹੋਇਆ, ਲਹਿਰਾਬੇਗਾ

ਪਿੰਡ ਦੇ ਸਿੰਘਾਂ, ਭਾਈ ਨਿਰਮਲ ਸਿੰਘ ਅਤੇ ਸ੍ਰ: ਤੋਗਾ ਸਿੰਘ ਦੇ ਸਹਿਯੋਗ ਨਾਲ ਇਸ ਲੜਾਈ ਵਿਚ ਸਫਲਤਾ ਮਿਲੀ। ਇਹਨਾਂ ਅਖੌਤੀ ਫੈਡਰੇਸ਼ਨੀਆਂ ਅਤੇ ਟਕਸਾਲੀਆਂ ਵਲੋਂ ਲਾਏ ਇਲਜਾਮਾਂ ਕਾਰਨ ਦਾਸ ਨੂੰ ਦੁਬਾਰਾ ਬਠਿੰਡਾ C.I.A. ਸਟਾਫ ਵਾਲੇ ਲੈ ਗਏ। ਪੰਦਰਾਂ ਦਿਨਾ ਦੇ ਤਸੀਹਿਆਂ ਤੋਂ ਬਾਦ ਅਧ ਮਰਿਆ ਕਰਕੇ ਜੇਲ ਵਿਚ ਸੁੱਟ ਗਏ। ਵਿਰੋਧੀ ਲਾਣੇ ਨੇ ਲੱਡੂ ਵੰਡੇ, ਭੰਗੜੇ ਪਾਏ। ਭਾਣਾ ਕਰਤਾਰ ਦਾ ਜਿਸ ਪੁਲਿਸ ਅਫਸਰ ਨੇ ਮੇਰੇ ਉਪਰ ਦੁਬਾਰਾ ਝੂਠੇ ਕੇਸ ਪਾਏ ਸਨ, ਉਸਨੂੰ ਬਾਹਰ ਕਿਸੇ ਖਾੜਕੂ ਗਰੁੱਪ ਨੇ, ਪੰਦਰਾਂ ਦਿਨਾਂ ਦੇ ਅੰਦਰ ਪਾਰ ਬੁਲਾ ਦਿੱਤਾ। ਇਸ ਦਹਿਸ਼ਤ ਭਰੀ ਘਟਨਾ ਕਾਰਨ, ਅਖੌਤੀ ਖਾੜਕੂਆਂ ਤੇ ਸਾਧ ਲਾਣੇ ਨੇ, ਫਿਰ ਕਦੀ ਅੱਖ ਚੁੱਕਕੇ ਨਹੀਂ ਵੇਖਿਆ।

ਗ੍ਰਿਫਤਾਰੀ ਕਾਰਨ ਨੌਕਰੀ ਤੋਂ ਮੁਅੱਤਲ ਹੋ ਗਿਆ, ਕੋਈ ਹੋਰ ਆਮਦਣ ਦਾ ਸਾਧਨ ਹੈ ਨਹੀਂ ਸੀ। ਜਿਨ੍ਹਾਂ ਤੇ ਉਮਰ ਭਰ ਲਹੂ ਛਿੜਕਿਆ, ਮਾਂ ਜਾਏ ਭਰਾ ਅੱਖਾਂ ਫੇਰ ਗਏ। ਇਸ ਮੁਸੀਬਤ ਵਿਚ ਉਹਨਾਂ ਗੁਰਸਿਖਾਂ ਨੇ ਭਰਭੂਰ ਮਦਤ ਕੀਤੀ, ਜਿਨਾਂ ਨੂੰ ਗੁਰੂ ਨਾਨਕ ਦੀ ਸਿਖਿਆ ਦਾ ਗਿਆਨ ਸੀ। ਉਹਨਾਂ ਗੁਰਸਿੱਖਾਂ ਨੇ ਘੋਰ ਸੰਕਟ ਸਮੇਂ ਮੇਰੇ ਪਰਿਵਾਰ ਦੀ ਅਨੇਕਾਂ ਖਤਰੇ ਸਿਰ ਲੈ ਕੇ ਹਰ ਪੱਖੋਂ ਮਦਦ ਕੀਤੀ। ਮੈਂ ਸਦਾ ਉਹਨਾਂ ਦਾ ਰਿਣੀ ਰਹਾਂਗਾ। ਉਹ ਸਨ ਸ. ਅਜਾਇਬ ਸਿੰਘ, ਸ. ਬਲਵਿੰਦਰ ਸਿੰਘ, ਸ. ਕਰਮ ਸਿੰਘ, ਸ. ਵਿੰਦਰ ਸਿੰਘ ਮਾਨਸਾ ਤੋਂ। ਸ. ਮਲਕੀਤ ਸਿੰਘ, ਸ. ਸੁਖਦੇਵ ਸਿੰਘ, ਐਸ.ਐਮ. ਬੈਟਰੀ ਵਾਲੇ ਤੇ ਬਾਬਾ ਆਤਮਾ ਸਿੰਘ, ਸ. ਜਸਵੰਤ ਸਿੰਘ, ਸ. ਗਮਦੂਰ ਸਿੰਘ, ਬਠਿੰਡੇ ਤੋਂ ਨੇ ਪ੍ਰਵਾਰ ਨੂੰ ਡੁੱਬਣੋ ਬਚਾਇਆ, ਹੌਸਲਾ ਦਿੱਤਾ। ਫਿਰ ਭੀ ਇਸ ਸਮੇਂ ਜੀਵਨ ਸਾਥਣ ਨੂੰ ਆਰਥਕ ਅਤੇ ਮਾਨਸਿਕ ਸੰਤਾਪ ਭੋਗਣਾ ਪਿਆ। ਦਿਮਾਗੀ ਹਾਲਤ ਵਿਗੜ ਗਈ। ਇੱਕ ਸਾਲ ਤੋਂ ਵੱਧ ਸਮਾਂ ਕੱਟਕੇ ਜੇਹਲ ਤੋਂ ਰਿਹਾਈ ਮਿਲੀ, ਫਿਰ ਆਕੇ ਸਰਦਾਰਨੀ ਦਾ ਲੰਮਾ ਇਲਾਜ ਕਰਾਉਣਾ ਪਿਆ। ਮੇਰੀ ਗੈਰ ਹਾਜ਼ਰੀ ਵਿਚ, ਬੱਚਿਆਂ ਨੂੰ ਡੋਲਣ ਤੋਂ ਬਚਾਇਆ, ਧਾਰਮਕ ਮੁਕਾਬਲਿਆਂ ਵਿਚ ਸ਼ਾਮਲ ਕਰਾਉਂਦੀ ਰਹੀ। ਬੱਚੇ ਸੰਸਾਰੀ ਵਿਦਿਆ ਪੜ੍ਹਦਿਆਂ ਨਾਲ ਗੁਰਮਤ ਵਿਚ ਭੀ ਪਰਪੱਕ ਹੋ ਗਏ, ਸਟੇਜ ਤੇ ਬੋਲਣ ਵਾਲੇ ਚੰਗੇ ਬੁਲਾਰੇ ਬਣ ਗਏ। ਬੇਟੀ ਨਵਦੀਪ ਕੌਰ M.A. ਧਰਮ ਅਧਿਐਨ ਗੋਲਡ ਮੈਡਲਿਸ, M.A. ਪੰਜਾਬੀ, ਬੀ. ਐਡ, ਗਿਆਨੀ, ਆਰਕੀਟੈਕਟ ਦਾ ਡਿਪਲੋਮਾ, ਮਿਸ਼ਨਰੀ ਕੋਰਸ ਆਦਿ ਕਰ ਗਈ। ਬੇਟਾ ਬੀ.ਏ. ਗਿਆਨੀ, ਡਿਵਨਟੀ, ਮਿਸ਼ਨਰੀ ਕੋਰਸ ਆਦਿ ਪਾਸ ਕਰ ਗਿਆ। ਬੀਬੀ ਸੁਖਜਿੰਦਰ ਕੌਰ (ਨੂੰਹ) ਮਿਲੀ ਜਿਸਨੇ ਬੀ.ਐਸ.ਸੀ., ਐਮ.ਏ. ਇੰਗਲਿਸ਼ ਪੜ੍ਹਾਈ ਮੁਕੰਮਲ ਕੀਤੀ ਹੋਈ ਹੈ (ਇਸਨੇ ਕਿਤਾਬ ਨੂੰ ਲਿਖਵਾਉਣ ਵਿਚ, ਪਰੂਫ ਰੀਡਿੰਗ ਵਿਚ ਬਹੁਤ ਮਦਦ ਕੀਤੀ)

ਕੁਝ ਜਰੂਰੀ ਕਾਰਵਾਈਆਂ ਪੂਰੀਆਂ ਕਰਨ ਤੋਂ ਬਾਦ ਮੈਨੂੰ ਮੁੜ ਆਪਣੀ ਉਸੇ ਪੁਰਾਣੀ ਨੌਕਰੀ ਤੇ ਬਹਾਲ ਕਰ ਦਿੱਤਾ ਗਿਆ। ਸ਼੍ਰੋਮਣੀ ਕਮੇਟੀ ਵਲੋਂ ਬਿਨਾ ਮੰਗੇ, ਦਸ ਹਜਾਰ ਰੁਪੈ ਸਹਾਇਤਾ ਲਈ ਭੇਜੇ ਗਏ। ਜਨਵਰੀ 1993 ਵਿਚ ਭਾਈ ਮਨਜੀਤ ਸਿੰਘ ਮੁੱਖ ਸੇਵਾਦਾਰ ਆਨੰਦਪੁਰ ਸਾਹਿਬ ਨੂੰ ਕਾਰਜਕਾਰੀ ਜਥੇਦਾਰ ਅਕਾਲ ਤਖਤ ਦੀ ਸੇਵਾ ਸੰਭਾਲ ਦਿੱਤੀ ਗਈ। ਮੈਂ ਇਹਨਾਂ ਨਾਲ ਪੰਥਕ ਮਸਲਿਆਂ ਬਾਰੇ, ਲੰਮੀ ਵਿਚਾਰ ਕੀਤੀ। ਇਸਨੇ ਮੈਨੂੰ ਆਪਣਾ ਮੁੱਖ ਸਲਾਹਕਾਰ ਨਿਯੁਕਤ ਕਰ ਲਿਆ, ਤੇ ਮੈਂ ਆਪਣੀ ਸਰਕਾਰੀ ਨੌਕਰੀ ਤੋਂ ਅਗੇਤੀ ਰਿਟਾਇਰਮੈਂਟ ਲੈ ਕੇ ਇਹਨਾਂ ਨਾਲ ਸੇਵਾ ਤੇ ਹਾਜ਼ਰ ਹੋ ਗਿਆ। ਜਨਵਰੀ 93 ਤੋਂ ਸਤੰਬਰ 95 ਤੱਕ। ਇਸ ਅਹੁਦੇ ਤੇ ਰਹਿਕੇ, ਸਿਆਸੀ ਲੀਡਰਾਂ, ਧਾਰਮਕ ਸੇਵਾਦਾਰਾਂ ਨੂੰ ਨੇੜਿਓਂ ਹੋਕੇ ਵੇਖਣ ਪਰਖਣ ਦਾ ਮੌਕਾ ਮਿਲਿਆ। ਵੱਡੇ ਛੋਟੇ ਅਹੁਦਿਆਂ ਤੇ ਬੈਠੇ ਵਿਅਕਤੀਆਂ ਦੀ ਤਰਜੇ ਜ਼ਿੰਦਗੀ ਵੇਖਕੇ, ਅਤੀ ਨਿਰਾਸਤਾ ਹੋਈ। ਇਸ ਲਈ ਜਥੇਦਾਰ ਨਾਲ ਘੁਟਣ ਮਹਿਸੂਸ ਕਰਦਿਆਂ, ਤਿਆਗ ਪੱਤਰ ਦੇ ਦਿੱਤਾ। ਉਪ੍ਰੰਤ ਸਾਹਿਬਜਾਦਾ ਜੁਝਾਰ ਸਿੰਘ ਗੁਰਮਤ ਮਿਸ਼ਨਰੀ ਕਾਲਜ ਵਿਚ, ਇਤਿਹਾਸ ਪੜਾਉਣ ਦੀ ਸੇਵਾ ਤੇ ਜਾ ਹਾਜ਼ਰ ਹੋਇਆ। ਤਿੰਨ ਕੁ ਸਾਲ ਤੋਂ ਬਾਦ ਕੁਝ ਅਣਸੁਖਾਵੇਂ ਕਾਰਨਾਂ ਕਰਕੇ, ਉਥੋਂ ਭੀ ਤਿਆਗ ਪੱਤਰ ਦੇ ਦਿੱਤਾ। ਇਤਨੇ ਵਿਚ ਮੇਰਠ ਤੇ ਰਿਸ਼ੀਕੇਸ ਵਿਖੇ ਛੇ ਕੁ ਮਹੀਨੇ ਧਰਮ ਵਿਦਿਆ ਪੜ੍ਹਾਉਣ ਦੀ ਸੇਵਾ ਕੀਤੀ। ਗਿਆਨੀ ਜਗਜੀਤ ਸਿੰਘ ਸਿਦਕੀ ਅਤੇ ਭਾਈ ਇੰਦਰਜੀਤ ਸਿੰਘ ਰਾਣਾ ਅਤੇ ਸਾਥੀਆਂ ਦੇ ਉੱਦਮ ਸਦਕਾ, ਲੁਧਿਆਣਾ ਵਿਖੇ ਗੁਰਮਤ ਗਿਆਨ ਮਿਸ਼ਨਰੀ ਕਾਲਜ, 1996 ਤੋਂ ਸ਼ੁਰੂ ਹੋ ਗਿਆ। ਤਦੋਂ ਤੋਂ ਦਾਸ ਉਥੇ ਇਤਿਹਾਸ ਪੜਾਉਣ ਦੀ ਜ਼ਿੰਮੇਵਾਰੀ ਨਿਭਾ ਰਿਹਾ ਹੈ। ਕੈਨੇਡਾ, ਇੰਗਲੈਂਡ, ਜਰਮਨੀ, U.A.E. ਆਦਿ ਦੇਸ਼ਾਂ ਵਿਚ ਧਰਮ ਪ੍ਰਚਾਰ ਲਈ ਜਾਣ ਦਾ ਮੌਕਾ ਮਿਲਿਆ ਹੈ। ਇੱਕ ਸੌ ਤੋਂ ਵੱਧ ਧਾਰਮਿਕ ਲੇਖ ਹੁਣ ਤਕ ਪਰਚਿਆਂ ਵਿਚ ਛਪ ਚੁਕੇ ਹਨ। ਦਸ ਛੋਟੇ ਕਿਤਾਬਚੇ ਛਾਪਕੇ ਸੰਗਤਾਂ ਤੱਕ ਪੁਚਾ ਚੁਕਿਆ ਹਾਂ। ਕਈ ਸਾਰੇ ਲੇਖ ਹਾਲੀ ਅਣਛਪੇ ਪਏ ਹਨ। ਗੁਰਮਤ ਸਿਧਾਂਤਾਂ ਨੂੰ ਨਿਖਾਰ ਕੇ ਪੇਸ਼ ਕਰਨ ਵਾਲੀਆਂ CDs ਭੀ ਕੱਢ ਚੁੱਕਿਆ ਹਾਂ। ਮੋਹਾਲੀ ਵਿਖੇ 26 ਅਕਤੂਬਰ 2003 ਨੂੰ ਹੋਈ ਵਿਸ਼ਵ ਸਿੱਖ ਕਲਵੈਸ਼ਨ ਨੂੰ, ਕਾਮਯਾਬ ਕਰਨ ਵਾਸਤੇ, ਬਣਦਾ ਸਰਦਾ ਯੋਗਦਾਨ ਪਾਇਆ ਸੀ। ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਆਖਰੀ ਸੁਆਸਾਂ ਤਕ ਆਪਣੇ ਦਰ ਦੀ ਸੇਵਾ ਲੈਂਦਾ ਰਹੇ।

ਗੁਰਮਤ ਬਾਰੇ ਇਸ ਲੰਮੀ ਕਠਨ ਘਾਲਣਾ ਵਿਚੋਂ ਜੋ ਸਿਖਿਆ, ਪਾਵਨ ਗੁਰਬਾਣੀ ਅਤੇ ਇਤਿਹਾਸ ਵਿਚੋਂ ਜੋ ਮਾਣਕ ਮੋਤੀ ਲੱਭ ਸਕਿਆ, ਉਹ ਸੰਗਤਾਂ ਅੱਗੇ

ਪਰੋਸ ਰਿਹਾ ਹਾਂ। ਬਹੁਤੇ ਲੇਖ ਸਿਧਾਂਤਕ ਹਨ। ਇਸ ਲਈ ਕਈ ਵਾਰੀ ਪੜ੍ਹਕੇ, ਚੁੱਭਣ ਮਹਿਸੂਸ ਭੀ ਹੋ ਸਕਦੀ ਹੈ। ਕਿਉਂਕਿ ਆਮ ਸਿੱਖ ਅੱਜ ਤਕ ਕੇਵਲ ਗੁਰੂ ਘਰ ਨਾਲ ਸ਼ਰਧਾ ਵਾਲੇ ਪੱਖ ਕਾਰਨ ਹੀ ਜੁੜਿਆ ਹੋਇਆ ਹੈ, ਗਿਆਨ ਲੱਗਭਗ ਨਾਂਹ ਦੇ ਬਰਾਬਰ ਹੀ ਹੈ। ਗੁਰਬਾਣੀ ਗਿਆਨ ਦਾ ਸਾਗਰ ਹੈ, ਇਤਿਹਾਸ ਪਰਉਪਕਾਰ ਤੇ ਸੂਰਮਗਤੀ ਦੀ ਸਿਖਰ ਹੈ। ਗੁਰਬਾਣੀ ਦੇ ਚਾਨਣ ਵਿਚ ਜੋ ਪੜ੍ਹਿਆ, ਵਿਦਵਾਨਾਂ ਤੋਂ ਸਿਖਿਆ, ਜੀਵਨ ਤਜਰਬੇ ਨਾਲ ਰਿੜਕਿਆ ਉਹੀ ਬਣਾ ਸੰਵਾਰ ਕੇ ਪਾਠਕਾਂ ਦੀ ਸੇਵਾ ਵਿਚ ਹਾਜ਼ਰ ਹੈ। ਮੈਨੂੰ ਕਦੀ ਚਿੱਤ ਚੇਤਾ ਭੀ ਨਹੀਂ ਸੀ ਕਿ ਵੱਡੀ ਪੂਰੀ ਕਿਤਾਬ ਲਿਖਣ ਦੇ ਸਮਰਥ ਹੋ ਸਕਾਂਗਾ, ਉਹ ਭੀ ਸਿਧਾਂਤਕ ਕਿਤਾਬ ? ਇਸ ਪਿਛੇ ਸਤਿਗੁਰੂ ਸਾਹਿਬਾਨ ਦੀ ਕਿਰਪਾ ਤੋਂ ਬਾਦ ਮੇਰੇ ਸਤਿਕਾਰਯੋਗ ਵੱਡੇ ਵੀਰ, ਜਿਨ੍ਹਾਂ ਨੂੰ ਮੈਂ ਆਪਣੇ ਮਨ ਵਿਚ ਜ਼ਿੰਦਗੀ ਦਾ ਮਾਡਲ ਸਵੀਕਾਰ ਕੀਤਾ ਹੋਇਆ ਹੈ ਉਹ ਹਨ, ਪ੍ਰਿੰਸੀਪਲ ਕੰਵਰ ਮਹਿੰਦਰ ਪ੍ਰਤਾਪ ਸਿੰਘ ਜੀ। ਜਿਨ੍ਹਾ ਤੋਂ ਮੈਂ ਗੁਰਮਤ ਗਿਆਨ ਬਾਰੇ ਪਿਛਲੇ ਤੀਹ ਸਾਲ ਤੋਂ ਸਿਖਦਾ ਆ ਰਿਹਾ ਹਾਂ। ਉਹ ਸਿਖਾਉਂਦੇ ਹੋਏ ਨਾ ਥਕਦੇ ਹਨ ਨਾ ਅਕਦੇ ਹਨ, ਛੁਪਕੇ ਰਹਿਣ ਦੀ ਇੱਛਾ ਨਾਲ, ਲਗਾਤਾਰ ਕੰਮ ਕਰਦੇ ਹਨ। ਉਹਨਾਂ ਦੀ ਦੇਣ ਮੈਂ ਕਦੀ ਦੇ ਨਹੀਂ ਸਕਾਂਗਾ।

ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ॥
ਗੁਰੂ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ॥ (612)

ਗੁਰਮਤ ਖੋਜੀ, ਪਰਚਾਰਕ ਅਤੇ ਹੋਰ ਵਿਦਵਾਨ ਸੱਜਣ, ਗੁਰਬਾਣੀ ਦੇ ਚਾਨਣ ਵਿਚ ਕਿਤਾਬ ਨੂੰ ਪਰਖ ਕੇ, ਅਗਰ ਕੋਈ ਕੀਮਤੀ ਸੁਝਾ ਦੇਣਗੇ ਤਾਂ ਖਿੜੇ ਮੱਥੇ ਸਵੀਕਾਰ ਕਰਾਂਗਾ। ਆਉਂਦੀਆਂ ਐਡੀਸਨਾਂ ਵਿਚ ਸੋਧ ਕਰ ਲਵਾਂਗਾ। ਧੰਨਵਾਦ ! ਪ੍ਰਸੰਸਕਾਂ ਦਾ ਭੀ, 'ਤੇ ਅਲੋਚਕਾਂ ਦਾ ਭੀ।

ਗੁਰੂ ਘਰ ਦਾ ਸੇਵਾਦਾਰ
**ਇੰਦਰ ਸਿੰਘ ਘੱਗਾ**

# ਪੇਸ਼ਕਾਰੀ

**ਡਾ: ਹਰਜਿੰਦਰ ਸਿੰਘ 'ਦਿਲਗੀਰ'**

ਸਿੱਖ ਅਦਬ ਦੀਆਂ ਨੀਹਾਂ ਵਿਚ ਕੁਝ ਥੰਮ ਅਜਿਹੇ ਭੀ ਲੱਗੇ ਹੋਏ ਹਨ, ਜਿਨ੍ਹਾਂ ਨੂੰ ਹੀਰਿਆਂ ਦੀਆਂ ਚਟਾਨਾਂ ਆਖਣਾ ਵਾਜਿਬ ਹੋਵੇਗਾ। ਕਿਸੇ ਸੁੰਦਰ ਇਮਾਰਤ ਦੀ ਜਿੰਦ ਜਾਨ, ਉਸਦੀਆਂ ਨੀਹਾਂ ਵਿਚ ਲੱਗੀਆਂ ਇੱਟਾਂ ਅਤੇ ਮਸਾਲੇ 'ਤੇ ਮੁਨੱਸਰ ਹੋਇਆ ਕਰਦੀ ਹੈ। ਕਈ ਵਾਰੀ ਉਚੀਆਂ ਇਮਾਰਤਾਂ ਦੀਆਂ ਨੀਹਾਂ ਵਿਚਲੀ ਕਮਜ਼ੋਰੀ ਪਿੱਲੀਆਂ ਇੱਟਾਂ, ਰੇਤ ਦੀ ਬਹੁਤਾਤ ਵਾਲੇ ਘਟੀਆ ਮਸਾਲੇ ਕਾਰਨ, ਲੱਗਿਆ ਬਹੁਤ ਸਾਰਾ ਪੈਸਾ, ਅਜਾਈਂ ਚਲਾ ਜਾਂਦਾ ਹੈ। ਜੇ ਕਦੀ ਸਿਆਣਾ ਮਿਸਤਰੀ ਕੰਧਾਂ ਵਿਚ ਇੱਕ ਦੋ ਮਜ਼ਬੂਤ ਥਮਲੇ ਉਸਾਰ ਦੇਵੇ ਤਾਂ ਝੱਖੜਾਂ ਤੁਫਾਨਾਂ ਵਿਚ, ਇਮਾਰਤ ਸਾਬਤ ਤਾਂ ਭਾਵੇਂ ਨਾ ਰਹਿ ਸਕੇ, ਪਰ ਉਸ ਦਾ ਮੂੰਹ ਮੁਹਾਂਦਰਾ ਪਛਾਣਿਆ ਜਾ ਸਕਦਾ ਹੈ। ਅਕਲ ਅਤੇ ਮਿਹਨਤ ਨਾਲ ਉਸਨੂੰ ਮੁੜ ਉਹੋ ਹੀ ਸ਼ਕਲ ਦਿੱਤੀ ਜਾ ਸਕਦੀ ਹੈ। ਸਿੱਖ ਪੰਥ ਦੇ ਅਦਬੀ ਮਹਲ ਵਿਚ ਬੇ ਤਰਤੀਬੀ ਅਤੇ ਕੱਚੇ ਮਸਾਲੇ ਦੀ ਭਰਮਾਰ ਹੈ। ਪਰ ਆਫਰੀਨ ਹਨ ਉਹ ਚੰਦ ਇੱਕ ਚਟਾਨਾਂ ਜਿਹੜੀਆਂ ਸਿੱਖ ਅਦਬ ਦੇ ਮਹਲ ਦੀਆਂ ਨੀਹਾਂ ਵਿਚ ਅਡੋਲ ਖਲੋਤੀਆ ਸਾਫ ਦਿਸ ਆਉਂਦੀਆਂ ਹਨ। ਇਉ ਪ੍ਰਤੀਤ ਹੁੰਦਾ ਹੈ ਇਹ ਥਮਲੇ ਨਹੀ ਇੱਟਾਂ ਗਾਰਾ ਨਹੀਂ ਸਗੋਂ ਹੀਰਿਆਂ ਦੀਆਂ ਚਟਾਨਾਂ ਹਨ। ਕਿਉਂਕਿ ਹੀਰਾ ਸਾਰੇ ਪੱਥਰਾਂ ਤੋਂ ਮਜ਼ਬੂਤ ਹੁੰਦਾ ਹੈ। ਕਹਿੰਦੇ ਨੇ ਹੀਰੇ ਨੂੰ ਹੀਰਾ ਤਾਂ ਕੱਟ ਤੋੜ ਸਕਦਾ ਹੈ, ਹੋਰ ਕੋਈ ਕੱਟ ਨਹੀਂ ਸਕਦਾ। ਸਿੱਖ ਸਾਹਿਤ ਦੀਆਂ ਅਜਿਹੀਆਂ ਕੀਮਤੀ, ਨੀਹਾਂ ਵਿਚ ਲੱਗੇ ਫੌਲਾਦੀ ਹੀਰੇ, ਉਹਨਾਂ ਦੀ ਕੀਮਤ ਪਾਉਣੀ ਸੰਭਵ ਨਹੀਂ ਹੈ। ਇਹਨਾਂ ਵਿਚ ਪ੍ਰੋ: ਗੁਰਮੁਖ ਸਿੰਘ, ਗਿ: ਦਿਤ ਸਿੰਘ, ਸ੍ਰ: ਕਰਮ ਸਿੰਘ ਹਿਸਟੋਰੀਅਨ ਆਪਣੀ ਮਿਸਾਲ ਆਪ ਹਨ। ਪਰ ਇਹ ਹੀਰੇ ਤਾਂ ਬਹੁਤ ਪਹਿਲਾਂ ਹੋ ਗੁਜਰੇ ਹਨ। ਇਹਨਾਂ ਦੇ ਵਿਦਾ ਹੋ ਜਾਣ ਮਗਰੋਂ ਫਿਰ ਇੱਕ ਖਲਾਅ ਜਿਹਾ ਪੈਦਾ ਹੋ ਗਿਆ ਸੀ। ਮੇਰੇ ਵਰਗੀ ਖਾੜਕੂ ਤੇ ਚੜ੍ਹਦੀ ਕਲਾ ਵਿਚ ਵਗਣ ਵਾਲੀ ਕਲਮ ਨੂੰ "ਦਿਲਗੀਰੀ" ਦਾ ਅਹਿਸਾਸ ਹੋਣ ਲੱਗ ਪਿਆ ਸੀ। ਅਜਿਹਾ ਭਾਸਿਆ ਕਿਤੇ ਹੁਣ ਮਰਦ ਲੇਖਕਾਂ ਦੀ ਲੜੀ ਖਤਮ ਤਾਂ ਨਹੀਂ ਹੋ ਜਾਵੇਗੀ ?

ਇੱਕ ਦਿਨ ਬ੍ਰਮਿੰਘਮ (U.K.) ਬੈਠਿਆਂ ਇੰਟਰਨੈੱਟ ਦੇ ਵਰਕੇ ਪਰਤਦਿਆਂ,

ਇੱਕ ਲੇਖ ਨਜਰੀ ਪਿਆ। ਇੱਕ ਵਾਰ, ਦੋਵਾਰ, ਪੜ੍ਹਿਆ, ਰੂਹ ਨਸ਼ਿਆ ਗਈ, ਮਨ ਖਿੜ ਗਿਆ। ਸਿੰਘ ਸਭਾ ਲਹਿਰ ਦੇ ਮੋਢੀਆਂ ਦੀ ਤਰਜ-ਏ-ਬਿਆਨੀ ਤੇ ਲਿਖਿਆ ਲੇਖ ਪ੍ਰੋ: ਇੰਦਰ ਸਿੰਘ ਘੱਗਾ ਜੀ ਦਾ ਸਾਡੇ ਸਨਮੁੱਖ ਸੀ। ਇੱਕ ਵਾਰ ਫਿਰ ਪੜ੍ਹਿਆ, ਯਕੀਨ ਨਹੀਂ ਹੋ ਰਿਹਾ ਸੀ, ਕਿ ਇਹ ਲੇਖ ਇੱਕ ਗੁੰਮਨਾਮ ਜਿਹੇ ਵਿਅਕਤੀ ਵਲੋਂ, ਲਿਖਿਆ ਹੋਇਆ ਹੋਵੇਗਾ। ਸਗੋਂ ਪਹਿਲੀ ਨਜਰੇ ਕਲਮ ਦੀ ਪਰਪੱਕਤਾ ਦਾ ਅਹਿਸਾਸ, ਧੁਰ ਅੰਦਰ ਉਤਰ ਗਿਆ। ਮੈਨੂੰ ਇਉਂ ਪ੍ਰਤੀਤ ਹੋਇਆ, ਜਿਵੇਂ ਕਿਸੇ ਨੇ ਮੇਰੇ ਦਿਲ ਦੀ ਅਣਕਹੀ ਗੱਲ ਨੂੰ ਬੁੱਝ ਕੇ ਕਾਗਜ ਦੀ ਹਿੱਕ ਤੇ ਉਤਾਰ ਦਿੱਤਾ ਹੋਵੇ। ਕੀ ਕੋਈ ਸ਼ਖ਼ਸ ਇੰਨਬਿੰਨ ਮੇਰੀ ਸੋਚ ਵਾਲਾ ਭੀ ਹੋ ਸਕਦਾ ਹੈ ? ਅੰਦਰ ਤਾਂਘ ਪੈਦਾ ਹੋ ਗਈ ਕਿ ਇਸ "ਸਿੰਘ" ਨੂੰ ਜ਼ਰੂਰ ਮਿਲਿਆ ਜਾਵੇ। ਇੰਨੇ ਵਿਚ ਮੇਰਾ ਇੱਕ ਦੋਸਤ ਸ੍ਰ: ਜਾਗੀਰ ਸਿੰਘ "ਹਮਦਰਦ" ਮੇਰੇ ਕੋਲ ਆ ਪੁੱਜਾ। ਉਸ ਦਸਿਆ ਕਿ ਇਹ ਵੀਰ ਇੰਦਰ ਸਿੰਘ ਘੱਗਾ, ਮਨਜੀਤ ਸਿੰਘ ਸਾਬਕਾ ਜਥੇਦਾਰ ਨਾਲ ਬਤੌਰ ਨਿਜੀ ਸਹਾਇੱਕ ਸੇਵਾ ਨਿਭਾ ਰਿਹਾ ਹੈ। ਮੈਂ ਭਾਈ ਮਨਜੀਤ ਸਿੰਘ ਨੂੰ ਨਿਜੀ ਤੋਰ ਤੇ ਜਾਣਦਾ ਸਾਂ। ਇਸ ਲਈ ਘੱਗਾ ਜੀ ਨੂੰ ਮਿਲਣ ਲਈ ਪੈਦਾ ਹੋਈ ਤਾਂਘ, ਮੱਧਮ ਪੈ ਗਈ। ਸੋਚਿਆ ਮਨਾ ਜਥੇਦਾਰਾਂ ਦੀ ਜੀ ਹਜ਼ੂਰੀ ਕਰਨ ਵਾਲਾ ਸ਼ਖ਼ਸ, ਖਾੜਕੂ ਸੋਚ ਦਾ ਧਾਰਨੀ ਨਹੀਂ ਰਹਿ ਸਕਦਾ, ਉਸਨੂੰ ਅਣਖ ਤਿਆਗ ਕੇ ਸੰਪੂਰਨ ਗੁਲਾਮੀ ਸਵੀਕਾਰ ਕਰਨੀ ਪੈਂਦੀ ਹੈ। ਮੇਰੀ ਸੋਚ ਸਹੀ ਸਾਬਤ ਹੋਈ। ਕੁਝ ਹੀ ਦਿਨਾਂ ਮਗਰੋਂ ਪਤਾ ਲੱਗਾ ਕਿ ਵੀਰ ਇੰਦਰ ਸਿੰਘ ਨੇ ਤਾਂ ਮਨਜੀਤ ਸਿੰਘ ਜਥੇਦਾਰ ਦਾ ਸਾਥ ਬਹੁਤ ਦੇਰ ਤੋਂ ਛੱਡ ਦਿੱਤਾ ਹੈ। ਇਸ ਮਗਰੋਂ ਉਹਨਾਂ ਨੂੰ ਮਿਲਣ ਲਈ ਮੇਰੀ ਕਮਜ਼ੋਰ ਪੈ ਗਈ ਇੱਛਾ ਫਿਰ ਬਲਵਾਨ ਹੋ ਗਈ।

ਅਗਸਤ 2003 ਵਿਚ ਮੈਂ ਵਤਨੀ ਪਰਤ ਆਇਆ। ਇਸ ਤੋਂ ਬਾਅਦ ਘੱਗਾ ਜੀ ਦੇ ਕੁਝ ਹੋਰ ਲੇਖਕ ਪੜ੍ਹਨ ਦਾ ਮੌਕਾ ਮਿਲਿਆ। ਬਸ, ਇਸ ਮਗਰੋਂ ਮੈਨੂੰ ਹੋਰ ਸੋਚਣ ਵਿਚਾਰਨ ਦੀ ਲੋੜ ਨਾ ਪਈ। ਇੱਕ ਮਿਲਣੀ ਦਾ ਸਬੱਬ ਤਾਂ ਸਾਡੇ ਵਿਚਕਾਰ ਤਕੱਲਫ ਨਾਂ ਦੀ ਕੋਈ ਅਲਾਮਤ ਨਾ ਰਹੀ। ਹੁਣ ਤਾਂ ਇਉਂ ਮਲੂਮ ਹੁੰਦਾ ਹੈ ਕਿ ਅਸੀਂ ਵਸਦੇ ਭਾਵੇਂ ਅਲੱਗ ਅਲੱਗ ਸ਼ਹਿਰਾਂ ਵਿਚ ਹਾਂ, ਪਰ ਦਿਲਾਂ ਦੀ ਸਾਂਝ ਰਾਹੀ ਕੋਲ ਕੋਲ ਹੀ ਰਹਿੰਦੇ ਹਾਂ। ਪ੍ਰੋ: ਇੰਦਰ ਸਿੰਘ ਦਾ ਹਰ ਨਵਾਂ ਲੇਖ ਮੇਰੀ ਨਜ਼ਰ 'ਚੋਂ ਜ਼ਰੂਰ ਲੰਘਦਾ ਹੈ। ਹਰ ਵਾਰ ਮੈਨੂੰ ਨਵੀਨਤਾ ਪ੍ਰਾਪਤ ਹੁੰਦੀ ਹੈ। ਸੋਚਦਾ ਹਾਂ ਕਿ ਅਜਿਹੀ ਸੋਚ ਵਾਲੇ ਸਿੱਖਾਂ ਦਾ ਅਗਰ ਇੱਕ ਕਾਫਲਾ ਬਣ ਜਾਵੇ। ਨਵੀ ਵਿਗਿਆਨਕ ਸੋਚ ਵਿਚ ਢਾਲਕੇ ਇਤਿਹਾਸ ਤੇ ਗੁਰਮਤ ਸਾਹਿਤ ਲਿਖਿਆ ਜਾਵੇ.....। ਕੀ ਕਦੀ ਇਹ ਸੰਭਵ ਹੋ ਸਕੇਗਾ ? ਇਨਾਂ ਪਿਆਰ ਭਰੀਆਂ ਮਿਲਣੀਆਂ ਦੌਰਾਨ ਹੀ ਇੱਕ ਦਿਨ ਵੀਰ ਜੀ ਨੇ ਅਪਣੱਤ ਨਾਲ ਮੈਨੂੰ

ਇਹ ਮਾਣ ਦਿੱਤਾ ਕਿ ਨਵੀ ਛਪ ਰਹੀ ਕਿਤਾਬ – "ਧਰਮ ਦੇ ਨਾਂ ਤੇ..." ਦੀ ਪੇਸ਼ਕਾਰੀ ਲਿਖਾਂ।

ਵੀਰ ਇੰਦਰ ਸਿੰਘ ਦੀ ਇਹ ਕਿਤਾਬ ਵੱਖ-ਵੱਖ ਵਿਸ਼ਿਆਂ ਨਾਲ ਸਬੰਧਤ ਗੁਰਮਤ ਦੇ ਸਿਧਾਂਤਕ ਪਹਿਲੂਆਂ ਬਾਰੇ ਪ੍ਰੌੜ ਮਾਨਸਿਕ ਪੱਧਰ ਦੀ ਸੂਚਕ ਹੈ। ਹੋਰ ਖੂਬੀ ਇਹ ਕਿ ਲੇਖਕ ਪਿਛਲੇ ਤੀਹ ਸਾਲ ਤੋਂ ਗੁਰਮਤ ਸਟੇਜਾਂ ਤੇ ਕਥਾ/ਲੈਕਚਰਾਂ ਰਾਹੀਂ ਆਪਣੀ ਨਵੇਕਲੀ ਸੋਚ ਦਾ ਪਰਗਟਾਵਾ ਕਰਦਾ ਆ ਰਿਹਾ ਹੈ। ਕਿਸੇ ਦੇ "ਗਿੱਟੇ ਲੱਗੇ ਗੋਡੇ ਲੱਗੇ", ਦੇ ਮੁਹਾਵਰੇ ਵਾਂਗ ਗੁਰਮਤ ਦੇ "ਅਣੀਆਲੇ ਤੀਰ" ਕਾਫੀ ਤਿੱਖੇ ਮਹਿਸੂਸ ਹੁੰਦੇ ਹਨ। ਪਰ ਗੁਰਬਾਣੀ ਦੇ ਚਾਨਣ ਵਿਚ ਹੀ ਤਰਕਸ ਵਿਚੋਂ ਛੱਡੇ ਜਾਂਦੇ ਹਨ। ਜਿਥੇ ਲੇਖਕ ਵਿਸ਼ੇ ਬਾਰੇ ਡੂੰਘੀ ਵਾਕਫੀ ਦੇ ਰਿਹਾ ਹੁੰਦਾ ਹੈ, ਉਥੇ ਹਰ ਵਿਚਾਰ ਨੂੰ ਗੁਰਬਾਣੀ ਦੀ ਕਸਵੱਟੀ ਤੇ ਪਰਖਣ ਦਾ ਮਾਹਿਰ ਭੀ ਹੈ। ਲੇਖ ਦਾ ਜਾਬਤਾ, ਕਲਚਰ, ਇਤਿਹਾਸ, ਪੁਰਾਣਕ ਕਥਾਵਾਂ ਆਦਿ ਨੂੰ ਥਾਂ ਸਿਰ ਰੱਖਣ ਦਾ ਹੁੱਨਰ ਭੀ ਲੇਖਕ ਨੂੰ ਬਾਖੂਬੀ ਆਉਂਦਾ ਹੈ। ਉਹ ਪਾਠਕ ਦੀ ਪੂਰੀ ਦਿਲਚਸਪੀ ਬਣਾਈ ਰੱਖਦਾ ਹੈ, ਪਾਠਕ ਨੂੰ ਆਪਣੀ ਰਾਏ ਦਾ ਹਾਣੀ ਬਣਾਕੇ, ਆਪਣੇ ਨਾਲ ਟੋਰ ਕੇ ਮੰਜਿਲ ਤੱਕ ਲੈ ਜਾਂਦਾ ਹੈ। ਅਜਿਹੀ ਖੂਬੀ ਕਿਤੇ ਕਿਤੇ ਹੀ ਵੇਖਣ ਨੂੰ ਮਿਲਦੀ ਹੈ।

ਇਹ ਪੁਸਤਕ ਸਮੂਲਚੀ ਹੀ ਮੇਰੀ ਪਸੰਦ ਵਿਚ ਹੈ, ਕੁਝ ਲੇਖ ਇਸ ਵਿਚ ਮਾਸਟਰ ਪੀਸ ਅਖਵਾਉਣ ਦੇ ਹੱਕਦਾਰ ਹਨ। ਸਿੱਖ ਫਲਸਫੇ ਵਿਚ ਅਖੌਤੀ ਕਰਾਮਾਤਾਂ, ਜਾਦੂ ਟੂਣੇ, ਭੂਤ ਪ੍ਰੇਤ, ਚਿੱਟਾ ਕਾਲਾ ਇਲਮ, ਨੂੰ ਕੋਈ ਥਾਂ ਨਹੀਂ। ਸਿੱਖ ਧਰਮ ਵਿਚ ਅਸਲ "ਕਰਾਮਾਤ" ਦਲੇਰੀ, ਬਹਾਦਰੀ ਵਾਲੇ ਕਾਰਨਾਮਿਆਂ ਨੂੰ ਮੰਨਿਆ ਗਿਆ ਹੈ। ਉਹ ਦਲੇਰੀ ਭਾਵੇਂ ਸਤਿਗੁਰੂ ਜੀ ਦੇ ਉਪਦੇਸ਼ਾਂ ਦੀ ਹੋਵੇ, ਉਹਨਾਂ ਦੀਆਂ ਲਿਖਤਾਂ ਪਾਵਨ ਗੁਰਬਾਣੀ ਦੀ ਹੋਵੇ ਜਾਂ ਉਹਨਾਂ ਵਲੋਂ ਪਾਏ ਪੂਰਨਿਆਂ ਦੀ ਹੋਵੇ। ਭਾਵੇਂ ਉਹ ਦਲੇਰੀ ਭਾਈ ਉਦੈ ਸਿੰਘ ਭਾਈ ਬਚਿਤਰ ਸਿੰਘ, ਭਾਈ ਆਲਮ ਸਿੰਘ ਜਾਂ ਭਾਈ ਬਾਜ ਸਿੰਘ ਬੰਦਾ ਸਿੰਘ ਦੀ। ਉਹ ਸੂਰਮਗਤੀ 1705 ਦੀ ਹੋਵੇ 1762 ਦੀ ਜਾਂ 1984 ਦੀ। ਇਹੀ ਸੂਰਮਗਤੀ ਅਸਲੀ ਤੇ "ਜਾਹਰਾ ਕਰਾਮਾਤ" ਹੈ। ਇਸ ਕਿਤਾਬ ਵਿਚ ਸਿੱਖ ਫਲਸਫੇ ਦੀਆਂ ਇਹਨਾਂ ਜਾਹਰਾਂ ਕਰਾਮਾਤਾਂ ਨੂੰ ਖੂਬਸੂਰਤ ਅੰਦਾਜ ਵਿਚ ਪੇਸ਼ ਕੀਤਾ ਗਿਆ ਹੈ। ਪ੍ਰੋਹਿਤ ਪੁਜਾਰੀਆਂ ਨੇ ਨਰਕ ਸਵਰਗ, ਪੁਨਰ ਜਨਮ, ਕਿਸਮਤ ਦਾ ਗੇੜ, ਪਿਛਲੇ ਕਰਮਾਂ ਦਾ ਫਲ, ਦਾਨ ਪੁੰਨ ਆਦਿ ਦਾ ਜਾਲ ਵਿਛਾਕੇ ਭੋਲੇ ਲੋਕਾਂ ਨੂੰ ਸਦੀਆਂ ਤੋਂ "ਧਾਰਮਕ ਠੱਗੀ" ਰਾਹੀਂ ਲੁੱਟ ਕੇ ਖਾਧਾ ਹੈ। "ਨਰਕ ਸੁਰਗ ਕੀ ਹੈ" ਲੇਖ ਵਿਚ ਇਸੇ ਪਾਜ ਨੂੰ ਉਘਾੜਿਆ ਗਿਆ ਹੈ। ਅਕਾਲ ਤਖਤ ਨੂੰ ਸਮੁੱਚੇ ਸਿੱਖ ਜਗਤ ਦਾ ਸਾਂਝਾ

ਅਲੰਬਰਦਾਰ ਨਾ ਰਹਿਣ ਦੇ ਕੇ, ਇੱਕ ਧੜੇ ਨੇ ਇਸਨੂੰ ਆਪਣੀ ਜੱਦੀ ਜਾਇਦਾਤ ਬਣਾ ਲਿਆ ਹੈ। ਨਿੱਜੀ ਕਿੜਾਂ ਕੱਢਣ ਲਈ, ਜਾਤੀ ਮੁਫਾਦਾਂ ਵਾਸਤੇ, ਅਖੌਤੀ ਹੁਕਮਨਾਮਿਆਂ ਨੂੰ ਹਥਿਆਰ ਬਣਾ ਕੇ, ਇਸ ਪੰਥਕ ਸੰਸਥਾ ਨੂੰ ਨੇਸਤੋਂ ਨਾਬੂਦ ਕਰਨ ਦਾ ਬੱਜ਼ਰ ਪਾਪ ਕੀਤਾ ਗਿਆ ਹੈ। ਵੀਰ ਇੰਦਰ ਸਿੰਘ ਨੇ ਇਸ ਨਾਜੁਕ ਤੇ ਅਤੀ ਲੋੜੀਂਦੇ ਵਿਸ਼ੇ ਤੇ ਪੂਰੀ ਬੇਬਾਕੀ ਨਾਲ ਕਲਮ ਚਲਾਈ ਤੇ ਇਸ ਲਹਿਰ ਨੂੰ ਅੱਗੇ ਟੋਰਿਆ ਹੈ। ਪ੍ਰੋਹਿਤਵਾਦ ਅਤੇ ਰਾਜਸੀ ਜਕੜ ਵਿਚੋਂ ਅਕਾਲ ਤਖਤ ਨੂੰ ਆਜ਼ਾਦ ਕਰਾਉਣ ਵਾਲਿਆਂ ਦੀ ਇਸ ਲਹਿਰ ਵਿਚ ਸ਼ਾਮਲ ਹੋਕੇ, ਪ੍ਰੋ: ਘੱਗਾ ਨੇ ਜਿਕਰਯੋਗ ਹਿੱਸਾ ਪਾਇਆ ਹੈ। ਉਸੇ ਦਲੇਰੀ ਦਾ ਪ੍ਰਤੱਖ ਸਬੂਤ ਹਨ ਇਸ ਕਿਤਾਬ ਦੇ ਦੋ ਲੇਖ ਆਧੁਨਿਕ ਪ੍ਰਸੰਗ ਵਿਚ "ਹੁਕਮਨਾਮਾ ਅਤੇ ਅਕਾਲ ਤਖਤ ਦੀ ਦੁਰਵਰਤੋਂ ਬਾਰੇ ਲੇਖ ਇਸੇ ਪਾਜ ਨੂੰ ਉਘਾੜਦੇ ਹਨ।

ਦੁਨੀਆ ਵਿਚ ਬਥੇਰੇ ਪੁਰਸ਼ ਹੋਏ ਹਨ, ਪਰ ਜੁਗ ਨੂੰ ਬਦਲ ਦੇਣ ਵਾਲਾ, ਇਤਿਹਾਸ ਨੂੰ ਉਲਟ ਦਿਸ਼ਾ ਵਲ ਟੁਰਨ ਲਈ ਮਜ਼ਬੂਰ ਕਰਨ ਵਾਲਾ, ਮਹਾਂਬਲੀ ਕਦੀ ਕਦਾਈ ਕਿਸਮਤ ਨਾਲ ਹੀ ਪ੍ਰਗਟ ਹੋਇਆ ਕਰਦਾ ਹੈ। ਪੁਰਾਣਕ ਮਹਾਂਭਾਰਤ ਦੀ ਕਥਾ ਰਾਹੀਂ ਸੁਆਦਲੇ ਅਤੇ ਨਵੇਕਲੇ ਅੰਦਾਜ਼ ਵਿਚ, ਲੇਖਕ ਨੇ ਦਸਮ ਪਾਤਸ਼ਾਹ ਹਜ਼ੂਰ ਨੂੰ ਜੁੱਗ ਪੁਰਸ਼ ਆਖ ਕੇ ਸੱਚੀ ਸ਼ਰਧਾ ਪ੍ਰਗਟ ਕੀਤੀ ਹੈ। "ਇਤਿਹਾਸ ਦੀ ਮੌਤ" ਇੱਕ ਹੋਰ ਖੂਬਸੂਰਤ ਲੇਖ ਹੈ, ਜਿਸ ਨੂੰ ਪੜ੍ਹਕੇ ਇੱਕ ਵਾਰੀ ਤਾ ਸਿਰ ਚਕਰਾ ਜਾਂਦਾ ਹੈ। ਕਿ ਹੈ ! ਜੋ ਕੁਝ ਅਸੀਂ ਅੱਜ ਤਕ ਪੜ੍ਹ ਲਿਖ ਰਹੇ ਸੀ, ਕੀ ਫਿਰ ਉਹ ਮੁਰਦਾ ਲਾਸ ਵਰਗਾ ਇਤਿਹਾਸ ਹੀ ਸੀ ? ਝੰਜੋੜ ਕੇ ਜਗਾਉਣ ਵਾਲਾ ਜਾਨਦਾਰ ਲੇਖ ਹੈ। ਮੁੜਮੁੜ ਪੜ੍ਹਨ ਨੂੰ ਦਿਲ ਕਰਦਾ ਹੈ, ਇਉਂ ਪ੍ਰਤੀਤ ਹੁੰਦਾ ਹੈ ਕਿ ਲੇਖਕ ਨੇ ਇਤਿਹਾਸ ਨੂੰ ਮਰਨੋਂ ਬਚਾ ਲਿਆ ਹੈ। ਇੱਕ ਲੇਖ ਹੈ "ਸਿੱਖ ਭੋਜਨ"। ਮਾਸ ਬਾਰੇ ਬਜ਼ਾਰ ਵਿਚ ਕਈ ਪੁਸਤਕਾਂ ਆ ਚੁੱਕੀਆਂ ਹਨ। ਪਰ ਪਾਠਕਾਂ ਨੂੰ ਇਸ ਲੇਖ ਵਿਚੋਂ ਨਵੀਨਤਮ ਗਿਆਨ ਪ੍ਰਾਪਤ ਹੋਵੇਗਾ। ਸੰਤਾਂ ਮਹੰਤਾਂ ਦਾ ਗੁਰਮਤ ਵਿਚ ਕੋਈ ਵਖਰਾ ਰੁਤਬਾ ਨਹੀਂ ਹੈ। ਫਿਰ ਭੀ ਡੇਰੇਦਾਰ ਸਿੱਖਾਂ ਨੂੰ ਭਰਮਾਕੇ ਆਪਣੇ ਡੇਰਿਆਂ ਵੱਲ ਖਿੱਚਣ ਵਿਚ ਕਾਮਯਾਬ ਹੋ ਰਹੇ ਹਨ। ਭੋਲੇ ਸਿੱਖ ਵਕਤ ਤੇ ਸਮਾਂ ਵਿਅਰਥ ਗੰਵਾਂ ਰਹੇ ਹਨ। ਲੇਖਕ ਨੇ "ਤੇ ਸੰਤ ਭੋਲੇ ਗੁਰਸਿੱਖ ਹੈ" ਲਿਖ ਕੇ ਸੁਚੱਜੀ ਅਗਵਾਈ ਦਿੱਤੀ ਹੈ। ਮਾਤਾ ਪਿਤਾ ਬੱਚਿਆਂ ਨੂੰ ਗੁਰਮਤ ਵਿਦਿਆ ਦੇਣ ਤੋਂ ਲਾਪ੍ਰਵਾਹੀ ਵਰਤ ਜਾਂਦੇ ਹਨ। ਜਿਸ ਕਾਰਨ ਬੱਚੇ ਕੁਰਾਹੇ ਪੈ ਕੇ ਮਾਤਾ ਪਿਤਾ ਦਾ ਨਾਮ ਕਲੰਕਤ ਕਰਦੇ ਹਨ ਤੇ ਆਪਣੀ ਜ਼ਿੰਦਗੀ ਅੰਧਕਾਰ ਵਿਚ ਗਰਕ ਕਰ ਲੈਂਦੇ ਹਨ। ਇੱਕ ਲੇਖ "ਧਰਮ ਵਿਦਿਆ...." ਲਿਖਕੇ, ਇਤਿਹਾਸ ਵਿਚ ਦਿਲ ਟੁੰਬਣੇ ਪ੍ਰਸੰਗ ਨਾਲ ਜੋੜਕੇ, ਅਜਿਹਾ ਦਿਲਕਸ਼ ਨਕਸ਼ਾ ਬੰਨਿਆ ਹੈ ਕਿ ਪੜ੍ਹਕੇ ਹੀ ਸਾਹ ਲਈਦਾ ਹੈ।

"ਗੁਰੁ ਸਰਵਰੁ ਹਮ ਹੰਸ ਪਿਆਰੇ" ਲੇਖ ਵਿਚ ਤੀਰਥਾਂ ਦੀ ਅਤੇ ਕਾਂਵਾਂ ਤੋਂ ਹੰਸ ਬਣਨ ਦੀ ਗਾਥਾ ਬਿਆਨੀ ਗਈ ਹੈ। ਜਿਸ ਦਲੇਰੀ ਨਾਲ ਸੰਵੇਦਨਸ਼ੀਲ ਵਿਸ਼ੇ ਨੂੰ ਪਹਿਲਾਂ ਕਿਸੇ ਘੱਟ ਹੀ ਹੱਥ ਪਾਇਆ ਹੈ। ਵੀਰ ਘੱਗਾ ਜੀ ਨੂੰ ਇਸ ਜੁਅਰਤ ਲਈ ਵਧਾਈ। "ਇਸ਼ਕ ਹਕੀਕੀ ਵਾਲਾ ਪੰਜਾਬ ਕਿਸ ਰਾਹ", ਵਾਲਾ ਲੇਖ ਇਸ਼ਕ ਮਜਾਜੀ ਦੀਆਂ ਹੀਰ ਰਾਂਝਾ, ਸੱਸੀ ਪੁੰਨੂੰ, ਮਿਰਜਾ ਸਾਹਿਬਾਂ ਆਦਿ ਦੀ ਕਰਤੂਤ ਬਿਆਨ ਕਰਕੇ, ਫਿਰ ਸ਼ਾਮ ਸਿੰਘ ਅਟਾਰੀ ਵਾਲਾ, ਹਰੀ ਸਿੰਘ ਨਲੂਆ, ਭਾਈ ਮਨੀ ਸਿੰਘ ਤਾਰੂ ਸਿੰਘ ਚਾਰ ਸਾਹਿਬਜ਼ਾਦੇ....। ਸਿੱਖਾਂ ਨੂੰ ਪਿਆਰੇ ਨਹੀਂ ਲੱਗਦੇ, ਅਸ਼ਿਕ ਵਿਗੜੇ ਮੁੰਡੇ ਕੁੜੀਆਂ ਹੀ ਚੰਗੇ ਲਗਦੇ ਹਨ। ਵਾਹ ਮੇਰੇ ਵੀਰ ਘੱਗਾ ਜੀ ਤੁਸੀਂ ਵਦਾਣੀ ਚੋਟ ਮਾਰੀ, ਆਫਰੀਨ। ਇੱਕ ਬਹੁਤ ਹੀ ਸੰਵੇਦਨਸ਼ੀਲ ਲੇਖ ਹੈ, "ਸਿੱਖ ਅਰਦਾਸ ਆਧੁਨਿਕ ਪ੍ਰਸੰਗ ਵਿਚ"। ਇਸ ਲੇਖ ਨੂੰ ਦੋ ਵਾਰ ਪੜ੍ਹਿਆ, ਅੰਦਰੋਂ ਕੁਝ ਟੁੱਟਣ ਦੀ ਆਵਾਜ਼ ਆਈ। ਉਹ ਸੀ ਅਰਦਾਸ ਬਾਰੇ ਉਮਰ ਭਰ ਬਣੀ ਸ਼ਰਧਾ। ਕੀ ਸਿੱਖ ਪੰਥ ਵਿਚ ਕੇਵਲ ਸ਼ਰਧਾ ਹੀ ਪ੍ਰਵਾਨ ਹੈ, ਗਿਆਨ ਨਹੀਂ ? ਸਮਾਜ ਦਾ ਵਡੇਰਾ ਹਿੱਸਾ ਸ਼ਰਧਾ ਨੂੰ ਹੀ ਧਰਮ ਪਰਵਾਨ ਕਰ ਚੁੱਕਾ ਹੈ, ਜਦੋਂ ਕਿ ਇਹ ਅਧੂਰਾ ਸੱਚ ਹੈ। ਇਹ ਅਰਦਾਸ ਵਾਲਾ ਲੇਖ ਬਹੁਤ ਔਖਿਆ ਹੋਕੇ ਸੰਘ ਹੇਠਾਂ ਉਤਾਰਨਾ ਪੈਂਦਾ ਹੈ। ਸੱਚ ਮੁੱਚ ਪਹਿਲੀ ਵਾਰ ਕਿਸੇ ਕਲਮ ਨੇ ਇਸ ਅਤੀ ਨਾਜ਼ੁਕ ਵਿਸ਼ੇ ਨੂੰ ਕਲਮਬੰਦ ਕੀਤਾ ਹੈ। ਅੱਖਰ ਅੱਖਰ ਨਾਜੁਆਬ ਹੈ, ਪਰ ਦਿਲ ਨੂੰ ਸੰਭਾਲਕੇ ਪੜਨਾ ਪਵੇਗਾ, ਵਰਨਾ.....। ਸਾਡੀਆਂ ਪ੍ਰਮੁਖ ਜਥੇਬੰਦੀਆਂ ਨੇ ਆਪਣੀ ਜਿੰਮੇਵਾਰੀ ਨੂੰ ਨਹੀਂ ਨਿਭਾਇਆ। ਨੌਜਵਾਨ ਦਰ ਦਰ ਦੀਆਂ ਠੋਕਰਾਂ ਖਾ ਰਹੇ ਹਨ। ਭਵਿਖ ਅੰਧਕਾਰ ਮਈ ਹੈ, ਨਸਿਆਂ ਵਿਚ ਗਰਕ ਹੋ ਰਹੇ ਹਨ, ਬੇਰੁਜ਼ਗਾਰੀ ਹੈ। ਕਿਸੇ ਨੂੰ ਕੋਈ ਫਿਕਰ ਨਹੀਂ ਹੈ, ਸਾਡੇ ਇਹਨਾਂ ਸਿੱਖ ਹੀਰਿਆਂ ਦਾ। ਪ੍ਰੋ: ਇੰਦਰ ਸਿੰਘ ਨੇ, ਕਮੇਟੀਆਂ ਦੇ ਜਿੰਮੇਵਾਰ ਚੌਧਰੀਆਂ ਨੂੰ, ਵਕਤ ਸਿਰ ਖਰੀਆਂ ਕਹਿ ਸੁਣਾਈਆਂ ਨੇ। ਪਰ ਕੀ ਸਾਡੇ ਦਿਲੀ ਕਮੇਟੀ ਵਾਲੇ, ਅੰਮ੍ਰਿਤਸਰ SGPC ਵਾਲੇ ਕਦੀ ਕੁੰਭਕਰਣੀ ਨੀਂਦ ਵਿਚੋਂ ਜਾਗਣਗੇ ? ਜਾਂ ਸਾਰੇ ਖਾਲਸਾ ਪੰਥ ਨੂੰ ਬਰਬਾਦ ਕਰਨ ਦਾ ਹੀ ਇਹਨਾਂ ਠੇਕਾ ਪ੍ਰਾਪਤ ਕੀਤਾ ਹੋਇਆ ਹੈ ? ਟਕਸਾਲ ਵਾਲੇ ਲੰਮੇ ਸਮੇਂ ਤੋਂ ਪਰਚਾਰ ਰਾਹੀਂ ਬ੍ਰਾਹਮਣੀ ਕਰਮਕਾਂਡਾਂ ਵਿਚ, ਗੁਰਸਿੱਖਾਂ ਨੂੰ ਉਲਝਾ ਰਹੇ ਹਨ। ਗੁਰਬਾਣੀ ਤੋਂ ਉਲਟ, ਪੌਰਾਣਕ ਕੂੜ ਕਬਾੜ ਪ੍ਰਚਾਰ ਰਹੇ ਹਨ। ਕਦੀ ਕਿਸੇ ਲੇਖਕ ਨੇ ਘੱਟ ਹੀ ਹਿੰਮਤ ਕੀਤੀ ਹੈ ਉਹਨਾਂ ਦੇ ਪਾਜ ਨੰਗੇ ਕਰਨ ਦੀ।

ਆਖਿਰ ਵਿਚ ਖਾਲਸਾ ਨੂੰ ਰਾਜ ਖੁਸ਼ ਜਾਣਦੀ ਹਿਰਦੇਵੇਧਕ ਘਟਨਾ ਯਾਦ ਕਰਵਾ ਕੇ ਖੂਨ ਖੌਲਣ ਲਾ ਦਿੱਤਾ ਹੈ। ਕਿਸ ਮਿੱਟੀ ਦੇ ਬਣੇ ਹੋਏ ਸਨ ਉਹ ਸਿੱਖ ਜਿਨ੍ਹਾਂ ਸਿਰਾਂ

ਦੇ ਗੰਜ ਉਸਾਰ ਕੇ ਖ਼ੂਨ ਦੇ ਦਰਿਆ ਤਰਕੇ, ਖਾਲਸਾ ਰਾਜ ਦੀ ਸਥਾਪਨਾ ਕੀਤੀ। ਅੱਜ ਦੇ ਸਿੱਖਾਂ ਦੀ ਤੁਲਣਾ ਕਰੋ ਰਾਜ ਪ੍ਰਾਪਤੀ ਵਾਸਤੇ ਕੋਈ ਜਤਨ ਤਾਂ ਕੀ ਕਰਨਾ ਸੀ, ਸਗੋਂ ਰਾਜ ਦੀਆਂ ਯਾਦਾਂ ਹੀ ਮਨ ਮਸਤਕ ਵਿਚੋਂ ਮਿਟਾ ਦਿੱਤੀਆਂ। ਵਿਸਾਖੀ ਜਾਂ ਦਿਵਾਲੀ ਨੂੰ ਦੀਪਮਾਲਾ, ਆਤਿਸ਼ਬਾਜੀ ਚਲਾ ਕੇ, ਖੁਸ਼ੀ ਮਨਾਈ ਜਾਂਦੀ ਹੈ। ਪਰ ਕੀ ਗੁਲਾਮਾਂ ਨੂੰ ਭੀ ਕੋਈ ਖੁਸ਼ੀ ਹੋਇਆ ਕਰਦੀ ਹੈ? "ਖੁਸ ਚੁੱਕੇ ਖਾਲਸਾ ਰਾਜ ਦੀ ਯਾਦ ਦਵਾਉਣ ਲਈ ਖਿਮਾਂ ਚਾਹੁੰਦੇ ਹਾਂ", ਪਰ ਇਹ ਦਰਦਨਾਕ ਕਾਂਡ ਕਿਵੇਂ ਭੁਲਾਂਗੇ ? ਸਾਕਾ ਸਰਹੰਦ, ਵੀਹਵੀਂ ਸਦੀ ਦਾ ਸ਼੍ਰੋਮਣੀ ਸਿੱਖ ਤੇ ਇਕੀ ਸਾਲਾ ਝੂਠ ਅਤੇ ਇੱਕ ਵਿਗਿਆਨਕ ਲੇਖ ਸ਼ਲਾਘਾਯੋਗ ਹਨ।

"ਧਰਮ ਦੇ ਨਾਂ 'ਤੇ....!" ਪੁਸਤਕ ਮੇਰੀ ਨਜ਼ਰ ਵਿਚ, ਅਤੀ ਕੀਮਤੀ ਰਚਨਾ ਹੈ, ਤੇ ਪੰਥਕ ਪਿਆਰਿਆਂ ਲਈ ਨਾਯਾਬ ਤੋਹਫਾ ਹੈ, ਜੋ ਮੇਰੇ ਵੀਰ ਘੱਗਾ ਜੀ ਨੇ ਦਿਲ ਦੀਆਂ ਗਹਿਰਾਈਆਂ ਵਿਚੋਂ ਲਿਖਿਆ ਹੈ, ਗੁਰਬਾਣੀ ਦੀ ਕਸਵੱਟੀ ਤੇ ਪਰਖਿਆ ਹੈ, ਇਤਿਹਾਸ ਵਿਚੋਂ ਬਹਾਦਰਾਂ ਦੀਆਂ ਕਰਾਮਾਤਾਂ ਲੱਭੀਆਂ ਹਨ, ਫਲਸਫੇ ਦੀਆਂ ਬਾਰੀਕੀਆਂ ਨੂੰ ਸਮਝਿਆ ਹੈ। ਫਿਰ ਜ਼ਿੰਦਗੀ ਦੇ ਪਰਪੱਕ ਤਜਰਬੇ ਰਾਹੀਂ ਇਹਨਾਂ ਦੀ ਚੋਣ ਕਰਕੇ, ਪੰਥ ਪਿਆਰ ਵਾਲੀਆਂ ਪਵਿੱਤਰ ਰੂਹਾਂ ਅੱਗੇ ਪਰੋਸਿਆ ਹੈ। ਮੇਰੀ ਸਲਾਮ ਹੈ ਇਸ ਦਲੇਰ ਕਲਮ ਨੂੰ ! ਜਿਸ ਵਕਤ ਪੰਥ ਦੇ ਅਖੌਤੀ-ਵਿਦਵਾਨ ਅਕਾਲੀ ਚੌਧਰੀਆਂ ਦੀਆਂ ਚੱਪਲਾਂ ਚੱਟਣ ਲਈ ਹੱਥ ਬੰਨੀ ਵਾਰੀ ਦੀ ਉਡੀਕ ਵਿਚ ਹਨ। ਉਸੇ ਹੀ ਵੇਲੇ ਅਜਿਹੀਆਂ ਕਲਮਾਂ ਭੀ ਮੌਜੂਦ ਹਨ, ਜੋ ਚੌਧਰੀਆਂ ਵੱਲੋਂ ਪੇਸ਼ ਕੀਤੇ ਲਾਲਚ, ਅਹੁਦਿਆਂ, ਸਨਮਾਨਾਂ ਅਤੇ ਦੌਲਤ ਨੂੰ ਠੁਕਰਾ ਕੇ ਸੱਚੋ ਸੱਚ ਆਖਣ ਦੀ ਜੁਅਰਤ ਕਰਦੀਆਂ ਹਨ। ਬਲਿਹਾਰ ਜਾਵਾਂ, ਜਿਨ੍ਹਾਂ ਧਮਕੀਆਂ ਅਤੇ ਖਤਰਿਆਂ ਦੀ ਪ੍ਰਵਾਹ ਨਾ ਕਰਦਿਆਂ, ਸਮੇਂ ਸਿਰ ਸੱਚ ਆਖ ਸੁਣਾਇਆ ਹੈ। ਮੇਰੇ ਵੀਰ ਇੰਦਰ ਸਿੰਘ ਦੀ ਕਲਮ ਨੂੰ ਮੈਂ "ਹਮੇਸੁਲ ਸਲਾਮੇ" ਆਖ ਸਕਦਾ ਹਾਂ। ਇਹ ਯਾਦ ਰਹੇ, ਮੈਂ ਵਿਅਕਤੀ ਦੇ ਨਿੱਜ ਦੀ ਗੱਲ ਨਹੀਂ ਕੀਤੀ, ਸੱਚ ਬਿਆਨ ਕਰਨ ਵਾਲੀ ਕਲਮ ਨੂੰ ਨਮਸ਼ਕਾਰ ਕੀਤੀ ਹੈ। ਪ੍ਰਬੰਧਕਾਂ ਅਤੇ ਪ੍ਰਚਾਰਕਾਂ ਲਈ ਇਹ ਕਿਤਾਬ ਪੜ੍ਹਨੀ ਅਤੀ ਜ਼ਰੂਰ ਸਮਝ ਕੇ, ਪੜ੍ਹਨ ਦੀ ਸਿਫਾਰਸ ਕਰਦਾ ਹਾਂ। ਉਮੀਦ ਹੀ ਨਹੀਂ ਵਿਸ਼ਵਾਸ ਹੈ ਕਿ ਸੱਚ ਨਾਲ ਤੇ ਗੁਰਬਾਣੀ ਨਾਲ ਪਿਆਰ ਕਰਨ ਵਾਲੇ ਇਸ ਪੁਸਤਕ ਨੂੰ ਜ਼ਰੂਰ ਸਤਿਕਾਰਨਗੇ।

**ਪੰਥਕ ਸੇਵਕ – ਡਾ: ਹਰਜਿੰਦਰ ਸਿੰਘ ਦਿਲਗੀਰ**

**hsdilgeer@yahoo.com**



# ''ਗੁਆਚ ਚੁੱਕੇ ਸਿੱਖ ਦੇਸ ਦੇ ਵਾਰਸੋ ਤੁਹਾਨੂੰ ਗੁਰਪੁਰਬ ਮੁਬਾਰਕ''......?

"ਪੋਥੀ ਪਰਮੇਸਰ ਕਾ ਥਾਨੁ" ਦੇ ਪਹਿਲੇ ਪ੍ਰਕਾਸ਼ ਨੂੰ ਯਾਦ ਕਰਦਿਆਂ, ਸਿੱਖ ਸਮਾਜ ਨੇ 400 ਸਾਲਾ ਜਸ਼ਨ ਬੜੀ ਧੂਮਧਾਮ ਨਾਲ ਮਨਾਏ ਤੇ ਮਨਾਉਣੇ ਜਾਰੀ ਹਨ। ਗੁਰੂ ਗ੍ਰੰਥ ਜੀ ਦਾ ਉਪਦੇਸ਼ ਉਭਾਰਨ ਪਰਚਾਰਨ ਦੀ ਥਾਵੇਂ, ਬੇਈਮਾਨ ਲੀਡਰਾਂ ਨੇ, ਆਪਣੇ ਆਪ ਨੂੰ ਪਰਦਰਸ਼ਤ ਕਰਨ ਦਾ ਘਿਨਾਉਣਾ ਕਰਮ ਕੀਤਾ ਹੈ। ਗੁਰੂ ਗ੍ਰੰਥ ਸਾਹਿਬ ਦਾ ਅਪਮਾਨ ਕਰਨ ਵਾਲੇ, ਸਿੱਖੀ ਨੂੰ ਮਲੀਆ ਮੇਟ ਕਰਨ ਵਾਲੇ, ਗੁਰੂ ਗ੍ਰੰਥ ਜੀ ਦੀਆਂ ਹਜਾਰਾਂ ਪਾਵਨ ਬੀੜਾਂ ਅਗਨ ਭੇਟ ਕਰਾਉਣ ਵਾਲੇ, ਦਰਬਾਰ ਸਾਹਿਬ ਸਮੂੰਹ ਤੇ ਖ਼ੂਨੀ ਹਮਲਾ ਕਰਵਾਉਣ ਵਾਲੇ, ਬੇਦੋਸ਼ੇ ਸਿੱਖ ਮਾਈ ਭਾਈ ਯਾਤਰੂਆਂ ਦਾ ਖ਼ੂਨ ਡੀਕਾਂ ਲਾ ਕੇ ਪੀਣ ਵਾਲੇ....ਗੁਰਪੁਰਬ ਮਨਾ ਰਹੇ ਹਨ। ਸਤਿਗੁਰੂ ਜੀ ਦਾ ਬਚਨ ਹੈ -

ਸੁਰਤਿ ਮਤਿ ਚਤੁਰਾਈ ਤਾਕੀ, ਕਿਆ ਕਰਿ ਆਖਿ ਵਖਾਣੀਐ॥
ਅੰਤਰਿ ਬਹਿ ਕੈ ਕਰਮ ਕਮਾਵੈ, ਸੋ ਚਹੁ ਕੁੰਡੀ ਜਾਣੀਐ॥
ਜੋ ਧਰਮੁ ਕਮਾਵੈ, ਤਿਸੁ ਧਰਮ ਨਾਉ ਹੋਵੈ, ਪਾਪਿ ਕਮਾਵੈ, ਪਾਪੀ ਜਾਣੀਐ॥(138)

ਇਉਂ ਸਮਝ ਲਈਏ ਕਿ ਸ਼ੈਤਾਨ ਕੁਰਾਨ ਦੀਆਂ ਆਇਤਾਂ ਪੜ੍ਹਕੇ, ਲੋਕਾਂ ਨੂੰ ਧਰਮ ਉਪਦੇਸ਼ ਕਰਨ ਦਾ ਖੇਖਣ ਕਰ ਰਿਹਾ ਹੈ। ਸ਼ੈਤਾਨ ਇੱਕ ਨਹੀਂ, ਚਿੱਟੇ ਚੋਲਿਆਂ ਵਿਚ, ਭਗਵੇਂ ਬਸਤਰਾਂ ਵਿਚ, ਜਾਂ ਨੀਲੇ ਬਾਣਿਆਂ ਵਿਚ, ਦਨਦਨਾਂਦੇ ਬੜ੍ਹਕਾਂ ਮਾਰਦੇ ਅਣਗਿਣਤ ਹਨ। ਕੁਝ ਸਮਾਂ ਪਹਿਲਾਂ "ਵਿਸਾਖੀ ਮੁਬਾਰਕ" ਤਹਿਤ ਕੈਨੇਡਾ ਦੇ ਇੱਕ ਅਖਬਾਰ ਵਿਚ ਬਹੁਤ ਹੀ ਦਰਦਨਾਕ ਦਾਸਤਾਨ ਛਪੀ ਸੀ। ਮੈਂ ਉਸ ਨੂੰ ਤਦੋਂ ਹੀ ਸਾਂਭ ਲਿਆ ਸੀ। ਇਸ ਇਬਾਰਤ ਨੂੰ 400 ਸਾਲਾ ਪ੍ਰਕਾਸ਼ ਦਿਵਸ ਲਈ, ਜ਼ਰਾ ਕੁ ਸੋਧਕੇ ਲਿਖ ਰਿਹਾ ਹਾਂ। ਸਿੱਖ ਨਸਲ ਕੁਸੀ ਦੇ ਕਗਾਰ ਤੇ ਹਨ। ਸਿੱਖ ਰਾਜਨੀਤਕ ਕੁਰਾਹੇ ਪੈ ਚੁੱਕੇ ਹਨ, ਸਿੱਖ ਧਰਮ ਮੁਖੀ ਪੂਰੀ ਤਰਾਂ ਨਿੱਘਰ ਚੁੱਕੇ ਹਨ। ਕੋਈ ਸਿੱਖ ਯੂਨੀਵਰਸਿਟੀ, ਸਿੱਖ ਕਾਲਜ, ਅਖਬਾਰ, ਸੈਟੇਲਾਈਟ ਚੈਨਲ (ਗੁਰਮਤ ਵਿਚਾਰ ਕਰਨ ਲਈ) ਇਸ 400 ਸਾਲਾ ਤੇ ਸ਼ੁਰੂ ਨਹੀਂ ਕੀਤਾ ਗਿਆ। ਗੁਰਬਾਣੀ ਦੀਆਂ ਅਰਥਾਂ ਵਾਲੀਆਂ ਪੋਥੀਆਂ

ਘਰ ਘਰ ਪੁੱਜਦੀਆਂ। ਦੁਨੀਆ ਦੀਆਂ ਸਾਰੀਆਂ ਮੁੱਖ ਬੋਲੀਆਂ ਵਿਚ ਅਨੁਵਾਦ ਕਰਕੇ ਚੋਣਵਾਂ ਸਿੱਖ ਸਾਹਿਤ ਪਹੁੰਚਾਇਆ ਜਾਂਦਾ। ਪਰ ਅਫਸੋਸ ਅਜਿਹਾ ਕਰਨ ਤੋਂ ਮੁਜਰਮਾਨਾ ਕੋਤਾਹੀ ਕੀਤੀ ਗਈ ਹੈ।

ਅਜੇ ਕੱਲ੍ਹ ਦੀਆਂ ਗੱਲਾਂ ਹਨ, ਕਰੀਬ ਦੋ ਲੱਖ ਸਿੱਖ ਨੌਜੁਆਨ ਕਤਲ ਕੀਤਾ ਗਿਆ, ਘਰਾਂ ਦੇ ਚਿਰਾਗ ਗੁੱਲ ਹੋਏ, ਬਲਾਤਕਾਰ ਹੋਏ....। ਫਿਰ ਇਹ ਖੁਸ਼ੀਆਂ ਦੀਪਮਾਲਾ, ਵਾਜੇ ਗਾਜੇ, ਮਠਿਆਈਆਂ ਦਾ ਆਦਾਨ ਪਰਦਾਨ, ਮਰਿਆਂ ਦੀ ਖੁਸੀ ਵਿਚ ? ਪੰਜਾਬ ਉਜੜਨ ਦੀ ਖੁਸ਼ੀ ਵਿਚ ? ਸੜਕਾਂ ਤੇ ਦੌੜਕੇ (ਚੇਤਨਾ ਮਾਰਚਾਂ ਦਾ ਮੂਰਖਤਾ ਭਰਿਆ ਕੰਮ) ਪਸੀਨਾ ਬਹਾਕੇ, ਗੱਡੀਆਂ ਮੋਟਰਾਂ ਦਾ ਤੇਲ ਫੂਕ ਕੇ, ਕੀ ਸੱਚ ਮੁੱਚ ਸਿੱਖਾਂ ਨੂੰ ਅਕਲ ਆ ਜਾਵੇਗੀ ? ਫਿਰ ਸਕੂਲ ਕਾਲਜ ਯੂਨੀਵਰਸਿਟੀਆਂ ਬੰਦ ਨਹੀਂ ਕਰ ਦੇਣੀਆਂ ਚਾਹੀਦੀਆਂ ? ਦੀਪ ਮਾਲਾ ਨਾਲ ਸਿੱਖਾਂ ਦੇ ਮਨ ਰੋਸ਼ਨ (ਗਿਆਨਵਾਨ) ਹੋ ਜਾਣਗੇ ? ਪ੍ਰਧਾਨ ਮੰਤਰੀ, ਰਾਸ਼ਟਰਪਤੀ, ਭਾਜਪਾਈ, RSS, ਕੀ ਸਿੱਖਾਂ ਨੂੰ ਕੁਝ ਦੇ ਸਕਣਗੇ ? ਅੱਜ ਤੱਕ ਇਹਨਾਂ ਸਾਰਿਆਂ ਨੇ ਸਿੱਖਾਂ ਨੂੰ ਲੁੱਟਿਆ ਅਤੇ ਕੁੱਟਿਆ ਹੈ, ਫਿਰ ਇਹ ਕਿਸ ਖੁਸ਼ੀ ਵਿਚ "ਮੁੱਖ ਮਹਿਮਾਨ" ਬਣਾਕੇ ਨਿਵਾਜੇ ਜਾ ਰਹੇ ਹਨ ? ਸ਼ਰਧਾਲੂਆਂ ਦਾ ਅਥਾਹ ਪੈਸਾ ਤੇ ਸਮਾਂ ਬਰਬਾਦ ਕਰ ਦਿੱਤਾ ਗਿਆ, ਪਰ ਸਿੱਖਾਂ ਦੀ ਹਾਲਤ ਵਿਚ ਕੋਈ ਤਬਦੀਲੀ ਨਹੀਂ ਆਵੇਗੀ। ਕਾਸ਼! ਇਹ ਸ਼ਰਧਾਵਾਨਾਂ ਦਾ ਪੈਸਾ ਸਚੀ ਮੁੱਚੀ "ਧਰਮ ਕਾਰਜਾਂ" ਤੇ ਖਰਚਿਆ ਜਾਂਦਾ। ਸਿੱਖ ਕੌਮ ਦੀ ਬਿਗੜੀ ਸੰਵਰ ਜਾਂਦੀ। ਪਰ ਨਹੀਂ ! ਲਗਦੈ ਅਜੇ ਸਿੱਖ ਕੌਮ ਦੀ ਕਿਸਮਤ ਵਿਚ ਹੋਰ ਖੁਆਰੀ ਲਿਖੀ ਹੋਈ ਹੈ।

ਇਹ ਬਰਬਾਦੀ ਕੋਈ ਹੋਰ ਨਹੀਂ ਕਰਵਾ ਰਿਹਾ, ਸਿੱਖਾਂ ਦਾ ਜਬਰੀ ਬਣਿਆ "ਪੋਪ" ਪ੍ਰਕਾਸ਼ ਸਿੰਘ ਬਾਦਲ ਕਰਵਾ ਰਿਹਾ ਹੈ। ਅਖੌਤੀ ਜਥੇਦਾਰ ਕਬੂਤਰ ਵਾਂਗ ਅੱਖਾਂ ਮੀਟੀ ਬੈਠੇ ਬਿੱਲੀ ਦੇ ਚਲੀ ਜਾਣ ਦੀ ਆਸ ਲਾਈ ਬੈਠੇ ਹਨ। ਬਾਦਲ ਪੋਪ ਕਿਵੇਂ ਹੈ ਨਮੂਨਾ ਹਾਜਰ ਹੈ - ਜੇ ਖਾਲਸਾ ਪੰਥ ਗਫਲਤ ਵਿਚੋਂ ਨਾ ਜਾਗਿਆ ਤਾਂ ਬਾਦਲ ਵਰਗਿਆਂ "ਗੁਰੂ" ਬਣ ਜਾਣ ਦਾ ਐਲਾਨ ਜ਼ਰੂਰ ਕਰ ਦੇਣਾ ਹੈ। ਬਸ ਐਵੇਂ ਇੱਕ ਮਹੀਨ ਪਰਦਾ ਜਿਹਾ ਹੀ ਵਿਚਕਾਰ ਹੈ।

(1) ਕਈਆਂ ਦਾ ਘਾਣ ਕਰਕੇ ਕੇਂਦਰ ਦੀ ਅਦਿਖ ਤਾਕਤ ਨਾਲ ਅਕਾਲੀ ਦਲ ਦਾ ਸਰਵੇ ਸਰਵਾ ਪ੍ਰਧਾਨ।

(2) ਅਕਾਲੀ ਦਲ ਨੂੰ ਤੋੜਕੇ ਮੋਗਾ ਵਿਖੇ (1996) ਪੰਜਾਬੀ ਪਾਰਟੀ ਇਸ ਦਾ ਨਾਂ ਰੱਖ ਦਿੱਤਾ ਗਿਆ।

(3) ਦਰਬਾਰ ਸਾਹਿਬ ਵਿਚ ਆਏ ਵਿਸ਼ੇਸ਼ ਮਹਿਮਾਨਾਂ ਨੂੰ ਸਿਰੋਪੇ ਦਰਬਾਰ ਸਾਹਿਬ ਦੇ ਗ੍ਰੰਥੀ ਦਿਆ ਕਰਦੇ ਸਨ ਐਤਕੀ ਪ੍ਰਧਾਨ ਮੰਤਰੀ ਤੇ ਰਾਸ਼ਟਰਪਤੀ ਨੂੰ ਖੁਦ ਬਾਦਲ ਨੇ ਸਿਰੋਪੇ ਦਿੱਤੇ। ਭਾਵ ਕਿ ਬਾਦਲ ਦਰਬਾਰ ਸਾਹਿਬ ਦਾ ਮੁੱਖ ਗ੍ਰੰਥੀ ਭੀ ਬਣ ਗਿਆ।

(4) ਸ: ਗੁਰਚਰਨ ਸਿੰਘ ਟੌਹੜਾ ਪ੍ਰਧਾਨ ਦੇ ਮਰਣ ਤੇ ਤੁਰੰਤ ਅਕਾਲ ਤਖਤ ਦੇ ਗ੍ਰੰਥੀ ਨੂੰ ਆਖਕੇ ਟੋਹੜੇ ਨੂੰ "ਪੰਥ ਰਤਨ" ਦਾ ਖਿਤਾਬ ਭੀ ਬਾਦਲ ਨੇ ਦੁਆਇਆ। ਭਾਵ ਅਕਾਲ ਤਖਤ ਦਾ ਸਾਰਾ ਕੰਮ ਕਾਜ ਬਾਦਲ ਦੇ ਇਸਾਰੇ ਤੇ ਹੋ ਰਿਹਾ ਹੈ। ਸਮਝ ਆ ਰਹੀ ਹੈ ਕਿ ਅਕਾਲ ਤਖਤ ਦਾ ਜਥੇਦਾਰ ਭੀ ਬਾਦਲ।

(5) ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਭੀ (ਅਸਿੱਧੇ ਢੰਗ ਨਾਲ) ਖੁਦ ਪ੍ਰਕਾਸ਼ ਸਿੰਘ ਬਾਦਲ ਹੈ।

(6) ਅੰਮ੍ਰਿਤਸਰ ਵਿਖੇ ਨਗਰ ਕੀਰਤਨ ਵਿਚ ਗੁਰੂ ਗ੍ਰੰਥ ਸਾਹਿਬ ਦੀ ਤਾਬਿਆਂ ਮੁੱਖ ਗ੍ਰੰਥੀ ਬੈਠਿਆ ਕਰਦੇ ਸਨ। ਐਤਕੀ ਮਹਾਰਾਜ ਦੇ ਤਾਬੇ ਉਸ ਰਥ ਵਿਚ ਮੁੱਖ ਗ੍ਰੰਥੀ ਦੀ ਥਾਵੇਂ (ਦਾਹੜੀ ਕਟੇ ਬਾਡੀ ਗਾਰਡਾਂ ਸਮੇਤ) ਬਾਦਲ ਜੀ ਸਵਾਰ ਹੋ ਗਏ। ਯਾਨੀ ਕਿ ਇਥੇ ਭੀ ਗ੍ਰੰਥੀ ਦੀ ਡਿਊਟੀ ਖੋਹ ਲਈ ਗਈ। ਭਾਵੇਂ ਰਥ ਦੇ ਪਹੀਏ ਟੁੱਟ ਗਏ ਤੇ ਪਾਵਨ ਸਰੂਪ ਦੀ ਬੇ ਅਦਬੀ ਹੋਈ।

(7) ਫਿਰ ਸਰੂਪ ਚੁੱਕ ਕੇ ਇੱਕ ਘੋੜਾ ਗੱਡੀ ਵਿਚ ਸਵਾਰ ਕਰਾਇਆ ਗਿਆ, ਬਾਦਲ ਸਾਹਿਬ ਆਪਣੇ ਬਾਡੀਗਾਰਡਾਂ ਸਮੇਤ ਉਸ ਵਿਚ ਭੀ ਜਾ ਬੈਠੇ। ਇਤਨਾ ਭਾਰ ਨਾਂ ਸਹਾਰਦੀ ਹੋਈ ਗੱਡੀ ਖਿੱਚਣ ਵਾਲੀ ਘੋੜੀ ਜਮੀਨ ਤੇ ਡਿੱਗ ਪਈ ਤੇ ਉੱਠ ਨਾ ਸਕੀ।

(8) ਵਿਦਵਾਨਾਂ ਦੀ ਕਾਨਫ੍ਰੰਸ ਵਿਚ ਕੁੰਜੀਵਤ ਭਾਸ਼ਣ ਜੋ ਦਿੱਤਾ ਗਿਆ ਇੱਕ "ਦਾਹੜੀ ਕਟੇ ਸਿੱਖ" ਵੱਲੋਂ ਦਿੱਤਾ ਗਿਆ।

(9) ਵੀਹ ਲੱਖ ਲੋਕ ਅੰਮ੍ਰਿਤਸਰ ਆਏ ਪਰ ਬਾਦਲ ਤੋਂ ਬਿਨਾਂ ਉਹ ਹੋਰ ਕੁਝ ਨਹੀਂ ਵੇਖ ਸਕੇ।

(10) ਸਿੱਖ ਕੌਮ ਦਾ ਲਗਪਗ ਪੰਜਾਹ ਕਰੋੜ ਰੁਪਿਆ ਬਰਬਾਦ ਕਰ ਦਿੱਤਾ ਗਿਆ। ਕੀ ਅਜਿਹੇ ਹਾਲਾਤਾਂ ਵਿਚ ਸਿੱਖਾਂ ਦੀ ਚੜ੍ਹਦੀ ਕਲਾ ਹੋ ਸਕਦੀ ਹੈ ? ਅੱਗੇ ਸਿੱਖਾਂ ਦੀ ਦੁਰਦਸ਼ਾ ਬਾਰੇ ਪੜ੍ਹੋ –

ਸਾਢੇ 3 ਹਜ਼ਾਰ ਸਾਲ ਤੋਂ ਬ੍ਰਾਹਮਣਵਾਦ ਦੀ ਜਲਾਲਤ ਦਾ ਸ਼ਿਕਾਰ ਅਤੇ ਜ਼ੁਲਮ-ਜਬਰ ਦੀ ਚੱਕੀ 'ਚ ਪਿਸ ਰਹੇ ਲੋਕਾਂ ਨੂੰ ਗੁਰੂ ਨਾਨਕ ਦੇਵ ਜੀ ਦੀ ਸੋਚ ਨੇ ਇੰਨੇ ਬਲਵਾਨ ਬਣਾ ਦਿੱਤਾ ਕਿ ਉਹਨਾਂ ਨੇ 19ਵੀਂ ਸਦੀ ਦੇ ਸ਼ੁਰੂ ਵਿਚ ਹੀ ਇਸ ਧਰਤੀ ਉੱਤੇ

(ਮੌਜੂਦਾ ਸਾਊਥ ਏਸ਼ੀਆ ਖਿੱਤੇ ਵਿਚ) ਇੱਕ ਸਿੱਖ ਦੇਸ਼ ਸਥਾਪਿਤ ਕਰ ਲਿਆ, ਸਿੱਖਾਂ ਦੇ ਇਸ ਦੇਸ਼ ਦੀਆਂ ਹੱਦਾਂ ਦੇ ਅੰਦਰ ਗੁਰੂ ਸਾਹਿਬ ਦੇ ਆਸ਼ੇ ਅਨੁਸਾਰ ਲੋਕਾਂ ਨੇ ਅਜ਼ਾਦੀ ਦਾ ਨਿੱਘ ਮਾਣਿਆ। ਇਸ ਤੋਂ ਪਹਿਲਾਂ ਕਿ ਇਸ ਅਜ਼ਾਦੀ ਦਾ ਨਿੱਘ ਦੁਨੀਆ ਦੇ ਬਾਕੀ ਲੋਕ ਵੀ ਮਾਣ ਸਕਦੇ ਬ੍ਰਾਹਮਣ ਨੇ ਆਪਣੀਆਂ ਕੋਝੀਆਂ ਚਾਲਾਂ ਦੁਆਰਾ ਸਿੱਖਾਂ ਦਾ ਆਪਣਾ ਜਾਨ ਤੋਂ ਵੀ ਵੱਧ ਪਿਆਰਾ ਵਤਨ ਅੰਗਰੇਜ਼ਾਂ ਦੀ ਝੋਲੀ ਵਿਚ ਪਾ ਦਿੱਤਾ। ਆਪਣੇ ਉਸ ਪਿਆਰੇ ਵਤਨ ਨੂੰ ਅਜ਼ਾਦ ਕਰਵਾਉਣ ਲਈ ਸਿੱਖਾਂ ਵੱਲੋਂ ਅਥਾਹ ਕੁਰਬਾਨੀਆਂ ਸਦਕਾ ਗ਼ੁਲਾਮੀ ਦੀ ਉਹ ਲੰਮੀ ਰਾਤ 1947 ਵਿਚ ਮੁੱਕੀ ਤਾਂ ਜ਼ਰੂਰ, ਪਰ ਸਿੱਖਾਂ ਦਾ ਆਪਣਾ ਦੇਸ਼ ਦੋ ਕੌਮਾਂ ਨੇ ਆਪਸ ਵਿਚ ਅੱਧਾ ਅੱਧਾ ਵੰਡ ਲਿਆ। ਇੱਕ ਨੇ ਦੇਸ਼ ਵਿਚੋਂ ਮਾਰ ਕੇ ਭਜਾਇਆ ਤੇ ਦੂਸਰੇ ਦੀ ਗ਼ੁਲਾਮੀ ਅੱਜ ਤੱਕ ਹੰਢਾ ਰਹੇ ਹਾਂ।

**ਉਸ ਖਿੱਤੇ ਦੀ ਅਜ਼ਾਦੀ ਲਈ 80 ਫੀਸਦੀ ਕੁਰਬਾਨੀਆਂ ਦੇਣ ਵਾਲਿਆਂ ਨੂੰ ਤੋਹਫ਼ੇ ਵਿਚ ਕੀ ਮਿਲਿਆ ?**

* "ਸਿੱਖ ਸਮੁੱਚੇ ਤੌਰ 'ਤੇ ਜਮਾਂਦਰੂ ਫਸਾਦੀ ਅਤੇ ਜ਼ਰਾਇਮ ਪੇਸ਼ਾ ਲੋਕ ਹਨ ਤੇ ਇਹ ਸੂਬੇ ਦੇ ਅਮਨ-ਪਸੰਦ ਹਿੰਦੂਆਂ ਲਈ ਖਤਰੇ ਭਰੀ ਵੰਗਾਰ ਬਣੇ ਹੋਏ ਹਨ। ਡਿਪਟੀ ਕਮਿਸ਼ਨਰ ਇਹਨਾਂ ਵਿਰੁੱਧ ਵਿਸ਼ੇਸ਼ ਸਾਧਨ ਅਪਣਾਉਣ। ਸਿੱਖਾਂ ਨੂੰ ਬੇਕਾਨੂੰਨੀ ਦੇ ਰਾਹ ਪਾਉਣ ਵਾਲੀਆਂ ਉਨ੍ਹਾਂ ਦੀਆਂ ਉਹ ਜਮਾਂਦਰੂ ਪ੍ਰਬਲ ਰੁਚੀਆਂ ਹਨ, ਜਿਨ੍ਹਾਂ ਦਾ ਝੁਕਾਅ ਇਸਤਰੀ ਹਰਨ ਅਤੇ ਲੁੱਟ-ਮਾਰ ਵੱਲ ਹੈ।" – ਵੱਲਭ ਭਾਈ ਪਟੇਲ ਗ੍ਰਹਿ ਮੰਤਰੀ (ਪੱਤਰ, ਨੰ: ਐਗਜ਼ਿਬਿਟ ਡੀ. 11/7, ਮਿਤਿ 10 ਅਕਤੂਬਰ 1947)
* "ਗੁਰੂ ਗੋਬਿੰਦ ਸਿੰਘ ਜੀ ਭੁੱਲੜ ਦੇਸ਼ ਭਗਤ ਸਨ।" – M.K. ਗਾਂਧੀ
* "ਦਰਅਸਲ ਗੁਰੂ ਗੋਬਿੰਦ ਸਿੰਘ ਨੇ ਗੁਰੂ ਨਾਨਕ ਦੀ ਵਿਚਾਰਧਾਰਾ ਦਾ ਵਿਕਾਸ ਰੋਕ ਦਿੱਤਾ। ਉਹ ਸਿੱਖ ਸਭਿਆਚਾਰ ਦੇ ਪਤਨ ਦਾ ਯੁੱਗ ਸੀ।" – ਰਵਿੰਦਰਨਾਥ ਟੈਗੋਰ
* "ਘੱਟ ਗਿਣਤੀਆਂ ਨੂੰ ਅਸੀਂ ਕੱਢ ਦੇਣ ਵਿਚ ਜਾਂ ਵੱਡੀ ਪੱਧਰ ਤੇ ਕਤਲ ਕਰ ਦੇਣ ਤੇ ਵਿਸ਼ਵਾਸ ਨਹੀਂ ਰੱਖਦੇ, ਸਗੋਂ ਧਰਮ ਦੀ ਤਬਦੀਲੀ ਦੇ ਚਾਹਵਾਨ ਹਾਂ।" – ਮਹਾਂਵੀਰ ਤਿਆਗੀ
* "ਯੂ. ਪੀ. ਵਿਚ ਬਹੁਤ ਸਾਰੇ ਭੇੜੀਏ (ਸਿੱਖ) ਆ ਚੁੱਕੇ ਹਨ, ਉਨ੍ਹਾਂ ਨੂੰ ਨਿਕਾਲਣਾ ਜ਼ਰੂਰੀ ਹੈ।" – ਪ੍ਰਧਾਨ ਮੰਤਰੀ ਚੌਧਰੀ ਚਰਨ ਸਿੰਘ

## ਚਿੱਤਰ

* “ਹਿੰਦੂ ਹਿੰਦੋਸਤਾਨ ਦੇ ਮਾਲਕ ਹਨ, ਇਹ ਗੱਲ ਸਮਝ ਲਈ ਜਾਵੇ।” – ਨਿਰਾਧ ਚੌਧਰੀ
* “ਮੈਂ ਦੇਸ਼ ਅੰਦਰ ਸਿਵਿਲ ਵਾਰ ਤਾਂ ਬਰਦਾਸ਼ਤ ਕਰ ਸਕਦਾ ਹਾਂ, ਪ੍ਰੰਤੂ ਪੰਜਾਬੀ ਸੂਬਾ ਨਹੀਂ।” – ਪੰਡਿਤ ਜਵਾਹਰ ਲਾਲ ਨਹਿਰੂ (21 ਅਕਤੂਬਰ 1960 ਪ੍ਰੈਸ ਕਾਨਫਰੰਸ)
* “ਜਦੋਂ ਕੋਈ ਵੱਡਾ ਦਰੱਖਤ ਡਿੱਗਦਾ ਹੈ ਤਾਂ ਧਰਤੀ ਕੰਬਦੀ ਹੈ।” – ਰਾਜੀਵ ਗਾਂਧੀ (ਸਿੱਖਾਂ ਦੇ ਨਵੰਬਰ 1984 ਵਿਚ ਯੋਜਨਾਬੱਧ ਕਤਲੇਆਮ ਸਮੇਂ)
* ਜੂਨ 1984 ਵਿਚ ਦਰਬਾਰ ਸਾਹਿਬ ਅਤੇ ਬਾਕੀ 37 ਗੁਰਧਾਮਾਂ ਤੇ ਫੌਜੀ ਹਮਲੇ ਅਤੇ ਹਜ਼ਾਰਾਂ ਸਿੱਖਾਂ ਦੇ ਕਤਲ ਦੀ ਪ੍ਰਸ਼ੰਸਾ ਕਰਦੇ ਹੋਏ ਇੰਦਰਾ ਗਾਂਧੀ ਨੂੰ “ਦੁਰਗਾ ਮਾਤਾ” ਦੇ ਖਿਤਾਬ ਨਾਲ ਨਿਵਾਜਿਆ – ਵੱਲੋਂ ਅਟਲ ਬਿਹਾਰੀ ਵਾਜਪਾਈ, ਪ੍ਰਧਾਨ ਮੰਤਰੀ।
* ਸਿੱਖ ਖਿੱਤੇ ਨੂੰ ਰੇਗਿਸਤਾਨ ਬਣਾਉਣ ਲਈ ਪਾਣੀ ਦੇ ਸੋਮੇ ਖੋਹੇ।
* ਸਿੱਖ ਖਿੱਤੇ ਦਾ ਆਧੁਨਿਕ ਤੇ ਵਿਗਿਆਨਕ ਵਿਕਾਸ ਰੋਕਣ ਲਈ ਪੰਜਾਬ ਦੀ ਧਰਤੀ ਤੇ ਸਥਿਤ ਭਾਖੜਾ ਡੈਮ ਤੋਂ ਪੈਦਾ ਹੋਈ ਬਿਜਲੀ ਖੋਹ ਕੇ ਦਿੱਲੀ ਤੇ ਗੁਆਂਢੀ ਰਾਜਾਂ ਨੂੰ ਦਿੱਤੀ। ਸਿੱਖਾਂ ਨੂੰ ਬਿਹਾਰ ਤੋਂ ਹਿੰਦੋਸਤਾਨੀ ਹਾਕਮਾਂ ਦੇ ਮਿੱਥੇ ਹੋਏ ਮਹਿੰਗੇ ਭਾਅ ਤੇ ਖਰੀਦ ਕੇ ਲਿਆਂਦੇ ਕੋਲੇ ਨਾਲ ਚਲ ਰਹੇ ਥਰਮੱਲ ਪਲਾਟਾਂ ਦੀ ਬਿਜਲੀ ਤੇ ਨਿਰਭਰ ਕਰ ਦਿੱਤਾ, ਜਿਸ ਨਾਲ ਉਥੇ ਰਹਿੰਦੇ ਬਸ਼ਿੰਦੇ ਧੂੰਏ ਤੇ ਜ਼ਹਿਰੀਲੀਆਂ ਗੈਸਾਂ ਦੇ ਅਸਰ ਭੁਗਤਦੇ ਰਹਿਣਗੇ। ਭਿਆਨਕ ਰੋਗਾਂ ਦੇ ਸ਼ਿਕਾਰ ਹੋ ਜਾਣਗੇ। ਹਿੰਦੋਸਤਾਨੀ ਹਾਕਮਾਂ ਵੱਲੋਂ ਕੋਲਾ ਬੰਦ ਕਰਕੇ ਕਿਸੇ ਵੀ ਸਮੇਂ ਥਰਮਲ ਪਲਾਂਟਾਂ ਨੂੰ ਬੰਦ ਕੀਤਾ ਜਾ ਸਕਦਾ ਹੈ। ਫਿਰ ਪੂਰਾ ਪੰਜਾਬ ਸੋਕੇ ਤੇ ਹਨ੍ਹੇਰੇ ਦੀਆਂ ਗੁਫ਼ਾਵਾਂ ’ਚ ਗੁੰਮ ਹੋ ਜਾਵੇਗਾ। ਚੇਤੇ ਰਹੇ ਕੋਲੇ ਦਾ ਖਰਚਾ ਸਿੱਖ ਕਿਸਾਨ ਦੇ ਰਿਹਾ ਹੈ, ਪਰ ਜਿਨ੍ਹਾਂ ਡੈਮਾਂ ਤੇ ਪੰਜਾਬ ਦਾ ਹੱਥ ਹੈ, ਉਥੋਂ ਦੀ ਬਿਜਲੀ ਹੋਰ ਰਾਜਾਂ ਨੂੰ ਮੁਫ਼ਤ ਵਾਂਗੂੰ ਦਿੱਤੀ ਜਾ ਰਹੀ ਹੈ।
* ਸਿੱਖ ਖਿੱਤੇ ਵਿਚ ਉੱਚ ਤਕਨੀਕੀ ਤੇ ਆਧੁਨਿਕ ਕਾਰਖਾਨੇ ਨਾ ਲੱਗਣ ਦੇਣੇ।
* ਸਿੱਖ ਕੌਮ ਦੇ ਬੌਧਿਕ (ਦਿਮਾਗੀ) ਵਿਕਾਸ ਨੂੰ ਰੋਕਣ ਲਈ ਅੰਦਰਰਾਸ਼ਟਰੀ ਪੱਧਰ ਦੇ ਵਿਦਿਅਕ ਅਦਾਰੇ ਨਾ ਖੁੱਲ੍ਹਣ ਦੇਣਾ। ਪੰਜਾਬ ਵਿਚ ਪੜ੍ਹਿਆ ਲਿਖਿਆਂ ਦੀ ਦਰ ਭਾਰਤ ਵਿਚੋਂ ਚੌਥੇ ਨੰਬਰ ਤੋਂ ਹੁਣ ਉਨੀਵੇਂ ਨੰਬਰ ’ਤੇ ਪਹੁੰਚ ਗਈ ਹੈ।

– (ਇੰਡੀਆ ਟੂਡੇ/ਮਾਰਗ ਅਤੇ ਮਰਦਮ ਸ਼ੁਮਾਰੀ 2001) (ਹੁਣ 22ਵੇਂ ਨੰਬਰ ਤੇ ਹੈ)

* ਸਿੱਖ ਕੌਮ ਨੂੰ ਸਰੀਰਕ ਅਤੇ ਮਾਨਸਿਕ ਤੌਰ ਤੇ ਗਾਲਣ ਲਈ ਅਖੌਤੀ ਸਭਿਆਚਾਰ ਦੀ ਆੜ ਹੇਠ ਬਰਬਾਦ ਕਰਨਾ, ਜਿਵੇਂ ਕਿ ਦਾਰੂ ਪੀਣੀ, ਬੱਕਰੇ ਬੁਲਾਉਣੇ ਚੋਰੀ ਯਾਰੀ ਤੇ ਅਸ਼ਲੀਲਤਾ ਨੂੰ ਉਤਸ਼ਾਹਿਤ ਕਰਨ ਵਾਲੀ ਅਜਿਹੀ ਘਟੀਆ ਪੱਧਰ ਦੀ ਗਾਇੱਕੀ ਤੇ ਸਾਹਿਤਕਾਰੀ ਨੂੰ ਹੱਲਾਸ਼ੇਰੀ ਦੇਣੀ। ਇਸ ਦੀ ਮਿਸਾਲ ਅੱਜ ਲੁਧਿਆਣਾ ਜ਼ਿਲ੍ਹਾ ਸ਼ਰਾਬ ਦੀ ਪ੍ਰਤੀ ਜੀਅ ਖਪਤ ਦੇ ਵਿੱਚ ਦੁਨੀਆ 'ਚੋਂ ਪਹਿਲੇ ਨੰਬਰ 'ਤੇ ਹੈ। ਇੱਕ ਗਿਣੀ-ਮਿਥੀ ਸਾਜ਼ਿਸ਼ ਤਹਿਤ ਸਿੱਖ ਜਵਾਨੀ ਨੂੰ ਤਰ੍ਹਾਂ ਤਰ੍ਹਾਂ ਦੇ ਨਸ਼ਿਆਂ ਵਿਚ ਡੋਬਿਆ ਜਾ ਰਿਹਾ ਹੈ। "ਪੰਜਾਬ ਵਿਚ ਹਰ ਤੀਜੇ ਵਿਦਿਆਰਥੀ ਅਤੇ ਸੱਤਵੀਂ ਵਿਦਿਆਰਥਣ ਨੇ ਨਸ਼ੀਲੇ ਪਦਾਰਥਾਂ ਦੀ ਵਰਤੋਂ ਕੀਤੀ ਹੈ।" ਸਰਵੇਖਣ ਪੰਜਾਬ ਸਿਹਤ ਵਿਭਾਗ, ਟਰਬਿਊਨ, ਅਪ੍ਰੈਲ 8, 2001, ਏਡਜ਼ ਦੀ ਬਿਮਾਰੀ ਪੰਜਾਬ ਵਿਚ ਅੱਗ ਵਾਂਗ ਫੈਲ ਰਹੀ ਹੈ।

* ਉਪਰੋਕਤ ਮੁੱਦਿਆਂ ਪ੍ਰਤੀ ਜਦੋਂ ਸਿੱਖ ਕੌਮ ਸੁਚੇਤ ਹੋਈ ਤਾਂ ਉਨ੍ਹਾਂ ਨੂੰ ਜੂਨ 84 'ਚ ਹਰਿਮੰਦਰ ਸਾਹਿਬ ਸਮੇਤ 37 ਗੁਰਧਾਮਾਂ ਤੇ ਹਮਲੇ ਉਪਰੰਤ ਨਵੰਬਰ 84 'ਚ ਪੂਰੇ ਭਾਰਤ 'ਚ ਸਿੱਖਾਂ ਨੂੰ ਯੋਜਨਾਬੱਧ ਘਿਨਾਉਣੇ ਕਤਲੇਆਮ ਦਾ ਸਾਹਮਣਾ ਕਰਨਾ ਪਿਆ।

* ਇਥੇ ਹੀ ਬੱਸ ਨਹੀਂ ਇਸ ਜ਼ਲਮ ਵਿਰੁੱਧ ਰੋਸ ਵਜੋਂ ਉੱਠੇ ਸਿੱਖਾਂ ਨੂੰ ਦਹਿਸ਼ਤਗਰਦ ਐਲਾਨ ਕੇ 25000 ਨੂੰ ਲਾਵਾਰਿਸ ਗਰਦਾਨ ਕੇ ਸਾੜ ਦਿੱਤਾ। ਇਸ ਦੀ ਪੜਤਾਲ ਕਰਨ ਵਾਲੇ ਸ੍ਰ: ਜਸਵੰਤ ਸਿੰਘ ਖਾਲੜਾ ਨੂੰ ਭੀ ਮਾਰ ਦਿੱਤਾ ਗਿਆ। ਹੋਰ ਅਨੇਕ ਜੇਹਲਾਂ ਵਿਚ ਸੜ ਰਹੇ ਹਨ। ਇਹ ਜੁਲਮ ਲਗਾਤਾਰ ਜਾਰੀ ਹੈ।

**ਅਜੋਕੀ ਸਥਿਤੀ**

* ਹਿੰਦੋਸਤਾਨ 'ਚ ਰਹਿਣ ਵਾਲੇ ਹਰ ਵਿਅਕਤੀ ਨੂੰ ਅਹਿਸਾਸ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਦੇ ਪੂਰਬਜ ਹਿੰਦੂ ਸਨ। ਇਥੇ ਰਹਿਣ ਵਾਲੇ ਹਰ ਵਿਅਕਤੀ ਨੂੰ ਇਹ ਮੰਨਣਾ ਪਵੇਗਾ ਕਿ ਉਹ ਹਿੰਦੂਆਂ ਦੀ ਔਲਾਦ ਹਨ। – ਆਰ. ਐਸ. ਐਸ. ਮੁਖੀ ਕੇ. ਸੁਦਰਸ਼ਨ (24 ਫਰਵਰੀ, 2001)

* ਸਾਡਾ ਵਿਰੋਧ ਕਰਨ ਵਾਲਿਆਂ ਨੂੰ ਸਾਡੀ ਤਾਕਤ ਦਾ ਅੰਦਾਜ਼ਾ ਹੋ ਜਾਣਾ ਚਾਹੀਦਾ ਹੈ। ਰਾਮ ਮੰਦਰ ਦਾ ਵਿਰੋਧ ਕਰਨ ਵਾਲੇ ਹਿੰਦੋਸਤਾਨ ਦੇ ਨਕਸ਼ੇ ਤੋਂ ਮਿਟਾ ਦਿੱਤੇ ਜਾਣਗੇ। – ਵਿਸ਼ਵ ਹਿੰਦੂ ਪ੍ਰੀਸ਼ਦ-ਮੁਖੀ, ਅਸ਼ੋਕ ਸਿੰਘਲ, 23 ਜਨਵਰੀ 2001

* ਸਿੱਖ ਹਿੰਦੂਆਂ ਦਾ ਅੰਗ ਹਨ। ਖਾਲਸਾ, ਹਿੰਦੂ ਕੌਮ ਨੂੰ ਬਚਾਉਣ ਵਾਸਤੇ ਫੌਜੀ ਦਸਤਾ ਤਿਆਰ ਕੀਤਾ ਗਿਆ ਸੀ। ਜਪੁ ਜੀ ਗੀਤਾ ਦਾ ਸਾਰ ਹੈ। ਆਦਿ ਗ੍ਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਰ. ਐਸ. ਐਸ. ਵਾਲੇ ਆਦਿ ਗ੍ਰੰਥ ਕਹਿੰਦੇ ਹਨ) ਵਿਚਲੀ ਗੁਰਬਾਣੀ ਐਸੀ ਗਿਆਨ ਗੰਗਾ ਹੈ, ਜਿਹੜੀ ਹਿੰਦੂ ਵੇਦਾਂ ਦੀ ਗੰਗੋਤਰੀ ਤੋਂ ਫੁੱਟਦੀ ਹੈ। – ਆਰ. ਐਸ. ਐਸ.
* ਸਿੱਖ ਧਰਮ ਨੂੰ ਖੋਰਾ ਲਾਉਣ ਲਈ ਗੁਰੂਡੰਮ, ਰਾਧਾ ਸੁਆਮੀ, ਨਿਰੰਕਾਰੀ ਤੇ ਅਖੌਤੀ ਸੰਤਾਂ ਨੂੰ ਸਰਕਾਰੀ ਸ਼ਹਿ ਦੇ ਕੇ ਪੰਜਾਬ ਦੇ ਚੱਪੇ ਚੱਪੇ ਤੇ ਡੇਰਾਦਾਰੀ ਨੂੰ ਉਤਸ਼ਾਹਿਤ ਕਰਨਾ, ਜਿਸ ਦੀ ਮਿਸਾਲ ਅੱਜ ਹਰ ਸਿੱਖ ਇਤਿਹਾਸਕ ਗੁਰਦੁਆਰੇ ਦੇ ਆਲੇ ਦੁਆਲੇ ਨਿੱਜੀ ਡੇਰਿਆਂ ਤੇ ਮੰਦਰਾਂ ਦੀ ਸਥਾਪਨਾ ਸਪੱਸ਼ਟ ਨਜ਼ਰ ਆ ਰਹੀ ਹੈ।
* ਸਿੱਖ ਕਤਲੇਆਮ ਲਈ ਜੱਗ ਜਾਹਿਰ ਹੋ ਚੁੱਕੇ ਕਾਤਲ ਵਿਅਕਤੀਆਂ ਤੇ ਜਥੇਬੰਦੀਆਂ ਨੂੰ ਦੋ ਦਹਾਕੇ ਬੀਤ ਜਾਣ ਤੇ ਵੀ ਸਜ਼ਾਵਾਂ ਨਾ ਦੇਣੀਆਂ, ਉਲਟਾ ਉੱਚ ਪੱਦਵੀਆਂ ਨਾਲ ਨਿਵਾਜਣਾ। (ਐਚ. ਕੇ. ਐਲ. ਭਗਤ, ਜਗਦੀਸ਼ ਟਾਈਟਲਰ ਆਦਿ)।
* ਪੰਜਾਬ ਦੀ ਧਰਤੀ ਤੇ ਪ੍ਰਮਾਣੂ ਹਥਿਆਰ ਫਿੱਟ ਕਰਨਾ ਤਾਂ ਕਿ ਦੂਸਰੇ ਮੁਲਕਾਂ ਨਾਲ ਯੁੱਧ ਦੇ ਸਮੇਂ ਨੁਕਸਾਨ ਦੀ ਮਾਰ ਪੰਜਾਬ ਵਾਸੀ ਝੱਲਣ। ਵਰਨਣਯੋਗ ਹੈ ਕਿ ਕਿਸੇ ਵੀ ਸਮੇਂ ਇਨ੍ਹਾਂ ਹਥਿਆਰਾਂ ਵਿਚੋਂ ਪ੍ਰਮਾਣੂ ਲੀਕੇਜ਼ ਕਾਰਣ ਪੰਜਾਬ ਅੰਦਰ ਵੱਡਾ ਦੁਖਾਂਤ ਵਾਪਰ ਸਕਦਾ ਹੈ। ਜਿਸ ਦੇ ਤਬਾਹਕੁੰਨ ਨਤੀਜੇ ਸਾਡੇ ਭੈਣ ਭਰਾਵਾਂ ਨੂੰ ਭੁਗਤਣੇ ਪੈਣਗੇ। (ਮਿਸਾਲ ਵਜੋਂ ਸੋਵੀਅਤ ਯੂਨੀਅਨ ਦੇ ਸ਼ਹਿਰ ਚਰਨੋਵਿਲ ਦਾ ਦੁਖਾਂਤ ਸੰਸਾਰ ਸਾਹਮਣੇ ਹੈ)
* ਸਿੱਖ ਕਿਸਾਨਾ ਦੀਆਂ ਮਿਹਨਤ ਨਾਲ ਪੈਦਾ ਕੀਤੀਆਂ ਜਿਣਸਾਂ ਨੂੰ ਮੰਡੀਆਂ ਵਿਚ ਰੋਲਣਾ, ਤਾਂ ਕਿ ਗੁਰਬਤ ਨਾਲ ਰੁਲਦਾ ਹੋਇਆ ਪੰਜਾਬ ਦਾ ਸਿੱਖ ਕਿਸਾਨ ਹਮੇਸ਼ਾਂ ਹਮੇਸ਼ਾ ਲਈ ਹਿੰਦੋਸਤਾਨ ਦਾ ਗੁਲਾਮ ਬਣਿਆ ਰਹੇ। ਪਿਛਲੇ ਸਮੇਂ ਵਿਚ ਚੌਲਾਂ 'ਤੇ ਆਲੂਆਂ ਦੀ ਫਸਲ ਦਾ ਹਾਲ ਸਾਡੇ ਸਾਹਮਣੇ ਹੈ, ਜਿਸ ਕਾਰਨ ਅੱਜ ਪੰਜਾਬ ਦਾ ਕਿਸਾਨ ਖੁਦਕੁਸ਼ੀਆਂ ਕਰਨ ਵਿਚ ਦੁਨੀਆ ਭਰ ਵਿਚ ਸਭ ਤੋਂ ਅੱਗੇ ਹੈ।
* ਆਰਥਿਕ ਤੇ ਸਮਾਜਿਕ ਮੁੱਦਿਆਂ 'ਚ ਲਹੂ ਲੁਹਾਣ ਹੋਈ ਸਿੱਖ ਕੌਮ ਨੂੰ ਬ੍ਰਾਹਮਣਵਾਦ ਦਾ ਦੈਂਤ ਧਾਰਮਿਕ ਤੌਰ 'ਤੇ ਵੀ ਹੜੱਪਣ ਲਈ ਤਿਆਰ ਖੜ੍ਹਾ ਹੈ। ਮਿਸਾਲ ਵਜੋਂ ਭਾਜਪਾ, ਕਾਂਗਰਸ, ਆਰ. ਐਸ. ਐਸ., ਬਜਰੰਗ ਦਲ, ਸ਼ਿਵ ਸੈਨਾ, ਵਿਸ਼ਵ

ਹਿੰਦੂ ਪ੍ਰੀਸ਼ਦ ਆਦਿ ਜਿਨ੍ਹਾਂ ਦੀ ਸਿੱਖਾਂ ਤੇ ਘੱਟ ਗਿਣਤੀਆਂ ਪ੍ਰਤੀ ਸੋਚ ਖਾਸ ਤਵੱਜੋ ਚਾਹੁੰਦੀ ਹੈ।

* ਪਿਛਲੇ ਸਮੇਂ ਵਿਚ ਭਾਰਤੀ ਸਰਕਾਰ ਵਲੋਂ ਸਿੱਖਾਂ ਦੇ ਹੋਏ ਘਾਣ ਤੇ ਪਰਦਾ ਨਾ ਚੁੱਕੇ ਜਾਣ ਦੇਣ ਤੋਂ ਬਾਅਦ, ਸਿੱਖਾਂ ਨੂੰ ਪੂਰੇ ਭਾਰਤ 'ਚ ਬਲੀ ਦਾ ਬੱਕਰਾ ਬਣਾਇਆ ਜਾ ਰਿਹਾ ਹੈ। 20 ਮਾਰਚ 2000 ਨੂੰ ਛੱਤੀ ਸਿੰਘਪੁਰਾ ਵਿਚ 40 ਸਿੱਖਾਂ ਦੇ ਹੋਏ ਕਤਲ ਅਤੇ ਇਸੇ ਲੜੀ ਅਧੀਨ ਕਸ਼ਮੀਰ ਵਿਚ ਸਿੱਖਾਂ ਦੇ ਹੋ ਰਹੇ ਕਤਲ ਦੁਨੀਆ ਸਾਹਮਣੇ ਇੱਕ ਮਿਸਾਲ ਹਨ। ਅੱਜ ਤੱਕ ਵੀ ਹਿੰਦੋਸਤਾਨ ਸਰਕਾਰ ਨੇ ਇਨ੍ਹਾਂ ਕਤਲਾਂ ਦੀ ਜਾਂਚ ਲਈ ਘੇਸਲ ਵੱਟੀ ਹੋਈ ਹੈ। ਅਸੀਂ ਆਸ ਕਰਦੇ ਹਾਂ ਕਿ ਤੁਸੀਂ ਇਸ ਸਾਰੇ ਦੁਖਾਂਤ ਲਈ ਜ਼ੁੰਮੇਵਾਰ ਤਾਕਤਾਂ, ਕਾਰਣਾਂ ਤੇ ਵਿਅਕਤੀਆਂ ਦੀ ਨਿਸ਼ਾਨਦੇਹੀ ਕਰਨ ਲਈ ਆਪਣੇ ਕੌਮੀ ਫਰਜ਼ ਨੂੰ ਪਹਿਚਾਣਦੇ ਹੋਏ, ਆਪਣੀ ਕੀਮਤੀ ਜ਼ਿੰਦਗੀ ਦੇ ਕੁਝ ਪਲ ਦੇਣ ਦੀ ਖੇਚਲ ਕਰੋਗੇ।

ਉਪ੍ਰੋਕਤ ਮੁੱਦਿਆਂ ਪ੍ਰਤੀ ਆਪ ਜੀ ਦਾ ਧਿਆਨ ਖਿੱਚਦੇ ਹੋਏ, ਕੌਮ ਉਪਰ ਵਾਪਰਨ ਵਾਲੇ ਵੱਡੇ ਦੁਖਾਂਤ ਨੂੰ ਭਾਂਪਦਿਆਂ **ਹੰਝੂਆਂ ਭਰੀਆਂ ਅੱਖਾਂ ਤੇ ਥਿੜਕਦੀ ਆਵਾਜ਼ ਨਾਲ ਤੁਹਾਨੂੰ ਵਿਸਾਖੀ ਮੁਬਾਰਕ !**

ਕੁਝ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ, ਚੁੱਪ ਰਿਹਾ ਤਾਂ ਸ਼ਮਾਦਾਨ ਕੀ ਕਹਿਣਗੇ।
ਗੀਤ ਦੀ ਮੌਤ ਇਸ ਰਾਤ ਜੇ ਹੋ ਗਈ, ਮੇਰਾ ਜੀਣਾ ਮੇਰੇ ਯਾਰ ਕਿੰਝ ਸਹਿਣਗੇ।
ਇਹ ਵੀ ਸ਼ਾਇਦ ਮੇਰਾ ਆਪਣਾ ਵਹਿਮ ਹੈ
ਕੋਈ ਦੀਵਾ ਜਗੇਗਾ ਮੇਰੀ ਕਬਰ 'ਤੇ,
ਜੇ ਹਵਾ ਇਹ ਰਹੀ ਕਬਰਾਂ ਉਤੇ ਤਾਂ ਕੀ
ਸਭ ਘਰਾਂ 'ਚ ਵੀ ਦੀਵੇ ਬੁਝੇ ਰਹਿਣਗੇ।

ਆਪਣੇ, ਸਿਰਫ ਡੇਢ ਸਦੀ ਪਹਿਲਾਂ ਅਜ਼ਾਦ ਦੇਸ਼ ਦੀ ਯਾਦ ਦਿਵਾਉਣ ਲਈ ਖਿਮਾਂ ਦੇ ਜਾਚਕ ਹਾਂ ! ਤੁਹਾਡੀ ਖੁਸ਼ੀ ਵਿਚ ਅਸੀਂ ਵਿਘਨ ਪਾਇਆ, ਮੁਆਫ ਕਰ ਦੇਣਾ ਪਰ ਕਦੀ ਗੁਲਾਮ ਭੀ ਖੁਸ਼ ਹੋ ਸਕਦੇ ਹਨ? **ਖੁਸ਼ ਹੋਣ ਦਾ ਭਰਮ ਪਾਲ ਲੈਣ ਵਾਲੇ ਨਾਸਮਝ ਲੋਕ ਕਦੀ ਆਜ਼ਾਦੀ ਦਾ ਨਿੱਘ ਨਹੀਂ ਮਾਣ ਸਕਦੇ....।**



# ਜੁਗ ਪੁਰਸ਼

## (ਭਾਵਨਾਵਾਂ ਦੇ ਵਹਿਣ 'ਚੋਂ)

ਹਿਮਾਲਾ ਪਰਬਤ ਦੀ ਸੁੰਦਰਵਾਦੀ, ਮਨਮੋਹਕ ਦ੍ਰਿਸ਼, ਫੁੱਲਾਂ ਲੱਦੀ ਸੁਹਾਵਣੀ ਖੁਸ਼ਬੂ ਭਰੀ ਹਵਾ, ਨਿੱਘੀ ਧੁੱਪ। ਦੁਆਪੁਰ ਯੁਗ ਦਾ ਯੋਧਾ ਲਾਸਾਨੀ ਤੀਰ ਅੰਦਾਜ਼ ਅਰਜਣ ਤੇ ਸਿਖਿਆ ਦਾਤਾ, ਸਤਿਕਾਰਯੋਗ ਗੁਰੂ ਦਰੋਣ ਅਚਾਰੀਆ ਆਰਾਮ ਫੁਰਮਾ ਰਹੇ ਹਨ। ਲੰਮੀ ਚੁੱਪ ਤੋਂ ਬਾਅਦ ਅਰਜਣ ਬੋਲਿਆ – "ਗੁਰੂ ਜੀ ਤੁਸੀਂ ਸਾਨੂੰ ਸਾਰੇ ਭਰਾਵਾਂ ਨੂੰ ਅਨੇਕ ਪ੍ਰਕਾਰ ਦੀ ਵਿੱਦਿਆ ਦਿੱਤੀ, ਹਰ ਤਰ੍ਹਾਂ ਦੇ ਸ਼ਸ਼ਤਰ ਅਸਤਰ ਚਲਾਉਣ ਵਿਚ ਨਿਪੁੰਨ ਕੀਤਾ। ਮੇਰੇ ਛੱਡੇ ਤੀਰਾਂ ਨੂੰ ਵੇਖ ਕੇ ਤੁਸਾਂ ਕਈ ਵਾਰ ਆਖਿਆ ਸੀ, ਬੇਟੇ ਅਰਜਣ ਤੂੰ ਮੇਰਾ ਮਾਣ ਵਧਾਇਆ ਹੈ, ਮੈਂ ਜਿਤਨੀ ਮਿਹਨਤ ਕੀਤੀ ਤੂੰ ਉਸ ਤੋਂ ਵੱਧ ਸਫ਼ਲਤਾ ਹਾਸਲ ਕੀਤੀ। ਜੰਗ ਵਿਚ ਮੇਰੇ ਤੀਰਾਂ ਦੇ ਕਰਤਬ ਤੇ ਮਾਰੂ ਸਮਰੱਥਾ ਵੇਖਕੇ ਤੁਸੀਂ ਮੈਨੂੰ ਸਰਬ ਸੰਸਾਰ ਦਾ ਸ਼੍ਰੋਮਣੀ ਧਨੁਖਧਾਰੀ ਆਖਿਆ ਸੀ। ਘਰ ਘਰ ਮੇਰੇ ਬਾਹੂਬਲ ਦੀ ਚਰਚਾ ਹੁੰਦੀ ਸੀ....।"

"ਹਾਂ ਹਾਂ ਅਰਜਣ ! ਕਹੁ ਤੂੰ ਕੀ ਕਹਿਣਾ ਚਾਹੁੰਦਾ ਹੈ, ਰੁਕ ਕਿਉਂ ਗਿਆ"? ਦਰੋਣ ਨੇ ਉਤਸੁਕਤਾ ਜਗਾਈ। "ਪਿਤਾ ਗੁਰੂ ਜੀ! ਲੋਕ ਬੜੇ ਨਾ ਸਮਝ ਨੇ, ਬਹੁਤ ਛੇਤੀ ਭੁੱਲ ਜਾਂਦੇ ਨੇ। ਦੁਆਪੁਰ ਵਿਚ ਮੇਰੇ ਸੋਹਲੇ ਗਾਉਂਦੇ ਸੀ, ਅੱਜ ਕੱਲ੍ਹ ਹਵਾ ਹੀ ਬਦਲ ਗਈ। ਕਿਸੇ ਹੋਰ ਹੀ ਤੀਰ ਅੰਦਾਜ਼ ਦੀ ਘਰ ਘਰ ਵਡਿਆਈ ਹੋ ਰਹੀ ਹੈ, ਘੋਰ ਕਲਜੁਗ ਦੀ ਇਹੀ ਤਾਂ ਨਿਸ਼ਾਨੀ ਹੈ।" ਅਰਜਣ ਨੇ ਹਉਕਾ ਲੈ ਕੇ ਆਖਿਆ।

ਆਪੋ ਆਪਣੇ ਸਮੇਂ ਦੀ ਜੁਗਾਂ ਦੀ ਵਡਿਆਈ ਹੈ, ਪਰ ਇੱਕ ਗੱਲ ਮੈਂ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਇਹ ਜੋ ਕਲਜੁਗ ਵਿਚ ਪ੍ਰਗਟਿਆ ਤੀਰ ਅੰਦਾਜ਼ ਹੈ ਇਹ ਬਹੁਤ ਸਾਰੇ ਗੁਣਾਂ ਵਿਚ ਤੇਰੇ ਨਾਲੋਂ ਕਿਤੇ ਅੱਗੇ ਹੈ। ਤੈਨੂੰ ਕੌੜਾ ਸੱਚ ਅੱਜ ਕੱਲ੍ਹ ਸਵੀਕਾਰ ਕਰਨਾ ਹੀ ਪਵੇਗਾ। ਇਸ ਨੇ ਜੋ ਕੁਝ ਵਿਖਾਇਆ ਹੈ, ਉਹ ਤੂੰ ਨਹੀਂ ਕਰ ਸਕਿਆ ਬੇਟਾ ਅਰਜਣ।

"ਇਹ ਤੁਸੀਂ ਕੀ ਕਹਿ ਰਹੇ ਹੋ ਗੁਰੂ ਜੀ?" ਅਰਜਣ ਚੌਂਕਿਆ।

"ਦਿਲ ਕਰੜਾ ਕਰਕੇ ਸੁਣ ਬੇਟਾ, ਮੈਂ ਭਾਵੇਂ ਉਸ ਮਹਾਂਪੁਰਖ ਨੂੰ ਨੇੜਿਓਂ ਨਹੀਂ

ਵੇਖਿਆ, ਪਰ ਰੁੱਖਾਂ ਨੇ ਫੁੱਲਾਂ ਨੇ ਉਸ ਦੀ ਸੋਭਾ ਕੀਤੀ ਹੈ। ਪੰਛੀਆਂ ਉਸਦੇ ਗੀਤ ਗਾਏ ਹਨ, ਹਵਾ ਉਸ ਦੀ ਸੁਗੰਧੀ ਇਥੇ ਹਿਮਾਲਾ ਦੀ ਚੋਟੀ ਤੱਕ ਭੀ ਲੈ ਆਈ ਹੈ। ਉਸ ਦੇ ਤੀਰਾਂ ਦੀ ਗਰਜ ਗਗਨ ਮੰਡਲਾਂ ਤੱਕ ਸੁਣੀ ਗਈ ਹੈ। ਉਸ ਦੀ ਤਲਵਾਰ ਦੀ ਚਮਕ ਬਿਜਲੀਆਂ ਨੂੰ ਮਾਤ ਦੇਂਦੀ ਰਹੀ ਹੈ। ਉਸ ਦੀ ਆਤਮਕ ਅਡੋਲਤਾ ਵਾਹ ਵਾਹ! ਸਾਗਰ ਡੋਲ ਜਾਵੇ, ਹਿਮਾਲਾ ਕੰਬ ਜਾਵੇ ਬੇਸ਼ਕ, ਪਰ ਇਸਦੇ ਦ੍ਰਿੜ ਨਿਸ਼ਚੇ ਨੂੰ ਡੋਲਾਇਆ ਨਹੀਂ ਜਾ ਸਕੇਗਾ।" "ਕੀ ਆਖ ਰਹੇ ਹੋ ਮਹਾਰਾਜ? ਕੀ ਹੋ ਗਿਆ ਤੁਹਾਨੂੰ ਅੱਜ, ਮੇਰੇ ਸਾਹਮਣੇ ਕਿਸੇ ਹੋਰ ਦੀ ਸ਼ੋਭਾ ਪਰ ਕੀ ਵੇਖਿਆ ਤੁਸੀਂ ਉਸ ਵਿਚ?" ਅਰਜਣ ਬੇਚੈਨ ਹੋ ਉਠਿਆ।

"ਧਿਆਨ ਨਾਲ ਸੁਣ ਆਰੀਆ ਪੁੱਤਰ"! ਦਰੋਣ ਬੋਲੇ, "ਜਦੋਂ ਮਹਾਂਭਾਰਤ ਦੀ ਜੰਗ ਹੋਈ ਸੀ, ਤਾਂ ਮੋਟਾ ਜਿਹਾ ਕਾਰਨ ਸੀ ਜੂਆ ਤੇ ਜਾਇਦਾਦ ਦੀ ਵੰਡ। ਕੌਰਵਾਂ ਨੇ ਬਲਦੀ ਉੱਪਰ ਤੇਲ ਪਾਉਣ ਵਾਲਾ ਬੁਰਾ ਕੰਮ ਇਹ ਕੀਤਾ ਕਿ ਭਰੀ ਸਭਾ, ਰਾਜ ਦਰਬਾਰ ਵਿਚ ਦ੍ਰੋਪਦੀ ਨੂੰ ਬੇਇੱਜਤ ਕੀਤਾ। ਬਜੁਰਗਾਂ ਵੱਲੋਂ ਸਮਝਾਉਣ ਦੇ ਬਾਵਜੂਦ ਇਸ ਤਬਾਹਕੁਨ ਜੰਗ ਨੂੰ ਰੋਕਿਆ ਨਾ ਜਾ ਸਕਿਆ। ਉਂਜ ਧਿਆਨ ਮਾਰ ਦੇਸ ਉਤੇ ਕਿਸੇ ਬਦੇਸ਼ੀ ਵੱਲੋਂ ਹਮਲਾ ਨਹੀਂ ਕੀਤਾ ਗਿਆ ਸੀ। ਆਰੀਆ ਧਰਮ, ਵੈਦਿਕ ਮਤ ਨੂੰ ਕੋਈ ਖਤਰਾ ਨਹੀਂ ਸੀ। ਦੇਸ਼ ਵਾਸੀ ਅਮਨ ਦਾ ਜੀਵਨ ਬਿਤਾ ਰਹੇ ਸਨ। ਤੁਹਾਡੀ ਭਰਾਵਾਂ ਦੀ ਰਾਜ ਵੰਡ ਕਾਰਨ ਅਨੰਤ ਲੋਕਾਂ ਨੂੰ ਜਾਨ ਗਵਾਉਣੀ ਪਈ।"

ਹੋਰ ਸੁਣ ਮੇਰੇ ਬੱਚੇ ਅਰਜਣ! ਤੈਨੂੰ ਅਸਤਰ ਸ਼ਸ਼ਤਰ ਚਲਾਉਣ ਵਿਚ ਮੈਂ ਭਾਵੇ ਂ ਪੂਰਨ ਮਾਹਰ ਬਣਾ ਦਿੱਤਾ, ਪਰ ਤੂੰ ਕਦੀ ਭੀ ਆਪਣੀ ਸੋਚ ਨਾਲ ਖੁਦ ਫੈਸਲਾ ਨਾ ਕਰ ਸਕਿਆ ਕਿ ਤੀਰ ਕਿਥੇ ਚਲਾਉਣਾ ਹੈ, ਤੇ ਕਦੋਂ ਚਲਾਉਣਾ ਹੈ। ਕੀ ਤੈਨੂੰ ਯਾਦ ਨਹੀਂ, ਤੂੰ ਤਾਂ ਐਨ ਜੰਗ ਦੀ ਸਿਖਰਲੀ ਅਵਸਥਾ ਵਕਤ ਲੜਨੋਂ ਇਨਕਾਰੀ ਹੋ ਗਿਆ ਸੀ, ਸ਼ਸ਼ਤਰ ਜ਼ਮੀਨ ਤੇ ਰੱਖ ਕੇ ਰੋ ਪਿਆ ਸੀ। ਤੇਰਾ ਰਥਵਾਹੀ ਕ੍ਰਿਸ਼ਨ ਅਗਰ ਤੈਨੂੰ ਲੜਨ ਵਾਸਤੇ ਤਿਆਰ ਨਾ ਕਰਦਾ, "ਸਾਰੇ ਯੋਧੇ ਪਹਿਲਾਂ ਹੀ ਮਰ ਚੁੱਕੇ" ਨਾ ਵਿਖਾ ਦਿੰਦਾ, ਤਾਂ ਤੂੰ ਮੈਦਾਨ ਛੱਡ ਕੇ ਨੱਸ ਜਾਣਾ ਸੀ। ਫਿਰ ਜਿਥੇ ਕ੍ਰਿਸ਼ਨ ਜੀ ਕਹਿੰਦੇ ਤੂੰ ਤੀਰ ਚਲਾਉਂਦਾ, ਤੇਰੀ ਆਪਣੀ ਅਕਲ ਕੰਮ ਨਹੀਂ ਕਰਦੀ ਸੀ। ਸੋਲਾਂ ਕਲਾਂ ਸੰਪੂਰਨ ਭਗਵਾਨ ਕ੍ਰਿਸ਼ਨ ਤੇਰਾ ਰਿਸ਼ਤੇਦਾਰ, ਤੇਰੀ ਪਿੱਠ ਤੇ, ਅਣਗਿਣਤ ਰਿਆਸਤਾਂ ਦੇਸ਼ਾਂ ਦੇ ਰਾਜੇ, ਆਪਣੀਆਂ ਫੌਜਾਂ ਸਮੇਤ ਤੇਰੇ ਨਾਲ ਹਮਾਇਤ ਵਿਚ ਤਿਆਰ ਸਨ। ਅਸਲਾ ਬਾਰੂਦ ਰਥ ਘੋੜੇ ਹਾਥੀ, ਅੰਨ ਵਸਤਰ ਦੀ ਕੋਈ ਤੋਟ ਨਹੀਂ.... ਤੂੰ ਫਿਰ ਭੀ ਡੋਲ ਗਿਆ। ਪਰ ਮੈਂ ਸਮੇ ਂ ਦੀ ਧੁੱਪ ਚਾਦਰ ਤੇ ਲਿਖਿਆ ਪੜ੍ਹਿਆ ਹੈ, ਚੰਦ ਸੂਰਜ ਗਵਾਹੀ ਭਰਦੇ ਨੇ, ਕਿ ਜਦੋਂ

ਇਸ ਕਲਜੁਗ ਵਿਚ ਪੇਦਾ ਹੋਏ ਬਹਾਦਰ ਨੇ ਜੰਗ ਲੜੀ ਹੈ, ਤਦੋਂ ਭਾਰਤ ਵਰਸ ਨੂੰ ਗੁਲਾਮੀ ਦੀਆਂ ਜੰਜੀਰਾਂ ਵਿਚ ਜਕੜਿਆਂ 700 ਸਾਲ ਹੋ ਚੁਕੇ ਸਨ। ਵਸਦਾ ਰਸਦਾ ਦੇਸ਼ ਤਬਾਹ ਕਰ ਦਿੱਤਾ ਗਿਆ ਸੀ। ਧਰਮ ਮੰਦਰ ਗਿਰਾਏ ਜਾ ਰਹੇ ਸਨ, ਤਿਲਕ ਜੰਜੂ ਉਤਾਰੇ ਜਾ ਰਹੇ ਸਨ। ਦੇਸ਼ ਦੀ ਆਬਰੂ ਦੁਨੀਆ ਦੇ ਬਜਾਰਾਂ ਵਿਚ ਨੀਲਾਮ ਹੋ ਰਹੀ ਸੀ। ਇਸ ਕੋਲ ਨਾ ਕੋਈ ਰਾਜ ਨਾ ਕਿਲ੍ਹੇ, ਨ ਫੌਜਾਂ ਨਾ ਹਾਥੀ ਘੋੜੇ। ਨਾ ਰਾਜੇ ਮਹਾਰਾਜਿਆਂ ਵਲੋਂ ਕੋਈ ਸਹਾਇਤਾ। ਨਾ ਅੰਨ ਧੰਨ ਦੇ ਭੰਡਾਰ ਨਾ ਹਥਿਆਰਾਂ ਬਾਰੂਦ ਦੇ ਜਖੀਰੇ। ਸਗੋਂ ਆਪਣੇ ਹੀ ਗੁਆਂਢੀ ਰਾਜੇ ਦਗਾ ਦੇ ਗਏ, ਦੇਸ਼ ਦੇ ਦੁਸ਼ਮਣ ਨਾਲ ਜਾ ਰਲੇ। ਲੜਨ ਵਾਲੇ ਸਾਧਾਰਣ ਲੋਕ ਸਾਧਾਂ ਦੇ ਟੋਲੇ। ਇਸ ਤੀਰ ਅੰਦਾਜ ਨੇ ਜੋ ਅਗਨ ਬਾਣ ਛੱਡੇ ਉਹਨਾਂ ਦੀ ਜੁਆਲਾ ਮੈਂ ਹਿਮਾਲਾ ਤੱਕ ਦਹਿਕਦੀ ਹੋਈ ਵੇਖੀ ਸੀ। ਇਸ ਦੀ ਲਾਸਾਨੀ ਤੇਗ ਦੀ ਚਮਕਾਰ ਹਨ੍ਹੇਰੀਆਂ ਰਾਤਾਂ ਨੂੰ ਚੀਰਦੀ ਹੋਈ ਆਪਣੀ ਅਥਾਹ ਸ਼ਕਤੀ ਦੁਆਰਾ ਧਰਤੀ ਅਕਾਸ਼ ਨੂੰ ਕੰਬਾ ਦਿੰਦੀ ਸੀ। ਦੁਸ਼ਮਣ.. ਨਹੀਂ ਨਹੀਂ ਧਰਮਦੋਖੀ ਲੋਕਾਂ ਦੇ ਟੋਲੇ ਕੱਖਾਂ ਵਾਂਗ ਉੱਡ ਜਾਇਆ ਕਰਦੇ ਸਨ। ਇਸ ਦੇ ਜੈਕਾਰੇ ਦੀ ਗੂੰਜ ਤਾਂ ਅੱਜ ਤੱਕ ਹਵਾ ਦੇ ਬੁਲਿਆਂ ਵਿਚੋਂ ਭੀ ਸੁਣਾਈ ਦੇ ਰਹੀ ਹੈ। ਇਸ ਦੇ ਸਿਖਾਏ ਵਰੋਸਾਏ ਸ਼ੇਰਾਂ ਨੇ ਉਹ ਕੌਤਕ ਵਰਤਾਏ ਜੋ ਮਹਾਂਭਾਰਤ ਦੀ ਜੰਗ ਨੂੰ ਕਿਤੇ ਪਿਛਾਂਹ ਛੱਡ ਗਏ ਤੇ ਨਿਰਾਲਾ ਯੋਧਾ ਸਾਰੇ ਕਾਰਜ ਖੁਦ ਹੀ ਕਰਿਆ ਕਰਦਾ ਸੀ। ਇਸ ਨੇ ਫੌਜਾਂ ਨੂੰ ਸਿੱਖਿਆ ਭੀ ਖੁਦ ਹੀ ਦਿੱਤੀ। ਸੈਨਾ ਦਾ ਚੀਫ਼ ਕਮਾਂਡਰ ਭੀ ਖੁਦ ਹੀ ਹੋਇਆ ਕਰਦਾ ਸੀ। ਅੰਨ ਦਾਣੇ ਤੇ ਅਸਤਰ ਸ਼ਸ਼ਤਰ ਭੀ ਇਸ ਨੂੰ ਖੁਦ ਹੀ ਤਿਆਰ ਕਰਵਾਉਂਣੇ ਪੈਂਦੇ ਸਨ। ਇਹ ਸਭ ਦਾ ਸਤਿਕਾਰਯੋਗ ਧਰਮ ਗੁਰੂ ਭੀ ਸੀ ਤੇ ਇਸ ਦਾ ਕ੍ਰਿਸ਼ਨ ਵਾਂਗ ਕੋਈ ਹੋਰ ਸਲਾਹਕਾਰ ਨਹੀਂ ਸੀ। ਤਤਫੱਟ, ਸਾਰੇ ਫੈਸਲੇ ਇਹ ਖੁਦ ਹੀ ਕਰਿਆ ਕਰਦਾ ਸੀ...।

"ਬੱਸ ਕਰੋ ਅਚਾਰੀਆ ਜੀ ਬੱਸ ਕਰੋ! ਮੈਥੋਂ ਹੋਰ ਕਿਸੇ ਦੀ ਪ੍ਰਸ਼ੰਸ਼ਾ ਬਰਦਾਸ਼ਤ ਨਹੀਂ ਹੁੰਦੀ, ਕੋਈ ਹੋਰ ਗੱਲ ਕਰ ਲਉ" ਅਰਜਣ ਕੁਰਲਾਇਆ।

ਦਰੋਣ ਨੇ ਅਣਸੁਣੀ ਕਰਕੇ ਗੱਲ ਅੱਗੋਂ ਟੋਰੀ "ਵੇਖ ਅਰਜਣ ਅਸੀਂ ਤੇਰਾ ਵਿਰੋਧੀ ਕੋਈ ਨਹੀਂ ਰਹਿਣ ਦਿੱਤਾ। ਇੱਕ ਵਾਰੀ ਸ਼ੱਕ ਪਿਆ ਸੀ, ਪਈ ਇੱਕ ਸ਼ੂਦਰ ਇਕਲੱਵਿਯਾ ਤੇਰੇ ਵਾਸਤੇ ਖਤਰਾ ਬਣ ਸਕਦਾ ਹੈ ਤੇ ਮੈਂ ਖੁਦ ਇਹ ਪਾਪ ਕਰਮ ਕੀਤਾ। ਗੁਰੂ ਦਕਸ਼ਣਾ ਦੇ ਬਹਾਨੇ ਉਸ ਦੇ ਸੱਜੇ ਹੱਥ ਦਾ ਅੰਗੂਠਾ ਕੱਟ ਦਿੱਤਾ, ਤਾਂ ਕਿ ਅੱਗੇ ਨੂੰ ਕਮਾਣ ਦਾ ਚਿੱਲਾ ਨਾ ਚਾਹੜ ਸਕੇ। ਕਰਣ ਤੇਰੇ ਨਾਲੋਂ ਸੈਂਕੜੇ ਗੁਣ ਤਾਕਤਵਰ ਸੀ, ਪਰ ਕ੍ਰਿਸ਼ਨ ਜੀ ਅਤੇ ਤੇਰੀ ਮਾਤਾ ਕੁੰਤੀ ਰਾਹੀਂ ਉਸ ਦੀਆਂ ਸਾਰੀਆਂ ਸ਼ਕਤੀਆਂ ਖੋਹ ਲਈਆਂ, ਤਾਂ ਕਿ ਤੈਨੂੰ ਜੇਤੂ ਘੋਸ਼ਿਤ ਕੀਤਾ ਜਾ ਸਕੇ। ਕਰਣ ਦਾ ਕੀ ਹੈ ਉਹ ਤਾਂ

ਵਿਚਾਰਾ ਸੂਦ ਪੁੱਤਰ ਸੀ। ਕਿਸੇ ਨੂੰ ਜਮੀਨ ਤੋਂ ਚੁੱਕ ਕੇ ਉੱਪਰ ਉਠਾਉਣਾ ਹੋਵੇ ਤਾਂ ਜ਼ਿਆਦਾ ਮੁਸ਼ਕਲ ਨਹੀਂ ਹੈ। ਪਰ ਜੇ ਕੋਈ ਕਿਸੇ ਡੂੰਘੀ ਖਾਈ ਵਿਚ, ਹਨੇਰੀ ਗੁਫਾ ਵਿਚ, ਜਾਂ ਭਿਆਨਕ ਦਲਦਲ ਵਿਚ ਧਸਿਆ ਪਿਆ ਹੋਵੇ, ਉਸ ਨੂੰ ਬਾਹਰ ਕੱਢਣਾ ਸਾਵੇਂ ਪੈਰੀ ਖੜ੍ਹਾ ਕਰਨਾ, ਹਿੰਮਤ ਹੌਸਲਾ ਭਰਨਾ ਤੇ ਸਦੀਆਂ ਤੋਂ ਰਾਜ ਮਦ ਵਿਚ ਅੰਨ੍ਹੇ ਹੋਏ ਧਰਮ ਦੋਖੀਆਂ ਨਾਲ ਲੜਾ ਦੇਣ ਦੀ ਸਮਰੱਥਾ ਪੈਦਾ ਕਰ ਦੇਣੀ.... ਸ੍ਰਿਸ਼ਟੀ ਦੀ ਅਲੋਕਾਰ ਘਟਨਾ ਸੀ। ਇੱਕ ਪਾਸੇ ਸਾਰੇ ਹੀ ਸੂਦ ਪੁੱਤਰ, ਦੂਜੇ ਬੰਨੇ ਜਾਤੀ ਨਸ਼ੇ ਵਿਚ ਅੰਨ੍ਹੇ ਹੋਏ ਧਰਮ ਦੋਖੀ। ਖੁਦਾ ਦੀ ਖਲਕਤ ਤੇ ਕਹਿਰ ਢਾਹੁਣ ਵਾਲੇ ਖੁਦਾ ਨੂੰ ਮੰਨਣ ਦਾ ਨਾਟਕ ਕਰਨ ਵਾਲੇ ਪਾਪੀ ਟੋਲੇ। ਇਸ ਨੇ ਸੂਦ ਪੁੱਤਰਾਂ ਦੇ ਅੰਗੂਠੇ ਨਹੀਂ ਕੱਟੇ, ਸ਼ਸ਼ਤਰ ਖੋਹ ਕੇ ਜ਼ਾਲਮ ਬਘਿਆੜਾਂ ਦੇ ਹਵਾਲੇ ਨਹੀਂ ਕੀਤਾ, ਸੂਦ ਪੁੱਤਰਾਂ ਨੂੰ ਸ਼ਰਮਸਾਰ ਨਹੀ਼ ਕੀਤਾ ਸਗੋਂ ਆਪਣੇ ਪੁੱਤਰ ਆਖ ਕੇ ਮਾਣ ਦਿੱਤਾ। ਸਾਰਿਆਂ ਨੂੰ ਸਾਂਝਾ ਧਰਮ ਉਪਦੇਸ਼ ਦਿੱਤਾ। ਸਭ ਅਸਤਰਾਂ ਸ਼ਸ਼ਤਰਾਂ ਨਾਲ ਧਰਮ ਅਤੇ ਸਵੈਮਾਣ ਦੀ ਰਾਖੀ ਕਰਨੀ ਸਿਖਾਈ। ਬੇ-ਗੈਰਤ ਜੀਵਨ ਨਾਲੋਂ ਸੂਰਮਿਆਂ ਵਾਂਗ ਮਰਨਾ ਸਿਖਾਇਆ ਤੇ ਜਦੋਂ ਕਦੀ ਇਹ ਮਹਾਨ ਯੋਧਾ ਗਾਂਡੀਵ (ਕਮਾਣ) ਤੇ ਚਿੱਲਾ ਚੜ੍ਹਾਉਂਦਾ ਸੀ, ਤਦੋਂ ਗਾਂਡੀਵ ਦੀਆਂ ਹੱਡੀਆਂ ਕੜਕ ਜਾਂਦੀਆਂ ਸਨ। ਦੁਸ਼ਮਣ ਦਲ ਵਿਚ ਹਾਹਾਕਾਰ ਮਚ ਜਾਂਦੀ ਸੀ। ਹਵਾ ਨੂੰ ਚੀਰਦਾ ਬੱਦਲਾਂ ਨੂੰ ਅੱਗ ਲਾਉਂਦਾ ਇਹ ਅਗਨਬਾਣ ਧਰਮ ਦੋਖੀਆਂ ਤੇ ਡਿੱਗਦਾ ਸੀ, ਤਦੋਂ ਧਰਤੀ ਕੰਬਣ ਲੱਗ ਜਾਂਦੀ ਸੀ। ਸਮੁੰਦਰ ਡੋਲ ਜਾਂਦੇ ਸਨ।..."

"ਅਚਾਰੀਆ ਜੀ! ਜਬਾਨ ਨੂੰ ਲਗਾਮ ਦਿਓ, ਵਰਨਾਂ ਮੈਂ ਕੋਈ ਸਖਤ ਕਦਮ ਚੁੱਕਣ ਲਈ ਮਜ਼ਬੂਰ ਹੋਵਾਂਗਾ। ਤੁਹਾਡੇ ਦਿਮਾਗ ਨੂੰ ਕੀ ਹੋ ਗਿਆ ਅੱਜ? ਕਿਸ ਰਾਹ ਪੈ ਗਏ ਹੋ ਤੁਸੀਂ? ਪਤਾ ਨਹੀਂ ਕਿਸ ਬੁਰੇ ਵਕਤ ਮੈਂ ਇਸ ਕੰਬਖਤ ਤੀਰ ਅੰਦਾਜ਼ ਦੀ ਗੱਲ ਛੇੜ ਬੈਠਾ...।" ਅਰਜਣ ਪੂਰੇ ਕਰੋਧ ਵਿਚ ਉੱਬਲ ਰਿਹਾ ਸੀ।

"ਸ਼ਾਂਤੀ ਬੇਟਾ ਸ਼ਾਂਤੀ ਰੱਖ ! ਧੀਰਜ ਨਾਲ ਸੁਣ!.... ਜਦੋਂ ਮੈਂ ਤੁਹਾਡੀ ਅਸਤਰ ਸ਼ਸ਼ਤਰ ਵਿੱਦਿਆ ਦੀ ਪ੍ਰੀਖਿਆ ਲੈ ਰਿਹਾ ਸਾਂ ਤਾਂ ਮੈਂ ਤੁਹਾਨੂੰ ਸਾਰਿਆਂ ਨੂੰ ਵਾਰੀ ਵਾਰੀ ਇੱਕ ਪੰਛੀ ਫੁੰਡਣ ਵਾਸਤੇ ਕਿਹਾ ਸੀ। ਪਰ ਜਦੋਂ ਤੇਰੀ ਵਾਰੀ ਆਈ ਤਾਂ ਤੂੰ ਕਿਹਾ ਸੀ ਕਿ ਮੈਨੂੰ ਪੰਛੀ ਨਹੀਂ ਦਿਸਦਾ ਕੇਵਲ ਪੰਛੀ ਦੀ ਅੱਜ ਨਜ਼ਰ ਆਉਂਦੀ ਹੈ। ਤੂੰ ਤੀਰ ਛੱਡਿਆ ਤੇ ਤੀਰ ਪੰਛੀ ਦੀ ਅੱਖ ਵਿੰਨ ਗਿਆ ਸੀ। ਸਾਰਿਆਂ ਦੇ ਮੂੰਹੋਂ ਆਪ ਮੁਹਾਰੇ ਤੇਰੀ ਵਾਹ ਵਾਹ ਹੋਈ ਸੀ। ਮੈਂ ਉਸੇ ਵਕਤ ਤੈਨੂੰ ਸ਼੍ਰੋਮਣੀ ਤੀਰ ਅੰਦਾਜ਼ ਦਾ ਖਿਤਾਬ ਦੇ ਦਿੱਤਾ। ਤੂੰ ਮੱਛੀ ਦੀ ਅੱਖ ਨੂੰ ਭੀ ਨਿਸ਼ਾਨਾ ਬਣਾਇਆ ਦ੍ਰੋਪਦੀ ਨੂੰ ਵਰਨ ਖਾਤਰ ਕੇਵਲ। ਤਾਂ ਭੀ ਤੇਰੀ ਜੈ ਜੈ ਕਾਰ ਦੇ ਡੰਕੇ ਵਜੇ ਸਨ। ਉਸ ਦੁਆਪੁਰ ਜੁਗ ਦਾ ਤੂੰ ਸੱਚ

ਮੁੱਚ ਹੀ ਲਾਜਵਾਬ ਤੀਰ ਅੰਦਾਜ਼ ਸੀ। ਜੁਗ ਬਦਲ ਗਿਆ, ਤੇਰਾ ਨਾਮ ਧੁੰਦਲਾ ਪੈਣਾ ਸ਼ੁਰੂ ਹੋ ਗਿਆ। ਤੇਰੀ ਜੰਗ ਆਪਣੇ ਆਪ ਵਾਸਤੇ ਸੀ, ਆਪਣੇ ਪਿਤਰੀ ਰਾਜ ਲਈ ਸੀ। ਵੇਖ ਤੇਰਾ ਪੁੱਤਰ ਅਭਿਮੰਨੂੰ ਜੰਗ ਵਿਚ ਜਦੋਂ ਮਾਰਿਆ ਗਿਆ ਸੀ ਤੂੰ ਉਸ ਵਕਤ ਭੀ ਲੜਨੋਂ ਨਾਂਹ ਕਰ ਦਿੱਤੀ। ਫਿਰ ਪੁੱਤਰ ਦੇ... ਕਾਤਲ ਨੂੰ ਸੂਰਜ ਡੁੱਬਣ ਤੋਂ ਪਹਿਲਾਂ ਮਾਰ ਮੁਕਾਉਣ ਦਾ ਪ੍ਰਣ ਕੀਤਾ। ਜੇ ਕਾਮਯਾਬ ਨਾ ਹੋਇਆ ਤਾਂ "ਅੱਗ ਵਿਚ ਸੜ ਮਰਾਂਗਾ" ਆਖਿਆ ਸੀ। ਇਹ ਤਾਂ ਕ੍ਰਿਸ਼ਨ ਨੇ ਛਲ ਮਾਇਆ ਨਾਲ ਤੈਨੂੰ ਕਾਮਯਾਬੀ ਦਿਵਾ ਦਿੱਤੀ, ਵਰਨਾਂ ਤੂੰ ਉਸ ਵਕਤ ਆਤਮ ਦਾਹ ਕਰ ਲੈਣਾ ਸੀ"...।

"ਗੁਰੂ ਜੀ ਤੁਹਾਡੀਆਂ ਗੱਲਾਂ ਸੱਚ ਦੇ ਨੇੜੇ ਪ੍ਰਤੀਤ ਹੋ ਰਹੀਆਂ ਨੇ। ਪਰ ਗੱਲ ਨੂੰ ਛੇਤੀ ਕਿਨਾਰੇ ਲਾਓ। ਅਰਜਣ ਦੀਆਂ ਨਸਾਂ ਢਿੱਲੀਆਂ ਪੈ ਰਹੀਆਂ ਸਨ।"

"ਹਾਂ ਮੇਰੇ ਆਰੀਆ ਪੁੱਤਰ ਲਾਡਲੇ ਸੁਣ! ਮੈਂ ਇਸ ਜੁਗ ਦੇ ਲਾਮਿਸਾਲ ਤੀਰ ਅੰਦਾਜ਼ ਨੂੰ ਇੱਕ ਦਿਨ ਇਸ਼ਾਰੇ ਨਾਲ ਪੁੱਛਿਆ, ਕੀ ਤੁਹਾਨੂੰ ਔਹ ਸਾਹਮਣੇ ਬੈਠੇ ਪੰਛੀ ਨਜ਼ਰ ਆਉਂਦੇ ਹਨ? ਕਹਿਣ ਲੱਗੇ ਨਹੀਂ, ਫਿਰ ਤੁਹਾਨੂੰ ਵਿਚਕਾਰਲੇ ਪੰਛੀ ਦੀ ਅੱਖ ਤਾਂ ਨਜਰ ਆ ਹੀ ਨਹੀਂ ਸਕਦੀ। ਆਖਣ ਲੱਗੇ ਨਹੀਂ। ਫਿਰ ਤੁਹਾਨੂੰ ਔਹ ਰੁੱਖ ਨਜਰ ਆਉਂਦਾ ਹੈ ਜਿਸ ਤੇ ਪੰਛੀ ਬੈਠੇ ਹਨ ਆਖਣ ਲੱਗੇ ਨਹੀਂ। ਮੈਂ ਹੈਰਾਨ ਹੋ ਕੇ ਪੁੱਛਿਆ ਤੁਹਾਨੂੰ ਕੁਝ ਦਿਸਦਾ ਭੀ ਹੈ ਕਿ ਨਹੀਂ? ਆਖਣ ਲੱਗੇ, ਮੈਨੂੰ ਸਾਰੀਆਂ ਸਥੂਲ ਵਸਤਾਂ ਭੀ ਦਿਸਦੀਆਂ ਹਨ ਤੇ ਸੂਖਮ ਭੀ ਪਰ ਇਸ ਵਕਤ ਮੈਨੂੰ ਰੁੱਖ, ਪੰਛੀ ਜਾਂ ਪੰਛੀ ਦੀ ਅੱਖ ਨਹੀਂ ਦਿਸਦੀ ਮੈਨੂੰ ਧਰਮ ਦੋਖੀਆਂ ਦੀ ਪਾਪਾਂ ਨਾਲ ਭਰੀ ਰੂਹ ਨਜ਼ਰ ਆਉਂਦੀ ਹੈ। ਮੈਂ ਇੱਕ ਪੰਛੀ ਤੇ ਤੀਰ ਨਹੀਂ ਛੱਡਾਂਗਾ ਸਗੋਂ ਪਾਪੀਆਂ ਦੀ ਆਤਮਾ ਤੇ ਪਰਹਾਰ ਕਰਾਂਗਾ। ਇਹਨਾਂ ਦੇ ਮਨਾਂ ਨੂੰ ਫੁੰਡ ਦਿਆਂਗਾ ਤੇ ਉਸ ਨੇ ਮੇਰੇ ਵੇਖਦਿਆਂ-ਵੇਖਦਿਆਂ ਅਨੇਕ ਪਾਪੀਆਂ ਦੇ ਮਲੀਨ ਮਨਾਂ ਨੂੰ ਤੀਰ ਨਾਲ ਫੁੰਡ ਦਿੱਤਾ। ਲੋਕ ਪ੍ਰਲੋਕ ਵਿਚ ਜੈ ਜੈ ਕਾਰ ਹੋਈ। ਨਾ ਉਹ ਪੁੱਤਰਾਂ ਦੇ ਲੇਖੇ ਲੱਗਣ ਤੇ ਵਿਲ੍ਹਕਿਆ ਨਾ ਮਾਤਾ ਪਿਤਾ ਦੇ ਸ਼ਹੀਦ ਹੋਣ ਤੇ। ਨਾ ਆਤਮਦਾਹ ਦਾ ਪ੍ਰਣ ਕੀਤਾ... ਅੱਜ ਦੁਨੀਆ ਦੇ ਕੋਨੇ-ਕੋਨੇ ਵਿਚ ਉਹਨਾਂ ਦੇ ਗੀਤ ਹਨ, ਵਡਿਆਈਆਂ ਹਨ ਚਰਚਾ ਹੈ। ਇਹ ਸੀ ਮਹਾਬਲੀ ਤੀਰ ਅੰਦਾਜ਼ ਸਤਿਗੁਰੂ ਗੋਬਿੰਦ ਸਿੰਘ ਜੀ! ਮੇਰੀ ਨਮਸ਼ਕਾਰ ਹੈ ਉਸਨੂੰ... 1 ਤੂੰ ਭੀ ਸੀਸ ਝੁਕਾ....। ਤੇ ਅਰਜਣ ਦੇ ਦੋਵੇਂ ਹੱਥ ਜੁੜ ਗਏ, ਸਿਰ ਝੁਕ ਗਿਆ, ਅੱਖਾਂ ਵਿਚੋਂ ਵੈਰਾਗ ਦੇ ਹੰਝੂਆਂ ਦੀ ਧਾਰਾ ਵਹਿ ਟੁਰੀ। ਰੁਮਕਦੀ ਹਵਾ ਨੇ ਪਿਆਰ ਵਿਚ ਆ ਕੇ ਗੁੰਜਾਰ ਪਾਈ

ਵਾਹਿਗੁਰੂ ਜੀ ਕਾ ਖਾਲਸਾ,<br>
ਵਾਹਿਗੁਰੂ ਜੀ ਕੀ ਫਤਿਹ।



# ਇਤਿਹਾਸ ਦੀ ਮੌਤ

ਜਦੋਂ ਕੋਈ ਰੱਬੀ ਨੂਰ ਧਰਤੀ ਨੂੰ ਸੋਧਣ-ਸੰਵਾਰਨ ਲਈ, ਆਪਣੇ ਪਵਿੱਤਰ ਉਪਦੇਸ਼ ਜੀਵਾਂ ਸਨਮੁਖ ਮਾਂਜ, ਸੰਵਾਰ ਕੇ ਰੱਖਦਾ ਹੈ, ਤਦੋਂ ਹੀ ਇਤਿਹਾਸ ਦਾ ਵਰਤਾਰਾ ਸ਼ੁਰੂ ਹੋ ਜਾਂਦਾ ਹੈ। ਇਨ੍ਹਾਂ ਉਪਦੇਸ਼ਾਂ ਨੇ ਜਦੋਂ-ਜਦੋਂ ਭੀ ਅਮਲੀ ਰੂਪ ਧਾਰਨ ਕੀਤਾ, ਤਾਂ ਇਤਿਹਾਸ ਸਾਕਾਰ ਹੋ ਉਠਦਾ ਹੈ। ਮਹਾਂ ਪੁਰਖਾਂ ਦਾ ਸੰਸਾਰ ਤੇ ਆਉਣਾ ਭੀ ਤਾਂ ਇੱਕ ਸੁੰਦਰ, ਇਤਿਹਾਸਕ ਘਟਨਾ ਹੀ ਹੁੰਦੀ ਹੈ। ਜੋ ਕੁੱਝ ਧਰਤੀ ਦੇ ਕਿਸੇ ਖਿੱਤੇ ਵਿਚ ਚੰਗਾ ਜਾਂ ਮੰਦਾ ਵਾਪਰਿਆ ਹੈ, ਉਸਨੂੰ ਇੰਨ-ਬਿੰਨ ਪੇਸ਼ ਕਰਕੇ, ਲਿਖਤ ਜਾਂ ਕਿਸੇ ਹੋਰ ਮਾਧਿਅਮ ਰਾਹੀਂ ਆਉਣ ਵਾਲੀਆਂ ਨਸਲਾਂ ਲਈ ਸੁਰੱਖਿਅਤ ਕਰਨਾ ਹੀ ਇਤਿਹਾਸ ਕਹਾਉਂਦਾ ਹੈ। ਕੋਈ ਮਨੁੱਖ ਦੁਨੀਆਂ ਵਿਚ ਮਿਲ ਸਕੇਗਾ, ਜੋ ਹੂ-ਬ-ਹੂ ਘਟਨਾਵਾਂ ਨੂੰ ਬਿਆਨ ਕਰ ਸਕੇ, ਜਿਵੇਂ ਕਿ ਉਹ ਵਾਪਰੀਆਂ ਸਨ? ਜੀ ਨਹੀਂ, ਇਸ ਤਰ੍ਹਾਂ ਸੰਭਵ ਨਹੀਂ ਹੈ। ਪਹਿਲੀ ਗੱਲ ਕਿ ਅਸਲ ਘਟਨਾ ਵਾਪਰਨ ਤੋਂ ਕਿੰਨਾ ਸਮਾਂ ਬਾਅਦ, ਲਿਖਤ ਤਿਆਰ ਕੀਤੀ ਜਾਂਦੀ ਹੈ ਕਿਉਂਕਿ ਸਮਾਂ ਬੀਤਣ ਨਾਲ ਘਟਨਾ ਦਾ ਦਰਦ ਮੱਠਾ ਪੈਣਾ ਸ਼ੁਰੂ ਹੋ ਜਾਂਦਾ ਹੈ। ਫਿਰ ਘਟਨਾ ਦੇ ਸਬੂਤ ਮਿਟਣ ਲੱਗ ਪੈਂਦੇ ਹਨ। ਅੱਗੋਂ ਲੇਖਕ ਦਾ ਮਾਨਸਿਕ ਪੱਧਰ ਕਿੰਨਾ ਕੁ ਹੈ? ਸਾਡੇ ਬਹੁਤੇ ਇਤਿਹਾਸਕਾਰਾਂ ਨੂੰ ਨਾਵਾਂ-ਥਾਵਾਂ ਤੇ ਘਟਨਾਵਾਂ ਬਾਰੇ ਸਾਧਾਰਣ ਜਿਹੀ ਜਾਣਕਾਰੀ ਹੈ। ਉਨ੍ਹਾਂ ਦੀਆਂ ਲਿਖਤਾਂ ਵਿਚੋਂ ਬੜੀ ਮਿਹਨਤ ਨਾਲ ਕੋਈ ਸੁੱਚਾ ਮੋਤੀ ਸ਼ਾਇਦ ਕਦੀ ਲੱਭ ਪਵੇ। ਲੇਖਕ ਜਿਸ ਸਭਿਅਤਾ ਵਿਚ ਪਲਿਆ, ਪ੍ਰਵਾਨ ਚੜ੍ਹਿਆ ਹੈ, ਉਸ ਅਨੁਸਾਰ ਉਹ ਘਟਨਾਵਾਂ ਨੂੰ ਸਮਝੇਗਾ ਤੇ ਬਿਆਨ ਕਰੇਗਾ। ਲੇਖਕ ਜਿਸ ਧਰਮ ਨੂੰ ਮੰਨਣ ਵਾਲਾ ਹੈ, ਉਸ ਮੁਤਾਬਕ ਉਸਦੀ ਮਨੋਸਥਿਤੀ ਪ੍ਰਵਾਨ ਚੜ੍ਹਦੀ ਹੈ। ਉਸੇ ਪਰਿਪੇਖ ਵਿਚ ਉਹ ਹੋਈ ਬੀਤੀ ਨੂੰ ਵਰਣਨ ਕਰਦਾ ਹੈ। ਜਾਂ ਇਹ ਭੀ ਜੋੜ ਲਈਏ ਕਿ ਲੇਖਕ ਦਾ ਸਮਾਜਕ ਰੁਤਬਾ ਕਿੰਨਾ ਕੁ ਵੱਡਾ ਹੈ, ਕਿਉਂਕਿ ਇਸ ਰੁਤਬੇ ਰਾਹੀਂ "ਕਈ ਉਚੀਆਂ ਥਾਵਾਂ ਤੇ ਬੇਰੋਕ ਪੁੱਜ ਸਕਦਾ ਹੈ", ਜਿਥੋਂ ਕਈ ਤਰ੍ਹਾਂ ਦੀ ਕੀਮਤੀ ਜਾਣਕਾਰੀ ਮਿਲ ਸਕਦੀ ਹੈ। ਲੇਖਕ ਕੋਲ ਖੋਜ ਜਾਂ ਲਿਖਣ ਲਈ ਸਾਧਨ ਕਿਹੋ ਜਿਹੇ ਹਨ? ਉਹ ਕਿੰਨੀਆਂ ਕੁ ਭਾਸ਼ਾਵਾਂ ਦਾ ਗਿਆਨ ਰੱਖਦਾ ਹੈ, ਤੇ ਉਸਦੀ ਉਮਰ ਅਤੇ ਜ਼ਿੰਦਗੀ ਵਿਚ ਹੰਡਾਇਆ ਤਜ਼ਰਬਾ ਕਿੰਨਾ ਹੈ? ਬਸ ਇਨ੍ਹਾਂ

ਮੋਟੇ ਨੁਕਤਿਆਂ ਨੂੰ ਸਮਝਣ ਤੋਂ ਬਾਅਦ ਗੱਲ ਅੱਗੇ ਟੁਰਦੀ ਹੈ।

ਸੰਸਾਰ ਵਿਚ ਜਿੰਨਾ ਕੁ "ਪ੍ਰਚਲਤੀ/ਪ੍ਰਵਾਨਿਤ ਇਤਿਹਾਸ" ਹੈ, ਇਹ ਸਾਰੇ "ਜੇਤੂ ਲੋਕਾਂ ਵੱਲੋਂ" ਲਿਖਿਆ ਗਿਆ ਹੈ। ਜੇਤੂਆਂ ਦੀ ਪ੍ਰਸੰਸਾ ਵਿਚ ਲਿਖਿਆ ਗਿਆ ਹੈ। ਹਾਰੇ ਹੋਏ ਲੋਕਾਂ ਦਾ ਦਰਦ ਕੌਣ ਪੇਸ਼ ਕਰੇ? ਜਿਵੇਂ ਉਨ੍ਹਾਂ ਨੂੰ ਬਿਨਾਂ ਕਾਰਨ ਨਿਸ਼ਾਨਾ ਬਣਾਇਆ ਗਿਆ, ਸਮੂਹਕ ਕਤਲ ਕੀਤੇ, ਬੱਚੇ, ਬੁੱਢੇ ਤੇ ਔਰਤਾਂ ਤਕ ਨੂੰ ਬੇਰਹਿਮੀ ਨਾਲ ਕੁਚਲਿਆ ਗਿਆ, ਅੱਗਾਂ ਲਾ ਕੇ ਸਭ ਕੁੱਝ ਸੁਆਹ ਕਰ ਦਿੱਤਾ ਗਿਆ, ਧਰਮ ਅਸਥਾਨਾਂ ਨੂੰ ਮਿੱਟੀ ਵਿਚ ਮਿਲਾ ਦਿੱਤਾ ਗਿਆ...। ਇਹਨਾਂ ਖੌਫਨਾਕ ਕਾਰਿਆਂ ਨੂੰ ਕੋਈ ਬਿਆਨ ਕਰ ਸਕਦਾ ਹੈ? ਜਿਹੜੇ ਲੋਕ ਖੁਦ ਮਰ ਚੁੱਕੇ ਹਨ, ਜੀਵਤ ਲੋਕ ਹਾਰਕੇ ਗੁਲਾਮੀ ਗਲ ਪੁਆ ਚੁੱਕੇ ਹਨ, ਉਹਨਾਂ ਦੇ ਹੱਕ ਵਿਚ, ਲਿਖਣ ਦਾ ਮਤਬਲ ਹੈ, ਹਾਰਿਆਂ ਹੋਇਆਂ ਦੇ ਸਾਥੀ ਬਣਨਾ। ਹਾਰੇ ਹੋਏ ਲੋਕਾਂ ਦੀ ਹਮਾਇਤ ਕਰਕੇ ਪ੍ਰਤੱਖ ਪ੍ਰਾਪਤੀ ਕੋਈ ਨਹੀਂ ਹੋਣੀ, ਪਰ ਜ਼ੋਰਾਵਰਾਂ ਦੀ ਕ੍ਰੋਪੀ ਵਾਧੂ ਦੀ ਗਲ ਆ ਪਵੇਗੀ। ਫਿਰ ਕੀ ਲੋੜ ਕੋਈ ਆਖੇ "ਆ ਬੈਲ ਮੈਨੂੰ ਮਾਰ" ਦੂਸਰੇ ਪਾਸੇ ਜੇਤੂ ਲੋਕਾਂ ਦੀ ਪ੍ਰਸੰਸਾ ਵਿਚ ਦੋ ਅੱਖਰ ਲਿਖਣ ਬਦਲੇ ਉਨ੍ਹਾਂ ਦੇ ਨਜ਼ਰ-ਏ-ਕਰਮ ਬਣਾਂਗੇ। ਮਾਣ-ਸਨਮਾਨ ਮਿਲੇਗਾ, ਨਗਦ ਨਰਾਇਣ ਹਾਜ਼ਰੀ ਭਰ ਸਕਦੇ ਹਨ। ਅਹੁਦੇ ਰੁਤਬੇ ਮਿਲ ਸਕਦੇ ਹਨ। ਬਸ ਆਮ ਲੇਖਕ, ਇਤਿਹਾਸਕਾਰ, ਜਾਂ ਕਵੀ ਜੋ

"ਸਚੁ ਕੀ ਬਾਣੀ ਨਾਨਕ ਆਖੈ
ਸਚੁ ਸੁਣਾਇਸੀ ਸਚ ਕੀ ਬੇਲਾ" (ਪੰਨਾ 722)

ਆਖਣ ਦੀ ਜੁਰਅੱਤ ਕਰਦਾ ਹੈ।

ਬਹੁ ਗਿਣਤੀ ਦੇ ਜ਼ੋਰ ਨਾਲ ਇਕੋ ਝੂਠ ਨੂੰ ਬਾਰ-ਬਾਰ ਸੱਚ ਬਣਾ ਕੇ ਪੇਸ਼ ਕੀਤਾ ਜਾਵੇ, ਉਹ ਵੀ "ਸੱਚ ਦੀ ਥਾਂ ਪਾ ਲੈਂਦਾ ਹੈ"। ਪੈਸੇ ਦੇ ਜ਼ੋਰ ਨਾਲ ਲੇਖਕਾਂ ਦੀ ਜ਼ੁਬਾਨ ਬੰਦ ਕਰ ਦਿੱਤੀ ਜਾਂਦੀ ਹੈ, ਕਲਮਾਂ ਖ਼ਰੀਦ ਲਈਆਂ ਜਾਂਦੀਆਂ ਹਨ। ਅੱਜ ਮੀਡੀਆ ਬਹੁਤ ਜ਼ੋਰਾਵਰ ਬਣ ਗਿਆ ਹੈ, ਇਸਦੀ ਵਰਤੋਂ-ਦੁਰਵਰਤੋਂ ਰਾਹੀਂ ਰੱਸੀ ਨੂੰ ਸੱਪ ਤੇ ਸੱਪ ਨੂੰ ਰੱਸੀ ਸਹਿਜੇ ਹੀ ਬਣਾਇਆ ਜਾ ਸਕਦਾ ਹੈ। ਪੱਥਰ ਦੇ ਟੁਕੜੇ ਨੂੰ ਰੱਬ 'ਤੇ ਰੱਬ ਨੂੰ ਖਿਲੌਣਾ ਬਣਾ ਦੇਣਾ ਭੀ ਬਹੁਤ ਸੁਖਾਲਾ ਹੈ। ਮਨੁੱਖੀ ਸੋਚ ਖ਼ਾਸ ਵਸਤੂਆਂ ਰਾਹੀਂ ਭੀ ਇਤਿਹਾਸ ਨਾਲ ਜਜ਼ਬਾਤੀ ਸਾਂਝ ਰੱਖਦੀ ਹੈ। ਜੇਤੂ ਲੋਕ ਹਰ ਹੀਲਾ ਵਰਤ ਕੇ, ਹਾਰੇ ਲੋਕਾਂ ਦੀਆਂ ਇਤਿਹਾਸਕ ਨਿਸ਼ਾਨੀਆਂ ਪੂਰੀ ਹੁਸ਼ਿਆਰੀ ਨਾਲ ਖ਼ਤਮ ਕਰਦੇ ਹਨ ਤਾਂ ਕਿ ਕਦੀ ਪੁਰਾਤਨ ਚਿੰਨ੍ਹ ਵੇਖਕੇ ਭੀ, ਗ਼ੁਲਾਮ ਨੂੰ ਆਪਣੇ ਪਿਛੋਕੜ ਦੀ ਯਾਦ ਨਾ ਆ ਜਾਵੇ। ਜਦੋਂ ਕੋਈ ਮਾਣ ਕਰਨ ਯੋਗ ਵਸਤੂ ਨਾ ਰਹੀ, ਸਵੈਮਾਣ ਭਰੀ ਘਟਨਾ ਨਾ ਰਹੀ,

ਫਿਰ ਮਾਣ ਕਾਹਦੇ ਤੇ ਕਰਨਾ ਹੋਇਆ? ਇਸ ਲਈ ਜੇਤੂ ਦਰਿੰਦੇ ਕਿਸੇ ਨਾ ਕਿਸੇ ਬਹਾਨੇ ਯਾਦ ਚਿੰਨ, ਇਤਿਹਾਸਕ ਨਿਸ਼ਾਨੀਆਂ, ਖ਼ਤਮ ਕਰਨ ਵਿਚ ਢਿੱਲ ਨਹੀਂ ਕਰਦੇ। ਥਾਂ-ਥਾਂ ਬੋਧੀ ਮੰਦਰ ਤੋੜੇ ਗਏ। ਇਹ ਸਭ ਕਿਸੇ ਹੋਰ ਵੱਲੋਂ ਨਹੀਂ ਇੱਕ ਪੂਰੀ ਸਾਜਿਸ਼ ਤਹਿਤ, ਹਿੰਦੂਆਂ ਦੀ ਪੁਨਰ ਸੁਰਜੀਤੀ ਦੇ ਅਲੰਬਰਦਾਰ ਸੰਕਰਾਚਾਰੀਆ ਨੇ ਕੀਤਾ, ਕਰਾਇਆ। ਇਸੇ ਤਰ੍ਹਾਂ ਕੁੱਝ ਬਹਾਨੇ ਘੜਕੇ ਮੁਸਲਮਾਨ ਹਾਕਮਾਂ ਵੱਲੋਂ, ਹਿੰਦੂ ਸਮਾਜ ਨੂੰ ਪੁੰਜ ਕੇ ਬੇਪਤ ਕੀਤਾ ਗਿਆ, ਮੰਦਰ ਢਾਹੇ ਗਏ...। ਸਿੱਖਾਂ ਦੇ ਗੁਰਦੁਆਰੇ "ਆਪਣੀ ਸਰਕਾਰ" ਵੱਲੋਂ ਢਾਹੇ ਗਏ, ਪੁਰਾਤਨ ਰੈਫਰੈਂਸ ਲਾਇਬਰੇਰੀ, ਸਾੜ ਕੇ ਸੁਆਹ ਕੀਤੀ ਗਈ। ਬੱਚਿਆਂ ਨੂੰ ਬੰਨ੍ਹ ਕੇ ਮਾਰਿਆ ਗਿਆ, ਔਰਤਾਂ ਨਾਲ ਵਹਿਸ਼ੀ ਢੰਗ ਦਾ ਸਲੂਕ ਕੀਤਾ ਗਿਆ...। ਕੌਮੀ ਮਾਣ ਤੋੜਨ ਲਈ, ਧਰਮ ਅਸਥਾਨ ਤੇ ਹਮਲਾ ਮਨੁੱਖੀ ਦ੍ਰਿੰਦਗੀ ਦਾ ਤਾਂਡਵ ਨਾਚ, ਸਮੂਹਕ ਬਲਾਤਕਾਰ...।

ਸੋਚ ਮੰਡਲ ਨੂੰ ਪਿਛੇ ਵੱਲ ਲੈ ਜਾਓ ! ਤ੍ਰੇਤੇ ਯੁਗ ਦਾ ਮਹਾਂਬਲੀ ਰਾਵਣ, ਕੀ ਸੱਚਮੁਚ ਕਸੂਰਵਾਰ ਸੀ? ਫਿਰ ਸਭ ਤੋਂ ਪਹਿਲਾਂ ਤਾਂ ਰਾਮ-ਲਛਮਣ ਨੇ ਸਰੂਪਲਤਾ (ਰਾਵਣ ਮਹਾਰਾਜੇ ਦੀ ਕੰਵਾਰੀ ਭੈਣ) ਦੀ ਬੇਪਤੀ ਕੀਤੀ ਸੀ, ਬਿਨਾਂ ਕਿਸੇ ਕਾਰਨ। ਫਿਰ ਧੋਖੇ ਨਾਲ ਬਾਲੀ ਨੂੰ ਰਾਮ ਨੇ ਮਾਰਿਆ, ਉਸਦੀ ਪਤਨੀ ਸੁਗ੍ਰੀਵ ਦੇ ਹਵਾਲੇ ਕਰ ਦਿੱਤੀ। ਰਾਵਣ ਸੀਤਾ ਨੂੰ ਲਿਜਾਕੇ ਭੀ ਉਸਦੀ ਇੱਛਾ ਤੋਂ ਬਗੈਰ ਕੋਈ ਬੁਰਾ ਸਲੂਕ ਨਹੀਂ ਕਰਦਾ। ਰਾਮ ਸੀਤਾ ਦੀ ਅਗਨੀ ਪ੍ਰੀਖਿਆ ਲੈਂਦਾ ਹੈ, ਸੱਚੀ ਹੋਣ ਦੇ ਬਾਵਜੂਦ ਭੀ ਸੀਤਾ ਨੂੰ ਘਰੋਂ ਕੱਢ, ਜੰਗਲ ਵਿਚ ਭੇਜ ਦਿੰਦਾ ਹੈ। ਪਰ ਪੇਸ਼ਕਾਰੀ ਵੇਖੋ! ਰਾਵਣ ਰਾਖਸ਼ ਬਣਾ ਦਿੱਤਾ ਗਿਆ ਹੈ ਤੇ ਜ਼ਾਲਮ ਰਾਜਾ ਰਾਮ, ਭਗਵਾਨ ਥਾਪ ਦਿੱਤਾ ਗਿਆ। ਹੈ ਨਾ ਬਹੁ ਗਿਣਤੀ ਜੇਤੂਆਂ ਦੀ ਕਮਾਲ ਕਲਾ ਕ੍ਰਿਤ? ਦਰਜੋਧਨ ਰਾਜ ਦਾ ਅਸਲੀ ਹੱਕਦਾਰ ਸੀ, ਪਰ ਰਾਜ ਤੋਂ ਵਾਂਝਾ ਕਰ ਦਿੱਤਾ ਗਿਆ। ਕਰਣ ਪਾਂਡਵਾਂ ਦਾ ਸਕਾ ਵੱਡਾ ਭਰਾ, ਸਾਰੇ ਹੱਕਾਂ ਤੋਂ ਮਹਿਰੂਮ ਕਰ ਦਿੱਤਾ ਗਿਆ। ਕਰਣ ਲਾਸਾਨੀ ਯੋਧਾ, ਛਲ-ਕਪਟ ਤੇ ਫਰੇਬ ਨਾਲ ਮਾਰ ਦਿੱਤਾ ਜਾਂਦਾ ਹੈ। ਅਰਜਣ ਜੋ ਅਤੀ ਬੁਜ਼ਦਿਲ ਸੀ, ਉਹ ਜੰਗ ਦਾ ਹੀਰੋ ਬਣਾ ਦਿੱਤਾ ਗਿਆ। ਧਰਮ ਪੁੱਤਰ ਝੂਠ ਭੀ ਬੋਲਦਾ ਹੈ, ਜੂਆ ਭੀ ਖੇਡਦਾ ਹੈ। ਰਾਜ, ਪੈਸਾ, ਮਹਿਲ ਤੇ ਪਤਨੀ ਤੱਕ ਜੂਏ ਵਿਚ ਹਾਰ ਜਾਂਦਾ ਹੈ, ਫਿਰ ਭੀ "ਧਰਮ ਪੁੱਤਰ" ਹੈ। ਕ੍ਰਿਸ਼ਨ ਖ਼ੁਦ ਭੀ ਝੂਠ ਅਤੇ ਫ਼ਰੇਬ ਦੀ ਵਰਤੋਂ ਕਰਦਾ ਹੈ, ਰੁਕਮਣੀ ਅਤੇ ਹੋਰ ਅਨੇਕ ਤੀਵੀਆਂ ਨੂੰ ਜ਼ਬਰੀ ਉਧਾਲ ਲੈ ਜਾਂਦਾ ਹੈ, ਇਸ਼ਨਾਨ ਕਰਦੀਆਂ ਤੀਵੀਆਂ ਦੇ ਕੱਪੜੇ ਚੁੱਕ ਲੈ ਜਾਂਦਾ ਹੈ..। ਜੇਤੂ ਹੋਣ ਕਰਕੇ ਇਹ ਸਾਰੇ ਉਸਦੇ ਚੋਜ ਹਨ। ਹਾਰੇ ਹੋਣ ਕਰਕੇ ਦਰਜੋਧਨ ਤੇ ਕਰਣ ਤ੍ਰਿਸਕਾਰ ਦੇ ਪਾਤਰ ਹਨ ਕਿਉਕਿ ਪਾਂਡੋ ਜਿੱਤ ਗਏ,

ਇਸ ਕਰਕੇ ਉਹਨਾਂ ਦਾ ਕੀਤਾ ਹਰ ਪਾਪ ਜ਼ੁਲਮ ਸਹੀ ਠਹਿਰਾ ਦਿੱਤਾ ਗਿਆ। ਮੁਗਲਾਂ ਇਥੇ ਜੇਤੂ ਹੋ ਕੇ ਜੋ ਕਹਿਰ ਢਾਹੇ, ਉਹਨਾਂ ਦੀਆਂ ਕੁੱਝ ਵੰਨਗੀਆਂ ਇਤਿਹਾਸ ਦੇ ਪੰਨਿਆਂ ਵਿਚੋਂ ਮਿਲ ਜਾਂਦੀਆਂ ਹਨ। ਮੁਸਲਮਾਨਾਂ ਤੋਂ ਬਾਅਦ ਅੰਗਰੇਜ਼ਾਂ ਜੋ ਕੀਤਾ ਉਹਨਾਂ ਦੇ ਹੁੰਦਿਆਂ ਉਸਨੂੰ ਬਾਹਰ ਨਹੀਂ ਨਿਕਲਣ ਦਿੱਤਾ ਗਿਆ। ਜਿਹੜੇ ਅੱਜ ਜੇਤੂ ਭਾਰਤ ਵਿਚ ਸ਼ਹੀਦ ਹਨ, ਕੌਮੀ ਹੀਰੋ ਹਨ ਅੰਗਰੇਜ਼ਾਂ ਦੀਆਂ ਨਜ਼ਰਾਂ ਤੇ ਲਿਖਤਾਂ ਵਿਚ, ਕਾਤਿਲ ਡਾਕੂ ਤੇ ਬਦਮਾਸ਼ ਸਨ। ਸਤਿਗੁਰੂ ਅਰਜਨ ਸਾਹਿਬ ਜੀ ਦੀ ਪਵਿੱਤਰ ਸ਼ਖ਼ਸੀਅਤ ਤੇ ਜਹਾਂਗੀਰ ਦੀ "ਤੁਜਕੇ ਜਹਾਂਗੀਰੀ" ਵਿਚ, ਬਹੁਤ ਹੀ ਘਿਨਾਉਣੇ ਇਲਜ਼ਾਮ ਲਾਏ ਗਏ ਸਨ। ਪਰਉਪਕਾਰ ਦੀ ਮੂਰਤ ਨੂੰ, ਬਿਨਾਂ ਕਸੂਰ ਤਸੀਹੇ ਦੇ ਕੇ ਸ਼ਹੀਦ ਭੀ ਕੀਤਾ ਗਿਆ ਤੇ ਬਦਨਾਮ ਭੀ ਕੀਤਾ ਗਿਆ। ਇਹੀ ਕੁੱਝ ਨੌਵੇਂ ਸਤਿਗੁਰਾਂ ਅਤੇ ਤਿੰਨੇ ਸਿੱਖਾਂ ਨਾਲ ਕੀਤਾ ਗਿਆ। ਬੰਦਾ ਸਿੰਘ ਬਹਾਦਰ ਤੇ ਸਾਥੀ, ਉਸਤੋਂ ਬਾਅਦ ਮਿਸਲਾਂ ਦਾ ਭਿਆਨਕ ਸਮਾਂ, ਜੰਗਲੀਂ ਵਾਸ, ਜਾਨਵਰਾਂ ਵਾਂਗ ਸ਼ਿਕਾਰ ਕੀਤਾ ਜਾਣਾ, ਸਿਰਾਂ ਦੇ ਮੁੱਲ...। ਤਾਕਤ ਅਤੇ ਬਹੁ-ਗਿਣਤੀ ਦੇ ਜ਼ੋਰ, ਸਿੱਖਾਂ ਨੂੰ ਪੁੱਜਕੇ ਬਦਨਾਮ ਕੀਤਾ ਗਿਆ। ਜਿਊਣ ਦੇ ਸਾਰੇ ਹੱਕ ਖੋਹ ਲਏ ਗਏ, ਫਿਰ ਭੀ ਕਸੂਰਵਾਰ ਸਿੱਖਾਂ ਨੂੰ ਹੀ ਗਰਦਾਨਿਆ ਗਿਆ। ਕਾਜ਼ੀ ਨੂਰ ਮੁਹੰਮਦ ਵਰਗਿਆਂ ਸਿੱਖਾਂ ਨੂੰ ਕੁੱਤੇ ਤੱਕ ਆਪਣੀ ਲਿਖਤ ਵਿਚ ਲਿਖਿਆ। ਜਦੋਂ ਤਾਕਤ ਦਾ ਪੱਲੜਾ ਸਿੱਖਾਂ ਦੇ ਹੱਕ ਵਿਚ ਝੁੱਕ ਗਿਆ, ਹਾਕਮਾਂ ਦੀਆਂ ਜੜ੍ਹਾਂ ਉਖੜ ਗਈਆਂ, ਸਿੱਖ ਪੰਜਾਬ ਦੇ ਰਾਜੇ ਬਣ ਗਏ, ਤਦੋਂ ਬੁਲ੍ਹੇ ਸ਼ਾਹ ਆਖਣ ਲਈ ਮਜ਼ਬੂਰ ਹੋ ਗਿਆ : "ਮੁਗਲਾਂ ਜ਼ਹਿਰ ਪਿਆਲੇ ਪੀਤੇ, ਭੂਰਿਆਂ ਵਾਲੇ ਰਾਜੇ ਕੀਤੇ"। ਸ਼ਾਹ ਮੁਹੰਮਦ ਕੂਕਿਆ : "ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ"। ਗੱਲ ਕੀ ਕਮਜ਼ੋਰ ਮਨੁੱਖ, ਕਮਜ਼ੋਰ ਕੌਮ ਠੀਕ ਹੋਣ ਦੇ ਬਾਵਜੂਦ ਭੀ ਗਲਤ ਹੋਇਆ ਕਰਦੀ ਹੈ। ਤਾਕਤਵਰ ਕੌਮ ਤੇ ਵਿਅਕਤੀ, ਗਲਤ ਹੁੰਦਾ ਹੋਇਆ ਭੀ ਠੀਕ ਮੰਨਿਆ ਜਾਂਦਾ ਹੈ। ਜਿਹੜੇ ਸਿੱਖ ਕੁੱਝ ਸਮਾਂ ਪਹਿਲਾਂ ਚੋਰ, ਡਾਕੂ, ਲੁਟੇਰੇ, ਕਾਤਿਲ ਨਜ਼ਰ ਆਉਂਦੇ ਸਨ, ਉਹ ਤਾਕਤਵਰ ਬਣਨ ਤੋਂ ਬਾਅਦ, ਸਰਦਾਰ ਸਾਹਿਬ, ਸਿੰਘ ਸੂਰਮੇ, ਬਹਾਦਰ, ਸ਼ੇਰ, ਤੇ ਬੱਬਰ ਸ਼ੇਰ ਨਾਵਾਂ ਨਾਲ ਨਿਵਾਜੇ ਜਾਣ ਲੱਗੇ।

ਹਿੰਦੂਆਂ ਨੂੰ ਮੁਸਲਮਾਨਾਂ ਤੇ ਅੰਗਰੇਜ਼ਾਂ ਨੇ ਲੰਮੇ ਸਮੇਂ ਤੱਕ ਅਣਗਿਣਤ ਤਰੀਕੇ, ਅਪਮਾਨਤ ਕੀਤਾ। "ਕਾਲੇ ਕੁੱਤੇ, ਚੋਰ" (ਹਿੰਦੂ ਮਹਿਨੇ ਚੋਰ ਜਾਂ ਕਮੀਨਾ) ਤੇ ਕਾਫ਼ਰ ਕਿਹਾ ਜਾਂਦਾ ਰਿਹਾ। ਭੁੱਖੇ ਮਾਰਨ ਦੀ ਹੱਤ ਤਕ ਟੈਕਸ ਲਾ ਕੇ, ਸਭ ਕੁੱਝ ਲੁੱਟ ਲਿਆ ਜਾਂਦਾ। ਤੀਰਥਾਂ-ਮੰਦਰਾਂ ਤੇ ਭੀ ਟੈਕਸ ਲਾ ਦਿੱਤਾ ਗਿਆ। ਤਾਕਤ ਕਾਰਨ ਉਹ ਫਿਰ ਭੀ ਆਪਣੇ ਆਪ ਨੂੰ ਠੀਕ ਸਿੱਧ ਕਰਦੇ ਰਹੇ। ਖ਼ੁਦ ਹਿੰਦੂਆਂ (ਅਸਲ ਆਰੀਅਨਾ)

ਵੱਲੋਂ ਇਥੋਂ ਦੇ ਵਸਨੀਕ ਭਾਰਤੀਆਂ ਨੂੰ (ਅਖੌਤੀ ਸ਼ੂਦਰਾਂ ਨੂੰ) ਹਾਰ ਜਾਣ ਤੇ, ਸਦੀਆਂ ਤੋਂ ਅਪਮਾਨਤ ਕੀਤਾ ਜਾ ਰਿਹਾ ਹੈ। ਜੀਵਨ ਦੇ ਸਾਰੇ ਹੱਕ ਖੋਹ ਲਏ ਗਏ, ਪਸ਼ੂਆਂ ਨਾਲੋਂ ਬਦਤਰ ਨਰਕੀ ਜੀਵਨ ਜਿਉਣ ਲਈ ਮਜ਼ਬੂਰ ਕੀਤਾ ਗਿਆ। ਜੇ ਕੋਈ ਜਰਾ ਉੱਚਾ ਸਾਹ ਭੀ ਲੈਂਦਾ ਨਜ਼ਰ ਆਇਆ ਤਾਂ ਸਿਰ ਕਲਮ ਕਰ ਦਿੱਤਾ ਗਿਆ। ਇਨ੍ਹਾਂ ਦੇ ਘਰ, ਜ਼ਮੀਨਾਂ, ਸਭ ਖੋਹ ਲਏ ਗਏ, ਕੰਗਾਲ ਕਰ ਦਿੱਤੇ। ਆਪਣੇ ਅਧੀਨ ਸਦੀਆਂ ਤੋਂ ਗੁਲਾਮੀ ਕਰਵਾਈ ਜਾ ਰਹੀ ਹੈ। ਇਨ੍ਹਾਂ ਸਾਰੇ ਅਣ ਮਨੁੱਖੀ ਪਾਪ ਕਾਰਿਆਂ ਨੂੰ ਧਰਮ ਦਾ ਸਰਟੀਫਿਕੇਟ ਦਿੱਤਾ ਗਿਆ। ਵਿਦਿਆ ਅਤੇ ਤਾਕਤ ਵਰਤ ਕੇ, ਸ਼ੂਦਰਾਂ ਨੂੰ ਬਰਬਾਦ ਕਰਕੇ ਭੀ, ਆਰੀਆ ਪੁੱਤਰ (ਖੱਤਰੀ ਤੇ ਬ੍ਰਾਹਮਣ) ਪੂਜਣਯੋਗ ਹੈ, ਮਹਾਨ ਹੈ, ਰੱਬ ਦੇ ਦਰ ਤੇ ਪ੍ਰਵਾਨ ਹੈ, ਸਵਰਗ ਦਾ ਪੂਰਾ ਹੱਕਦਾਰ ਹੈ। ਸੂਦਰ ਵਿਚਾਰੇ ਇਥੇ ਭੀ ਨਰਕ ਭੋਗ ਰਹੇ ਹਨ, ਦਾਨ ਕਰਨ ਲਈ ਪੱਲੇ ਫੁੱਟੀ ਕੌਡੀ ਨਹੀਂ, ਧਰਮ ਕਰਮ (ਅਖੌਤੀ) ਕੋਈ ਕਰ ਸਕਣ ਦਾ ਅਧਿਕਾਰ ਨਹੀਂ, ਤਾਂ ਤੇ ਉਨ੍ਹਾਂ ਨੂੰ ਅਗਲੇ ਜਨਮ ਵਿਚ ਭੀ ਨਰਕਾਂ ਵਿਚ ਗਲਣਾ ਪਵੇਗਾ। ਪਾਠਕ ਜਨੋ ਸੋਚੋ! ਤਾਕਤ ਅਤੇ ਬਹੁਤੀ ਗਿਣਤੀ, ਵਿਦਿਆ ਆਦਿ ਨਾਲ ਮਨੁੱਖ ਕੀ-ਕੀ ਨੀਚ ਕਰਮ ਕਰਕੇ ਸਾਫ਼ ਬਚ ਨਿਕਲਦਾ ਹੈ। ਲੱਗਦਾ ਹੈ ਰੱਬ ਜੇਤੂਆਂ ਨਾਲ ਹੀ ਰਲ ਜਾਂਦਾ ਹੈ। ਹਾਰੇ ਹੋਇਆਂ ਦੀ ਮੱਦਦ ਰੱਬ ਕਿਉਂ ਕਰੇ? ਕਮਜ਼ੋਰਾਂ ਨਾਲ ਰਲ ਕੇ ਬੇਇੱਜ਼ਤੀ ਕਿਉਂ ਕਰਾਵੇ?

ਦੇਸ਼ ਵੰਡ ਤੋਂ ਪਹਿਲਾਂ ਸਿੱਖਾਂ ਨਾਲ, ਹਿੰਦੂਆਂ ਦਾ ਵਿਹਾਰ ਹੋਰ ਤਰ੍ਹਾਂ ਦਾ ਸੀ, ਕਿਉਂਕਿ ਤਦੋਂ ਹਿੰਦੂ ਭੀ ਉਤਨੇ ਹੀ ਗ਼ੁਲਾਮ ਸਨ, ਜਿੰਨੇ ਸਿੱਖ। ਦੇਸ਼ ਵੰਡ ਤੋਂ ਬਾਅਦ ਤਾਕਤ ਦੇ ਮਾਲਕ ਹਿੰਦੂ ਬਣ ਬੈਠੇ, ਕੀਤੇ ਵਾਹਦੇ ਸਾਰੇ ਬੇਸ਼ਰਮੀ ਨਾਲ ਭੁੱਲਾ ਦਿੱਤਾ ਗਏ। ਦੇਸ਼ ਵੰਡ ਦੇ ਦੋ ਮਹੀਨਿਆਂ ਅੰਦਰ, ਉਜੜ ਕੇ ਆਏ, ਬਰਬਾਦ ਹੋ ਚੁੱਕੇ ਸਿੱਖਾਂ ਨੂੰ ਆਜ਼ਾਦ ਭਾਰਤ ਵਿਚ ਪਹਿਲਾ ਇਨਾਮ ਮਿਲਿਆ, "ਸਿੱਖ ਜ਼ਰਾਇਮ ਪੇਸ਼ਾ ਕੌਮ ਹਨ"। ਜ਼ਮੀਨਾਂ ਘਟ ਗਈਆਂ, ਲੱਖਾਂ ਪਰਿਵਾਰਾਂ ਦੇ ਮੈਂਬਰ ਰੱਬ ਨੂੰ ਪਿਆਰੇ ਹੋ ਗਏ , ਕੱਖੋਂ ਹੌਲੇ ਹੋ ਗਏ ਸਿੱਖ ਸਰਦਾਰ ਜੋ ਕੱਲ੍ਹ ਲੱਖਾਂ ਦੇ ਮਾਲਕ ਸਨ। ਇਸ ਲੜਾਈ ਵਿਚ ਸਿੱਖ ਪੂਰੀ ਤਰ੍ਹਾਂ ਹਾਰ ਗਏ। ਹਾਰੇ ਹੋਇਆਂ ਦੀ ਕਮਜ਼ੋਰਾਂ ਦੀ ਇੱਜ਼ਤ ਕਾਹਦੀ? ਇਸ ਪ੍ਰਥਾਏ ਇਕਬਾਲ ਦਾ ਸ਼ੇਅਰ ਹੈ:

"ਥਾ ਜੋ ਨਾਖ਼ੂਬ ਬਦਤਰੀਜ ਵਹੀ ਖ਼ੂਬ ਹੂਆ।
ਕਿ ਗ਼ੁਲਾਮੀ ਮੇਂ ਬਦਲ ਜਾਤਾ ਹੈ ਕੌਮੋਂ ਕਾ ਜ਼ਮੀਰ।"

ਅੱਜ ਸਿੱਖ ਹਰ ਪੱਖੋਂ ਅਪਮਾਨਤ, ਕਮਜ਼ੋਰ ਹਨ। ਬਿਜਲੀ, ਪਾਣੀ, ਪੰਜਾਬੀ ਬੋਲਦੇ ਇਲਾਕੇ, ਰਾਜਧਾਨੀ, ਪੰਜਾਬ ਦਾ ਪੈਸਾ ਸਭ ਲੁੱਟ ਲਿਆ ਹੈ। ਜਦੋਂ ਜਰਾ ਔਖੇ

ਹੋ ਕੇ ਹੱਕ ਮੰਗਿਆ ਤਾਂ ਤੋਪਾਂ-ਟੈਂਕਾਂ ਦੁਆਰਾ, ਸਿੱਖਾਂ ਦੀ ਜ਼ਮੀਰ ਦਾ ਘਾਣ। ਦੋ ਲੱਖ ਸਿੱਖ ਨੌਜਵਾਨਾਂ ਦਾ ਕਤਲ। ਬਹੁ ਗਿਣਤੀ, ਮੀਡੀਆ ਤੇ ਅਦਾਲਤਾਂ ਉਨ੍ਹਾਂ ਦੀਆਂ ਆਪਣੀਆਂ। ਬੱਕਰਾ ਇਨਸਾਫ਼ ਲਈ ਬੇਨਤੀ ਕੇਵਲ ਕਸਾਈ ਅੱਗੇ ਹੀ ਕਰ ਸਕਦਾ ਹੈ, ਬਗਾਵਤ ਨਹੀਂ ਕਰ ਸਕਦਾ। ਨੌਜਵਾਨ ਜੱਥੇਬੰਦੀਆਂ, ਵਿਕ ਚੁਕੇ ਗ਼ੁਲਾਮ ਲੀਡਰਾਂ ਅੱਗੇ, ਗ਼ੁਲਾਮੀ ਕਰਦਿਆਂ ਰਾਜ ਪ੍ਰਾਪਤੀ ਵੱਲ ਵਧ ਰਹੇ ਹਨ, ਪਰ ਸਿੱਖੀ ਦਾ ਸ਼ਾਨਦਾਰ ਵਿਰਸਾ ਕਦੇ ਦਾ ਭੁੱਲ ਵਿਸਰ ਗਿਆ ਹੈ। ਕਿਥੇ ਹਨ ਬੋਤਾ ਸਿੰਘ/ਗਰਜਾ ਸਿੰਘ ਦੇ ਵਾਰਿਸ? ਕਿਥੇ ਹਨ ਰਣਜੀਤ ਸਿੰਘ, ਹਰੀ ਸਿੰਘ ਨਲੂਆ, ਸ਼ਾਮ ਸਿੰਘ ਅਟਾਰੀ ਦੇ ਪੈਰੋਕਾਰ? ਕਿਧਰ ਚੱਲੇ ਗਏ ਬਾਬਾ ਜਰਨੈਲ ਸਿੰਘ ਦੇ ਸਾਥੀ? ਉਹੀ ਕਮੀਣੇ ਵਿਕਾਊ ਲੋਕ ਫਿਰ ਜੇਤੂਆਂ ਅੱਗੇ ਵਫਾਦਾਰੀ ਦਾ ਹਲਫ ਲੈ ਚੁੱਕੇ ਪਾਲਤੂ, ਸਰਕਸ ਵਿਚ ਮਨੋਰੰਜਨ ਕਰਨ ਵਾਲੇ, ਪਿੰਜਰੇ ਵਿਚ ਕੈਦ ਅਕਾਲੀ ਸੂਰਮੇ? ਪੰਜ ਸਾਲ ਦੇ ਅਖੌਤੀ ਰਾਜ ਸਮੇਂ, ਸਿੱਖ ਹੱਕਾਂ, ਪੰਜਾਬ ਮੰਗਾਂ ਬਾਰੇ, ਇੱਕਵਾਰ ਭੀ ਜ਼ੁਬਾਨ ਨੂੰ ਲੱਗਾ ਤਾਲਾ ਨਾ ਖੋਲ੍ਹਿਆ। ਰਾਜ ਗੱਦੀ ਖੁਸਣ ਤੇ ਪੰਜਾਬ ਦੀਆਂ ਮੰਗਾਂ ਪ੍ਰਾਪਤ ਕਰਨ ਦੇ ਖੇਖਣ? ਮਗਰਮੱਛ ਦੇ ਹੰਝੂ...?

ਦੇਸ਼ ਦੀਆਂ ਯੂਨੀਵਰਸਿਟੀਆਂ/ਕਾਲਜਾਂ ਦੇ ਸਲੇਬਸ ਕੇਂਦਰ ਸਰਕਾਰ ਦੀ ਇੱਛਾ ਮੁਤਾਬਕ ਬਣਦਾ ਹੈ। "ਖੋਜ ਕਾਰਜਾਂ" ਦੇ ਨਾਮ ਹੇਠ ਕੂੜ-ਕੁਸੱਤ, ਘੱਟ ਗਿਣਤੀਆਂ ਨੂੰ ਹੌਸਲਾਹੀਣ ਕਰਨ ਵਾਲਾ ਲਿਖਿਆ, ਲਿਖਵਾਇਆ ਜਾ ਰਿਹਾ ਹੈ। ਹਿੰਦੂ ਸੋਚਧਾਰਾ ਤੋਂ ਵੱਖਰੀ, ਕੋਈ ਧਾਰਾ ਪੈਦਾ ਹੀ ਨਹੀਂ ਹੋਣ ਦਿੱਤੀ ਜਾਂਦੀ। ਖ਼ਾਲਸੇ ਦਾ 300 ਸਾਲਾ ਸੰਪੂਰਣਤਾ ਦਿਵਸ, ਸਾਡੇ ਅਖੌਤੀ ਆਪਣਿਆਂ ਨੇ ਸੌ ਕਰੋੜ ਵਿਚ ਵੇਚ ਦਿੱਤਾ। ਇਸੇ ਸਾਲ (1999) ਦਸੰਬਰ ਮਹੀਨੇ ਭਾਰਤ ਸਰਕਾਰ ਵੱਲੋਂ ਨੋਟੀਫੀਕੇਸ਼ਨ ਰਾਹੀਂ, ਪੰਜਾਬ ਦੀਆਂ ਯੂਨੀਵਰਸਿਟੀਆਂ ਵਿਚ ਧਰਮ ਅਧਿਐਨ ਦੇ ਵਿਸ਼ੇ ਨਾਲ, ਗੁਰਮਤ ਬਾਰੇ ਪੜ੍ਹ ਰਹੇ ਸਾਰੇ ਫੰਡ ਰੋਕ ਦਿੱਤੇ ਗਏ। ਇਸ ਦੀ ਥਾਵੇਂ "ਗਾਂਧੀ ਸਟੱਡੀ" ਸ਼ੁਰੂ ਕਰ ਦਿੱਤੀ ਗਈ। ਇਸ ਗਾਂਧੀ ਸਟੱਡੀ ਵਾਲਿਆਂ ਨੂੰ ਫੰਡ/ਵਜ਼ੀਫੇ ਪ੍ਰਵਾਨੇ ਗਏ। ਬੁੱਧ, ਜੈਨ, ਇਸਲਾਮ, ਈਸਾਈ ਤੇ ਹਿੰਦੂ ਧਰਮ ਪੜ੍ਹਨ ਵਾਲੇ ਵਿਦਿਆਰਥੀਆਂ ਨੂੰ ਵਜ਼ੀਫਾ ਮਿਲੇਗਾ। ਪਰ ਸਿੱਖ ਧਰਮ ਪੜ੍ਹਨ ਵਾਲੇ ਨੂੰ ਵਜ਼ੀਫਾ ਨਹੀਂ ਮਿਲੇਗਾ। ਸਾਡੇ ਪਿੰਜਰੇ ਦੇ ਸ਼ੇਰਾਂ ਭਬਕ ਤਾਂ ਕੀ ਮਾਰਨੀ ਸੀ ਮਿਆਉਂ-ਮਿਆਉਂ ਭੀ ਨਾ ਕੀਤਾ। ਅੱਜ ਤੱਕ ਗੁਰਬਾਣੀ ਹਿੰਦੂ ਮਿਥਿਹਾਸ ਤੋਂ ਮੁਕਤ ਨਹੀਂ ਕੀਤੀ ਜਾ ਸਕੀ। ਗੁਰਮਤ ਧਾਰਾ ਵਾਲਾ ਸਿੱਖ ਸਕੂਲ (ਥਾਟ) ਅਜੇ ਤੱਕ ਮਾਂ ਦੇ ਗਰਭ ਵਿਚ ਹੀ ਹੈ, ਅਗਰ "ਕਿਸੇ ਸਮੇਂ" ਤੇ ਜਨਮ ਲੈ ਸਕਿਆ ਤਾਂ....।

ਸਿੱਖ ਫਿਲਾਸਫੀ ਜਿੰਨੀ ਕੁ ਲਿਖੀ ਗਈ ਹੈ, ਪੁਰਾਤਨ ਹਿੰਦੂ ਧਾਰਾ ਦੇ ਨੁਕਤਾ-ਏ -ਨਜ਼ਰ ਤੋਂ ਲਿਖੀ ਗਈ ਹੈ। ਜਾਤ-ਪਾਤ ਬਾਰੇ ਅੱਜ ਤੱਕ ਸ਼ਾਇਦ ਇਕੋ ਪੁਸਤਕ ਲਿਖੀ ਗਈ ਹੈ, ਜਿਸਨੂੰ ਸਹੀ ਮਾਹਨਿਆ ਵਿਚ "ਸਿੱਖੀ ਸਕੂਲ" ਵਿਚੋਂ ਪ੍ਰਗਟ ਹੋਈ ਪ੍ਰਵਾਨਿਆ ਜਾ ਸਕਦਾ ਹੈ। ਇਹ ਹੈ "ਸਿੱਖ ਇਨਕਲਾਬ" ਕ੍ਰਿਤ ਡਾ. ਜਗਜੀਤ ਸਿੰਘ।

S.G.P.C. ਤੇ ਅਕਾਲੀ ਦਲ, ਪੂਰੀ ਤਰ੍ਹਾਂ ਹਿੰਦੂ ਰਾਜ ਦੀ ਗ਼ੁਲਾਮੀ ਨੂੰ ਮਨੋਂ ਸਵੀਕਾਰ ਕਰ ਚੁੱਕੇ ਹਨ। ਇਨ੍ਹਾਂ ਵਾਸਤੇ ਬ੍ਰਹਾਮਣੀ ਰੀਤਾਂ "ਪੂਰਨ ਗੁਰ-ਮਰਿਯਾਦਾ" ਦੇ ਲੇਬਲ ਅੰਦਰ ਪ੍ਰਵਾਨ ਹੋ ਚੁੱਕੀਆਂ ਹਨ। ਜਥੇਦਾਰ ਪੁਜਾਰੀ ਸ਼ਰੇਣੀ ਵਾਂਗ ਧਰਮ ਦੇ ਅਸੂਲਾਂ (ਪਾਵਨ ਗੁਰਬਾਣੀ) ਤੋਂ ਆਪਣੇ ਆਪ ਨੂੰ "ਸਰਵੋਤਮ" ਐਲਾਨ ਚੁੱਕੇ ਹਨ। ਗੁਰਬਾਣੀ ਦੇ ਹਵਾਲੇ ਦੇ ਕੇ ਸਮਝਾਈ ਗੱਲ ਭੀ, ਮੰਨਣ ਤੋਂ ਪੂਰੀ ਤਰ੍ਹਾਂ ਇਨਕਾਰੀ ਹਨ। ਸੱਚ ਤੇ ਪਹਿਰਾ ਦੇਣਾ, ਪੰਥ ਨੂੰ ਕੋਈ ਨਵੀਂ ਸੇਧ-ਦਿਸ਼ਾ ਪ੍ਰਦਾਨ ਕਰਨੀ, ਗ਼ੁਲਾਮ ਜਹਿਨੀਅਤ ਵਾਲੇ ਵਿਅਕਤੀਆਂ ਤੋਂ ਇਸ ਤਰ੍ਹਾਂ ਦੀਆਂ ਆਸਾਂ ਕਰਨੀਆਂ, "ਬਾਂਝ ਔਰਤ ਨੂੰ ਪੁਤਰਵਤੀ ਹੋਵੇਂ, ਵਿਧਵਾ ਨੂੰ ਸੁਹਾਗਣ ਬਣੀ ਰਹੇਂ" ਦੀ ਅਸੀਸ ਤੋਂ ਵੱਧ ਕੀਮਤ ਨਹੀਂ ਰੱਖਦੀਆਂ। ਵਿਦਵਾਨਾਂ ਨੂੰ ਅਨਪੜ੍ਹ, ਲੱਠਮਾਰਾਂ ਨੇ ਦਬਕਾ ਕੇ, ਘਰੀਂ ਬੈਠਣ ਲਈ ਮਜ਼ਬੂਰ ਕਰ ਦਿੱਤਾ ਹੋਇਆ ਹੈ। ਇਨ੍ਹਾਂ ਦੇ "ਆਕਾ" ਕੇਂਦਰੀ ਪ੍ਰਭੂ ਖੁਸ਼ ਹਨ, ਕਿ ਸਿੱਖਾਂ ਨੇ ਪੜ੍ਹਨਾ-ਲਿਖਣਾ ਤੇ ਸੋਚਣਾ ਤਿਆਗ ਦਿੱਤਾ ਹੈ। **ਜੇ ਕੋਈ ਥੋੜ੍ਹੀ ਬਹੁਤ ਕਦੀ ਅਕਲ ਦੀ ਗੱਲ ਕਰਨ ਦੀ ਗੁਸਤਾਖੀ ਕਰ ਹੀ ਜਾਵੇ, ਤਾਂ ਉਸਨੂੰ ਇੰਨੀ ਵਾਰ ਦੁਰੇ-ਦੁਰੇ 'ਤੋਏ-ਤੋਏ ਕਰੋ' ਮੁੜ ਅਜਿਹੀ ਮੂਰਖਤਾ ਨਾ ਕਰ ਸਕੇ।**

ਦਸਮ ਪਾਤਸ਼ਾਹ ਹਜ਼ੂਰ ਨੇ ਮਘਦੀ ਜੰਗ ਸਮੇਂ, ਵਰ੍ਹਦੇ ਗੋਲਿਆਂ ਵਿਚ ਭੀ, ਵਿਦਿਆ ਅਤੇ ਵਿਦਵਾਨਾਂ ਨੂੰ ਲਾਂਭੇ ਨਹੀਂ ਕੀਤਾ, ਬਵੰਜਾ ਕਵੀ ਰਖਣੇ ਕੋਈ ਸ਼ੌਂਕ ਪਾਲਣ ਵਾਸਤੇ ਨਹੀਂ ਸਨ। ਉਹ ਸਾਰੇ ਦੇਸ਼ ਦੇ ਵੱਖੋ-ਵੱਖਰੇ ਹਿੱਸਿਆਂ ਵਿਚੋਂ, ਅਲੱਗ ਅਲੱਗ ਬੋਲੀਆਂ ਜਾਨਣ ਵਾਲੇ, ਸਿਆਣੇ ਪੁਰਖ ਸਨ। ਸਤਿਗੁਰੂ ਜੀ ਉਨ੍ਹਾਂ ਨੂੰ ਗੁਰਮਤ ਧਾਰਾ ਚੰਗੀ ਤਰ੍ਹਾਂ ਸਮਝਾ ਕੇ, ਵਾਪਸ ਆਪੋ-ਆਪਣੇ ਇਲਾਕਿਆਂ ਵਿਚ ਭੇਜ ਦਿਆ ਕਰਦੇ ਸਨ ਤਾਂ ਕਿ ਇਸ ਗੁਰਮਤਿ ਲਹਿਰ ਨੂੰ ਹੋਰ ਪ੍ਰਚੰਡ ਕੀਤਾ ਜਾ ਸਕੇ। ਚੋਣਾਂ ਦੇ ਨੇੜੇ ਆਉਣ ਤੇ, ਕੁੱਝ ਵਕਤੀ ਜਿਹੇ ਕਾਰਜ ਉਲੀਕਣ ਦੇ ਬਿਆਨ ਦਾਗ ਦਿੱਤੇ ਜਾਂਦੇ ਹਨ। ਦੇਖੋ ਜੀ ਐਤਕੀਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦਾ 400 ਸਾਲਾ ਪੁਰਬ ਅੰਮ੍ਰਿਤਸਰ ਮਨਾਵਾਂਗੇ, ਪਰ ਕਿਵੇਂ? ਗੁਰੂ ਅੰਗਦ ਸਾਹਿਬ ਜੀ ਦਾ 500 ਸਾਲਾ ਪੁਰਬ ਖਡੂਰ ਸਾਹਿਬ ਮਨਾਵਾਂਗੇ, ਪਰ ਕਿਵੇਂ? ਵੱਡੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਦਿਵਸ, ਚਮਕੌਰ ਸਾਹਿਬ ਦੇ ਛੋਟੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਦਿਵਸ, ਫਤਿਹਗੜ੍ਹ ਸਾਹਿਬ

ਵਿਖੇ ਮਨਾਵਾਂਗੇ। ਕਿਵੇਂ? ਕੋਈ ਰੂਪ-ਰੇਖਾ ਨਹੀਂ ਹੈ। ਵਿਸ਼ਵ ਸਿੱਖ ਸੰਮੇਲਨ ਤੇ ਕਰੀਬ ਪੰਜਾਹ ਕਰੋੜ ਰੁਪਇਆ ਖ਼ਰਚ ਦਿੱਤਾ ਗਿਆ ਸੀ, ਪਰ ਨਤੀਜਾ ਕੋਈ ਨਹੀਂ। ਇਸ ਤਰ੍ਹਾਂ ਦੇ ਰਵਾਇਤੀ ਗੁਰਪੁਰਬ ਤਾਂ ਹਰ ਸਾਲ ਹੀ ਮਨਾਏ ਜਾ ਰਹੇ ਹਨ, ਫਿਰ ਐਤਕੀਂ ਭੀ ਜੇ ਮਨਾ ਲਏ ਤਾਂ ਵਖਰੇਵਾਂ ਕੀ ਹੋਇਆ? ਉਹੀ "ਨਗਰ ਕੀਰਤਨ, ਕੀਰਤਨ ਦਰਬਾਰ, ਖਾਲਸਾ ਮਾਰਚ, ਖਾਲਸਾ ਚੇਤਨਾ ਮਾਰਚ, ਅੰਮ੍ਰਿਤਸਰ ਤੋਂ ਪਟਨੇ ਤੱਕ ਰੇਲ ਗੱਡੀ ਰਾਹੀਂ ਮਾਰਚ, ਪਾਕਿਸਤਾਨ ਤੋਂ ਭਾਰਤ ਤੱਕ ਮਾਰਚ, ਪੰਜਾਂ ਪਿਆਰਿਆਂ ਦੇ ਪਿੰਡਾਂ ਤੋਂ ਅਨੰਦਪੁਰ ਸਾਹਿਬ ਤੱਕ ਦਾ ਮਾਰਚ....."। ਹੋਰ ਕਈ ਤਰ੍ਹਾਂ ਦੇ ਰੰਗ ਬਿਰੰਗੇ, ਖੱਬੇ-ਸੱਜੇ ਉਪਰ ਥੱਲੇ ਮਾਰਚ ਹੋਣਗੇ। ਪਰ ਸਿੱਖਾਂ ਦਾ ਕਰੋੜਾਂ ਰੁਪਇਆ ਖਰਚਕੇ ਭੀ ਧੇਲੇ ਦਾ ਫਾਇਦਾ ਨਹੀਂ ਹੋਣਾ। ਗ਼ੁਲਾਮੀ ਵਿਚ ਸਿੱਖਾਂ ਸਭ ਕੁੱਝ ਗਵਾ ਲਿਆ, ਸਮੇਤ ਆਪਣੀ ਬਹਾਦਰੀ ਅਤੇ ਸਿਆਣਪ ਦੇ। ਸਾਰੇ ਪਾਸੇ "ਅੱਖਾਂ ਮੀਟਕੇ ਚੌਕੜੇ ਮਾਰਕੇ ਨਾਮ ਜਪਾਏ ਜਾ ਰਹੇ ਹਨ" ਮਾਲਾਵਾਂ ਫੇਰੀਆਂ ਜਾ ਰਹੀਆਂ ਹਨ। ਅਖੰਡ ਪਾਠਾਂ ਦੀਆਂ ਲੜੀਆਂ ਚਲਾਈਆਂ ਜਾ ਰਹੀਆਂ ਹਨ। ਅਰਦਾਸਾਂ ਸ਼ਰਧਾ ਪੂਰਵਕ ਕੀਤੀਆਂ ਜਾ ਰਹੀਆਂ ਹਨ। "ਹੁਕਮਨਾਮੇ" ਸੁਣੇ ਜਾ ਰਹੇ ਹਨ...। ਪਰ ਸਿੱਖ ਹੋਰ ਕਮਜ਼ੋਰ, ਹੋਰ ਕਮ ਅਕਲ, ਹੋਰ ਕਾਇਰ, ਹੋਰ ਗੋਲਕ ਚੋਰ, ਹੋਰ ਵਿਕਾਊ ਤੇ ਗ਼ੁਲਾਮ ਬਣਦੇ ਜਾ ਰਹੇ ਹਨ। ਅਗਰ ਕੋਈ ਪੰਥ ਦਰਦੀ ਕਦੀ ਵਕਤ ਕੱਢ ਕੇ, ਇਨ੍ਹਾਂ ਪੱਖਾਂ ਵੱਲ, ਨਜ਼ਰ ਮਾਰਨ ਦੀ ਖੇਚਲ ਕਰੇ ਤਾਂ....। ... ਗੁਰੂ ਰਾਖਾ।



# ਸਾਕਾ ਸਰਹੰਦ

ਦਸੰਬਰ 1705 ਈ. ਕਾਲੀ ਬੋਲੀ ਰਾਤ, ਸਰਸਾ ਨਦੀ ਕਿਨਾਰੇ ਭਿਆਨਕ ਖੂਨੀ ਜੰਗ, ਬਹੁਤ ਸਾਰੇ ਸਿੱਖ ਸੂਰਮੇ ਸ਼ਹੀਦੀਆਂ ਪਾ ਗਏ। ਸਤਿਗੁਰੂ ਜੀ ਦਾ ਪਰਿਵਾਰ ਅਤੇ ਸਿੱਖ ਖਿੱਲਰ ਗਏ, ਵਿਛੁੱੜ ਗਏ। ਮਾਤਾ ਗੁਜਰੀ ਜੀ ਦੋਵਾਂ ਸਾਹਿਬਜ਼ਾਦਿਆਂ ਨੂੰ ਉਂਗਲ ਲਾ ਕੇ ਜੰਗਲਾਂ ਹਨ੍ਹੇਰਿਆਂ ਠੋਹਕਰਾਂ, ਰੁਕਾਵਟਾਂ ਨੂੰ ਬਰਦਾਸ਼ਤ ਕਰਦੇ, ਟੁਰੇ ਜਾ ਰਹੇ ਹਨ, ਪਤਾ ਨਹੀਂ ਕਿੱਧਰ? ਕੋਈ ਮੰਜ਼ਿਲ, ਬਾਕੀ ਪ੍ਰਵਾਰ ਦਾ ਕੀ ਬਣਿਆ, ਕੋਈ ਖਬਰ ਨਹੀਂ, ਅੱਗੋਂ ਕੀ ਤੂਫਾਨ ਆਉਣ ਵਾਲਾ ਹੈ, ਕੁੱਛ ਕਿਹਾ ਨਹੀਂ ਜਾ ਸਕਦਾ। ਸੋਹਣੇ ਲਾਡਲੇ ਲਾਲ ਆਪਸ ਵਿਚ ਗੱਲਾਂ ਕਰਦੇ ਹੋਏ ਦਾਦੀ ਜੀ ਨਾਲ ਟੁਰ ਰਹੇ ਹਨ। ਇਸ ਸਫਰ ਨੂੰ ਮਹਾਨ ਕਵੀ ਅੱਲਾਯਾਰ ਖਾਨ ਯੋਗੀ ਜੀ ਨੇ ਜ਼ਜ਼ਬਾਤੀ ਰਉਂ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ:-

ਜੋਰਾਵਰ ਔਰ ਫਤਿਹ ਕਾ ਇਸ ਦਮ ਬਿਆਂ ਸੁਨੋ।
ਪਹੁੰਚੇ ਬਿਛੜ ਕੇ ਹਾਏ ਕਹਾਂ ਸੇ ਕਹਾਂ ਸੁਨੋ।
ਦਾਦੀ ਸੇ ਬੋਲੇ ਅਪਨੇ ਸਿਪਾਹੀ ਕਿਧਰ ਗਏ?
ਦਰਿਆ ਪੇ ਹਮੇ ਛੋੜ ਕੇ ਰਾਹੀ ਕਿਧਰ ਗਏ?..
ਜਬ ਰਣ ਅਜੀਤ ਜੀਤ ਕੇ ਤਸ਼ਰੀਫ ਲਾਏਂਗੇ।
ਅੱਬਾ ਕੇ ਸਾਥ ਜਿਸ ਘੜੀ ਜੁਝਾਰ ਆਏਂਗੇ
ਕਰਕੇ ਗਿਲਾ ਹਰ ਏਕ ਸੇ ਹਮ ਰੂਠ ਜਾਏਂਗੇ।
ਮਾਤਾ ਕਭੀ ਪਿਤਾ ਕਭੀ ਭਾਈ ਮਨਾਏਂਗੇ।.....
ਬੱਚੋਂ ਕੀ ਗੁਫਤਗੂ ਸੁਨੀ ਜੋ ਦਾਦੀ ਜਾਨ ਨੇ।
ਬੇ ਇਖਤਿਆਰ ਰੋ ਦੀਆ ਉਸ ਵਾਲਾਸ਼ਾਨ ਨੇ।

ਮਾਤਾ ਜੀ ਨੂੰ ਅਹਿਸਾਸ ਹੈ ਕਿ ਕਮੀਨੇ ਦੁਸ਼ਮਣ, ਪਿਛਲੇ ਬਹੁਤ ਲੰਬੇ ਅਰਸੇ ਤੋਂ ਗੁਰੂ ਘਰ ਨਾਲ ਪਾਪ ਭਰੀ ਨੀਅਤ ਨਾਲ ਜੰਗ ਲੜ ਰਹੇ ਹਨ। ਅਨੰਦਪੁਰ ਨੂੰ ਅੱਠ ਮਹੀਨੇ ਘੇਰਾ ਪਿਆ ਰਿਹਾ। ਅੰਦਰੋਂ ਅੰਨ ਪਾਣੀ ਕੱਪੜਾ ਘਾਹ ਲੱਕੜਾਂ ਤੱਕ ਸਭ ਕੁੱਝ ਖਤਮ ਹੋ ਗਿਆ। ਵਿਸ਼ਵਾਸ ਕਰਕੇ ਨਿਕਲਣ ਤੇ, ਫਿਰ ਭਿਆਨਕ ਹਮਲਾ ਕੀਤਾ

ਗਿਆ। ਅਗੋਂ ਕੋਈ ਖ਼ੈਰ ਗੁਜਰਨ ਵਾਲੀ ਨਹੀਂ। ਮੈਂ ਤਾਂ ਬਜ਼ੁਰਗ ਹਾਂ, ਪਰ ਇਹਨਾਂ ਨਿੱਕੀਆਂ ਜਿੰਦਾਂ ਨੂੰ ਕਿਵੇਂ ਨਾ ਕਿਵੇਂ ਬਚਾ ਲਵਾਂ....। ਯੋਗੀ ਜੀ ਤੋਂ ਸੁਣੋ :-

ਆਤੇ ਥੇ ਸ਼ੇਰ ਸਾਹਮਣੇ ਗਰਦਨ ਕੋ ਡਾਲਕੇ।
ਤਕਤੇ ਹਿਰਨ ਭੀ ਆਜ ਹੈਂ ਆਖੇਂ ਨਿਕਾਲ ਕੇ।
ਦਰਪੇਸ ਅਨ ਕਰੀਬ ਕੋਈ ਇਮਤਿਹਾਨ ਹੈ।
ਖਤਰੇ ਮੇਂ ਦਿਖ ਰਹੀ ਮੁਝੇ ਬੱਚੋਂ ਕੀ ਜਾਨ ਹੈ।

ਪਾਪੀ ਗੰਗੂ ਦੀ ਸ਼ਿਕਾਇਤ ਤੇ ਮੋਰਿੰਡੇ ਦੇ ਪੁਲਿਸ ਵਾਲੇ ਜਾਨੀ ਖਾਂ ਮਾਨੀ ਖਾਂ ਆਣ ਪੁੱਜੇ। ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ "ਗ੍ਰਿਫਤਾਰ" ਕਰ ਲਿਆ ਗਿਆ। ਦੋਵਾਂ ਸਾਹਿਬਜ਼ਾਦਿਆਂ ਨੂੰ ਖੁਰਜੀਆਂ ਵਿਚ (ਸਮਾਨ ਪਾਉਣ ਵਾਲੇ ਵੱਡੇ ਬੋਰੇ) ਪਾ ਕੇ ਖੱਚਰਾਂ ਉਤੇ ਲਟਕਾ ਦਿੱਤਾ ਗਿਆ। ਮਾਤਾ ਜੀ ਨੂੰ ਹੱਥਾਂ ਵਿਚ ਲੰਮਾ ਰੱਸਾ ਬੰਨ੍ਹ ਕੇ ਤੇਜ਼ ਤੁਰਨ ਲਈ ਮਜ਼ਬੂਰ ਕੀਤਾ ਗਿਆ। ਇਸੇ ਤਸੀਹਿਆਂ ਭਰੇ ਲੰਮੇ ਸਫਰ ਤੋਂ ਬਾਅਦ ਸਰਹੰਦ ਪਹੁੰਚਾਇਆ ਗਿਆ।

ਨਵਾਬ ਵਜ਼ੀਰ ਖਾਨ ਤੇ ਹੋਰ ਅਫਸਰ ਅਜੇ ਚਮਕੌਰ ਦੀ ਜੰਗ ਵਲੋਂ ਵਾਪਸ ਨਹੀਂ ਮੁੜੇ ਸਨ। ਪਰਤ ਕੇ ਇੱਕ ਦਿਨ ਆਰਾਮ ਕੀਤਾ ਫਿਰ ਸਾਹਿਬਜ਼ਾਦਿਆਂ ਨੂੰ ਪੇਸ਼ੀ ਦਾ ਹੁਕਮ ਦਿੱਤਾ ਗਿਆ। ਇਹ ਕਰਮ ਤਿੰਨ ਦਿਨਾਂ ਤੱਕ ਚੱਲਿਆ ਮੰਨਿਆਂ ਜਾਂਦਾ ਹੈ। ਪਰ ਇਥੇ ਸੰਖੇਪ ਵਿਚ ਹੀ ਵਿਚਾਰ ਕੀਤੀ ਜਾ ਰਹੀ ਹੈ। ਸਿਪਾਹੀ "ਮੁਲਜ਼ਮਾਂ" ਨੂੰ ਅਦਾਲਤ ਵਿਚ ਇਨਸਾਫ ਵਾਸਤੇ ਲੈਣ ਆ ਗਏ। ਮਾਤਾ ਜੀ ਨੇ ਲਾਲਾਂ ਨੂੰ ਤਿਆਰ ਕੀਤਾ ਸਿੱਖਿਆ ਦਿੱਤੀ। ਯੋਗੀ ਜੀ ਵੱਲੋਂ ਸੁਣੋ -

ਜਾਨੇ ਸੇ ਪਹਿਲੇ ਆਓ ਗਲੇ ਸੇ ਲਗਾ ਤੋ ਲੂੰ।।
ਕੇਸੋਂ ਕੋ ਕੰਘੀ ਕਰੂੰ ਜਰਾ ਮੂੰਹ ਧੁਲਾ ਤੋ ਲੂੰ।...
ਬੇਟੇ ਸੇ ਪਹਿਲੇ ਬਿਛੜੀ ਥੀ ਤੁਮ ਭੀ ਬਿਛੜ ਚਲੇ।
ਬਿਗੜੇ ਹੂਏ ਨਸੀਬ ਥੇ ਜ਼ਿਆਦਾ ਬਿਗੜ ਚਲੇ।
ਬੇ ਰਹਿਮ ਦੁਸ਼ਮਨ ਕੇ ਤੁਮ ਹਾਥੋਂ ਮੇਂ ਪੜ ਚਲੇ।
ਜੰਜੀਰ ਗਮ ਮੇਂ ਮੁਝ ਕੋ ਯਹਾਂ ਪਰ ਜਕੜ ਚਲੇ।

ਕੋਮਲ ਮਲੂਕ ਜਿੰਦਾਂ ਜੋ ਮਨ ਕਰਕੇ ਅਤੀ ਬਲਵਾਨ ਸਨ, ਸੂਬੇ ਸਾਹਮਣੇ ਪੇਸ਼ ਕੀਤੇ ਗਏ। ਉਥੇ ਕਈ ਤਰ੍ਹਾਂ ਦੇ ਡਰਾਵੇ ਦਿੱਤੇ ਗਏ। ਲਾਲਚ ਦਿੱਤੇ ਗਏ, ਪਰ ਅਡੋਲ ਸ਼ਕਤੀਆਂ ਕਿਵੇਂ ਡੋਲ ਸਕਦੀਆਂ ਸਨ? ਜਦੋਂ ਵਜ਼ੀਰ ਖਾਨ ਨੇ ਸਖ਼ਤੀ ਕੀਤੀ ਕੁਰਾਨ ਦੇ ਕਾਨੂੰਨ ਦਾ ਹਵਾਲਾ ਦਿੱਤਾ ਤਾਂ ਜੋਰਾਵਰ ਸਿੰਘ ਨੇ ਕੜਕ ਕੇ ਜੁਆਬ ਦਿੱਤਾ। ਅੱਲਾ ਯਾਰ

ਖਾਨ ਯੋਗੀ ਜੀ ਇਸ ਤਰ੍ਹਾਂ ਬਿਆਨ ਕਰਦੇ ਹਨ:-

ਸਤਿਗੁਰ ਕੇ ਲਾਡਲੋਂ ਨੇ ਦੀਆ ਰੋਹਬ ਸੇ ਜਬਾਬ।
ਕਿਸ ਜਾ ਲਿਖਾ ਹੈ ਜੁਲਮ ਦਿਖਾ ਤੂੰ ਹਮੇ ਕਿਤਾਬ?
ਤਾਲੀਮ ਜ਼ੋਰ ਕੀ ਕਹੀ ਕੁਰਆਨ ਮੇ ਨਹੀਂ।
ਖ਼ੂਬੀ ਤੁਮਾਰੇ ਸਾਹ ਕੇ ਇਮਾਨ ਮੇਂ ਨਹੀਂ।

ਅੱਗੋਂ ਆਪਣੀ ਗੱਲ ਨੂੰ ਸਾਹਿਬਜ਼ਾਦੇ ਚੰਗੀ ਤਰ੍ਹਾਂ ਖੋਹਲ ਕੇ ਸਮਝਾ ਰਹੇ ਹਨ। ਕਚਹਿਰੀ ਵਿਚ ਹਾਜ਼ਰ ਸਾਰੇ ਅਫਸਰ ਕਾਜ਼ੀ ਬਿੱਟ ਬਿੱਟ ਇਹਨਾਂ ਵੱਲ ਹੈਰਾਨ ਹੋ ਕੇ ਤੱਕ ਰਹੇ ਹਨ। ਹੈਂ ਐਨੀ ਛੋਟੀ ਉਮਰ ਇਤਨਾ ਵੱਡਾ ਹੌਸਲਾ, ਇੰਨੀ ਉਚੀ ਸੋਚ? ਹੱਦ ਹੋ ਗਈ। ਅਗੋਂ ਹੋਰ ਸੁਣੋ:-

ਕੁਛ ਬੁਤ ਪ੍ਰਸਤ ਭੀ ਨਹੀ, ਨ ਬੁਤ ਸਿਕਨ ਹੈਂ ਹਮ।
ਅੰਮ੍ਰਿਤ ਛਕਾ ਹੈ ਜਬਸੇ ਨਿਹਾਇਤ ਮਗਨ ਹੈ ਹਮ।
ਰੋਕਾ ਜੋ ਜੁਲਮ ਸੇ ਤੋ ਮੁਸਲਮਾਂ ਬਿਗੜ ਗਏ।
ਬੁਤ ਕੋ ਬੁਰਾ ਕਹਾ ਤੋ ਯਿਹ ਹਿੰਦੂ ਬਿਟਰ ਗਏ।
ਫੌਜੋਂ ਪੇ ਨਾਜ ਇਨੇ, ਉਨੇ ਦੇਵੀ ਕਾ ਮਾਨ ਹੈ।
ਆਸ਼ਿਕ ਹੈ ਹਮ ਖੁਦਾ ਕੇ ਹਥੇਲੀ ਪੇ ਜਾਨ ਹੈ।
ਸਚ ਕੋ ਮਿਟਾਉਗੇ ਤੋਂ ਮਿਟ ਜਾਉਗੇ ਜਹਾਨ ਸੇ।
ਡਰਤਾ ਨਹੀਂ ਅਕਾਲ ਸਹਿਨਸ਼ਾਹ ਕੀ ਸ਼ਾਨ ਸੇ।

ਅਨੇਕ ਤਰੀਕੇ, ਬਹਾਨੇ, ਹਥਕੰਡੇ ਵਰਤ ਕੇ ਅਤੇ ਪਵਿੱਤਰ ਕੁਰਾਨ ਨੂੰ ਕਾਜ਼ੀ ਰਾਹੀਂ ਵਿਚਕਾਰ ਟਿਕਾ ਕੇ, ਸਾਹਿਬਜ਼ਾਦਿਆਂ ਨੂੰ ਬੜੀ ਦਰਿੰਦਗੀ ਨਾਲ ਮੌਤ ਦੀ ਸਜ਼ਾ ਸੁਣਾ ਦਿੱਤੀ ਗਈ। ਪਤਾ ਨਹੀਂ ਕਿਸ ਮਿੱਟੀ ਦੇ ਬਣੇ ਹੋਏ ਸਨ, ਇਹ ਜਾਬਰ ਲੋਕ? ਤੇ ਦੂਸਰੇ ਪਾਸੇ ਇੱਕ ਵੱਖਰੀ ਹੀ ਮਿੱਟੀ ਦੇ ਸਾਜੇ ਸੰਵਾਰੇ ਸਨ ਗੁਰੂ ਕੇ ਲਾਡਲੇ। ਨਾ ਡਰੇ ਕੰਬੇ ਨਾ ਬਿਆਨ ਬਦਲੇ....। ਨੀਹਾਂ ਵਿਚ ਚਿਣੇ ਜਾਣ ਦਾ ਹੁਕਮ ਸੁਣਾ ਦਿੱਤਾ ਗਿਆ ਤਾਂ ਭੀ ਘਬਰਾਹਟ ਨਾ ਹੋਈ। ਯੋਗੀ ਤੋਂ ਸੁਣੋ:-

ਜਿਸ ਦਮ ਗਲੇ ਗਲੇ ਥੇ ਵੁਹ ਮਾਸੂਮ ਗੜ ਗਏ।
ਦਿਨ ਛੁਪਨੇ ਭੀ ਨਾ ਪਾਇਆ ਥਾ ਕਿ ਕਾਤਿਲ ਉਜੜ ਗਏ।

ਇਸ ਸ਼ਹੀਦੀ ਦਾ ਸਿੱਖ ਮਨਾਂ ਤੇ ਬਹੁਤ ਗਹਿਰਾ ਅਸਰ ਹੋਇਆ। ਸਰਹੰਦ ਪ੍ਰਤੀ ਸਿੱਖਾਂ ਦੇ ਮਨ ਅੰਦਰ ਮਾਨੋ ਅੱਗ ਦੇ ਭਾਂਬੜ ਬਲ ਪਏ। ਜਦੋਂ ਭੀ ਸਿੱਖਾਂ ਨੇ ਕਦੀ ਸਰਹੰਦ ਤੇ ਚੜ੍ਹਾਈ ਕਰਨੀ ਤਾਂ ਲੰਮੇ ਲੈਕਚਰ ਦੇਣ ਦੀ ਲੋੜ ਨਾ ਪੈਂਦੀ, ਕੇਵਲ ਇੰਨਾ

ਕਹਿਣਾ ਹੀ ਕਾਫ਼ੀ ਸੀ – "ਸਿੰਘੋ ਗੁਰੂ ਮਾਰੀ ਸਰਹੰਦ ਵਿਚ ਸਾਹਿਬਜ਼ਾਦੇ ਵਾਜਾਂ ਮਾਰ ਰਹੇ ਹਨ"। ਸਿੰਘ ਸੂਰਮੇ ਹਥਿਆਰ ਬੰਨ੍ਹ ਕੇ ਘੋੜਿਆਂ ਤੇ ਸਵਾਰ ਹੋ, ਬਿਨ੍ਹਾਂ ਦੇਰ ਕੀਤੇ ਸਰਹੰਦ ਤੇ ਮਾਰੂ ਹੱਲਾ ਬੋਲ ਦਿੰਦੇ। ਯੋਗੀ ਜੀ ਦੀ ਜ਼ੁਬਾਨੀ –

ਹਮ ਜਾਨ ਦੇ ਕੇ ਔਰੋਂ ਕੀ ਜਾਨ ਬਚਾ ਚਲੇ।
ਸਿੱਖੀ ਕੀ ਨੀਂਵ ਹਮ ਹੈਂ ਸਰੋਂ ਪਰ ਉਠਾ ਚਲੇ।
ਗੁਰਿਆਈ ਕਾ ਹੈ ਕਿਸਾ ਜਹਾਂ ਮੇ ਬਨਾ ਚਲੇ।
ਸਿੰਘੋਂ ਕੀ ਸਲਤਨਤ ਕਾ ਹੈ ਪੌਦਾ ਲਗਾ ਚਲੇ।
ਗੱਦੀ ਤੋਂ ਤਖਤ ਬਸ ਅਬ ਕੌਮ ਪਾਏਗੀ।
ਦੁਨੀਆ ਸੇ ਜਾਲਮੋਂ ਕਾ ਨਿਸ਼ਾਂ ਤਕ ਮਿਟਾਏਗੀ।
ਜੋਗੀ ਜੀ ਇਸ ਬਾਤ ਕੋ ਹੂਈ ਥੋੜੀ ਦੇਰ ਥੀ।
ਬਸਤੀ ਸਰਹੰਦ ਕੀ ਈਟੋਂ ਕਾ ਢੇਰ ਥੀ।

ਸੱਚਮੁੱਚ ਇਸ ਤਰ੍ਹਾਂ ਦੀਆਂ ਕੁਰਬਾਨੀਆਂ ਨੇ ਯੱਖ ਬਣੇ ਖ਼ੂਨ ਨੂੰ ਖੌਲਣ ਲਈ ਮਜ਼ਬੂਰ ਕਰ ਦਿੱਤਾ। ਜੋਸ਼ ਜਵਾਲਾ ਭੜਕ ਉੱਠੀ। ਹਕੂਮਤ ਦੇ ਜ਼ੁਲਮਾਂ ਅੱਗੇ ਝੁਕਣ ਵਾਲੇ ਸਿਰ ਤਣ ਖਲੋਤੇ, ਜੁੜਨ ਵਾਲੇ ਹੱਥ ਕਿਰਪਾਨਾਂ ਦੇ ਮੁੱਠਿਆਂ ਨੂੰ ਜਾ ਪਏ। ਘਰੀਂ ਬੈਠਣ ਵਾਲੇ ਘੋੜਿਆਂ ਤੇ ਸਵਾਰ ਹੋ ਗਏ। ਰਜਾਈਆਂ ਦਾ ਨਿੱਘ ਮਾਨਣ ਵਾਲੇ ਜੰਗਲਾਂ ਦਾ ਨਿੱਘ ਮਾਨਣ ਲੱਗੇ। ਗੋਰੀਆਂ ਦੀਆਂ ਜੁਲਫਾਂ ਨਾਲ ਖੇਡਣ ਵਾਲੇ ਦੁਸ਼ਮਣਾਂ ਨਾਲ ਜੰਗੀ ਕਾਰਨਾਮੇ, ਲੁਕਣ ਮੀਟੀ ਖੇਡਣ ਲੱਗੇ। ਝਾਂਜਰਾਂ ਚੂੜੀਆਂ ਦੀ ਸੰਗੀਤਮਈ ਆਵਾਜ਼ ਸੁਣਨ ਦੀ ਥਾਂ ਜੰਗੀ ਨਾਹਰੇ ਗੁੰਜਾਉਣ ਲੱਗ ਪਏ। ਇਸ਼ਕ ਮਜ਼ਾਜ਼ੀ ਦੇ ਗੀਤ ਗਾਉਣ ਦੀ ਥਾਵੇਂ "ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨ ਵੇ ਲਾਲੋ" ਦੀਆਂ ਗੁਜਾਰਾਂ ਪੈਣ ਲੱਗੀਆਂ। ਭਾਰਤ ਦਾ ਰਾਸ਼ਟਰੀ ਕਵੀ ਮੈਥਲੀ ਸ਼ਰਨ ਗੁਪਤ ਸਾਹਿਬਜ਼ਾਦਿਆਂ ਦੀ ਲਾਮਿਸਾਲ ਕੁਰਬਾਨੀ ਬਾਰੇ ਲਿਖਦਾ ਹੈ –

ਜਿਸ ਕੁਲ ਕੌਮ ਜਾਤ ਕੇ ਬੱਚੇ ਦੇ ਸਕਤੇ ਯੂੰ ਬਲੀਦਾਨ
ਉਸਕਾ ਵਰਤਮਾਨ ਕੁਛ ਭੀ ਹੋ ਭਵਿਸ਼ ਹੈ ਮਹਾਂ ਮਹਾਨ।

ਲਗਭਗ 1927 ਵਿਚ ਸਰਹੰਦ ਵਿਚੋਂ ਦੀ ਰੇਲ ਲਾਈਨ ਕੱਢੀ ਗਈ। ਸਰਹੰਦ ਦਾ ਮਲਬਾ ਉਸ ਰੇਲ ਦੀ ਪਟੜੀ ਉਤੇ ਪਾਉਣ ਦੇ ਕੰਮ ਆਇਆ। ਉਦੋਂ ਤੱਕ ਥਾਂ ਥਾਂ ਇਥੇ ਇੱਟਾਂ ਮਲਬੇ ਦੇ ਢੇਰ ਲੱਗੇ ਵੇਖੇ ਜਾਂਦੇ ਸਨ। ਕੋਈ ਵਿਅਕਤੀ ਆਪਣਾ ਘਰ ਬਣਾਉਣ ਵਕਤ ਇਹਨਾਂ ਮਲਬੇ ਦੀ ਵਰਤੋਂ ਨਹੀਂ ਕਰਨੀ ਚਾਹੁੰਦਾ ਸੀ। ਇਹ ਗੁਰੂ ਮਾਰੀ ਸਰਹੰਦ ਹੈ, ਇਸ ਮਲਬੇ ਵਿਚ ਕਿਤੇ ਮਾਸੂਮਾਂ ਦਾ ਖ਼ੂਨ ਲੱਗਾ ਹੋਵੇਗਾ। ਬੰਦਾ ਸਿੰਘ

ਬਹਾਦਰ ਨੇ ਮਲੀਆ ਮੇਟ ਕੀਤਾ ਹੈ ਅਸੀਂ ਕਿਉਂ ਇਹਦੀ ਘਰਾਂ ਵਿਚ ਵਰਤੋਂ ਕਰੀਏ।"

ਹਰ ਸਾਲ ਦਸੰਬਰ ਦੇ ਆਖਰੀ ਹਫਤੇ ਸੰਸਾਰ ਭਰ ਤੋਂ ਗੁਰੂ ਘਰ ਨੂੰ ਪਿਆਰ ਕਰਨ ਵਾਲੇ, ਸਾਹਿਬਜ਼ਾਦਿਆਂ ਦੀ ਕੁਰਬਾਨੀ ਨੂੰ ਯਾਦ ਕਰਨ ਵਾਸਤੇ, ਉਤਸ਼ਾਹ ਅਤੇ ਪ੍ਰੇਰਨਾ ਲੈਣ ਵਾਸਤੇ, ਇਥੇ ਲਗਭਗ ਦਸ ਲੱਖ ਮਾਈ ਭਾਈ ਆ ਜੁੜਦੇ ਹਨ। ਧੰਨ ਹਨ ਅਜਿਹੇ ਪਿਆਰ ਵਾਲੇ ਬਜ਼ੁਰਗ ਬੀਬੀਆਂ ਬੱਚੇ ਨੌਜਵਾਨ। ਨਮਸਕਾਰ ਹੈ ਉਹਨਾਂ ਦੇ ਸਿਦਕ ਨੂੰ, ਸ਼ਰਧਾ ਨੂੰ ਲੱਖ ਲੱਖ ਪ੍ਰਣਾਮ। ਰਾਹਾਂ ਵਿਚ ਲੰਗਰ ਲਾਉਣ ਵਾਲਿਆਂ ਨੂੰ, ਫਤਿਹਗੜ੍ਹ ਸਾਹਿਬ ਵਿਖੇ ਲੰਗਰਾਂ ਸਮੇਤ ਅਨੇਕ ਪ੍ਰਕਾਰ ਸੇਵਾ ਕਰਨ ਵਾਲਿਆਂ ਨੂੰ, ਨਮਸਕਾਰ ਹੈ ਅਨੇਕ ਵਾਰ। ਪਰ ਲਾਹਣਤ ਹੈ ਉਹਨਾਂ ਲੋਕਾਂ ਤੇ ਜੋ ਅਜਿਹੇ ਪਵਿੱਤਰ ਭਾਵਨਾਂ ਵਾਲੇ ਦਿਨ ਗੰਦਗੀ/ਪ੍ਰਦੂਸ਼ਣ ਫੈਲਾਉਂਦੇ ਰਤੀ ਸ਼ਰਮ ਨਹੀਂ ਕਰਦੇ। ਮੇਰੀ ਮੁਰਾਦ ਹੈ ਪਾਖੰਡੀ ਤੇ ਢੌਂਗੀ ਪਰਪੰਚੀ ਧਾਰਮਕ ਮੁਖੀਆਂ ਤੋਂ (ਗੁਰਮੁਖ ਜਨ ਖਿਮਾਂ ਕਰਨ) ਜਿਨ੍ਹਾਂ ਇਥੇ ਆਪਣੀਆਂ ਨਿੱਜੀ ਕਿਸਮ ਦੀਆਂ ਡੇਰੇਦਾਰੀਆਂ, ਨਿੱਜੀ ਮਰਿਆਦਾਵਾਂ, ਆਪਣੇ ਹੀ ਮਰ ਚੁੱਕੇ ਬਾਬਿਆਂ ਦੀ ਕਹਾਣੀਆਂ ਬੜੀ ਬੇ-ਸ਼ਰਮੀ ਨਾਲ ਸੁਣਾ ਰਹੇ ਹੁੰਦੇ ਹਨ। ਆਪੋ ਆਪਣੀ ਤਰ੍ਹਾਂ ਦੀਆਂ ਮੱਤਾਂ ਦੇ ਰਹੇ ਵੇਖੇ ਜਾ ਸਕਦੇ ਹਨ। ਆਪੋ ਆਪਣੇ ਡੇਰੇ ਵਿਅਕਤੀ ਦੀ ਤਾਰੀਫ਼ ਪੂਜਾ ਵਾਲੀਆਂ ਪੁਸਤਕਾਂ ਤੇ ਫੋਟੋਆਂ, ਭੋਲੇ ਸ਼ਰਧਾਲੂਆਂ ਨੂੰ ਵੇਚ ਰਹੇ ਹੁੰਦੇ ਹਨ। ਸ਼੍ਰੋਮਣੀ ਕਮੇਟੀ ਵਾਲੇ ਜ਼ਿੰਮੇਵਾਰੀਆਂ ਤੋਂ ਕਦੋਂ ਦੇ ਭੱਜ ਚੁੱਕੇ ਹਨ। ਇਹਨਾਂ ਪਾਖੰਡੀਆਂ ਵਿਰੁੱਧ ਉਹਨਾਂ ਕੀ ਕਰਨਾ ਹੋਇਆ ਉਹ ਤਾਂ ਖੁਦ ਹੀ ਗਲ ਗਲ ਤਕ ਪਾਖੰਡ ਵਿਚ ਗਰਕ ਹੋ ਚੁਕੇ ਹਨ। ਉਹਨਾਂ ਦਾ ਆਪਣਾ ਪਰਚਾ ਗੁਰਮਤ ਪ੍ਰਕਾਸ਼ ਨਾ ਹੋ ਕੇ ਮਨਮਤ ਪ੍ਰਕਾਸ਼ ਬਣ ਚੁੱਕਿਆ ਹੋਇਆ ਹੈ। ਅਕਤੂਬਰ ਤੇ ਨਵੰਬਰ 03 ਦੇ ਪਰਚੇ ਸਬੂਤ ਵਾਸਤੇ ਵੇਖ ਲੈਣਾ। ਕਮੇਟੀ ਦਾ ਪ੍ਰਧਾਨ ਰੋਜ਼ਾਨਾ ਬੇਸਿਰ ਪੈਰ ਦੇ ਬਿਆਨ ਦਾਗ ਰਿਹਾ ਹੈ। ਭਾਈ ਗੁਰਦਾਸ ਜੀ ਬਿਆਨ ਕਰਦੇ ਹਨ -

"ਮਾਇਆ ਡਰ ਡਰਪਤ ਹਾਰ ਗੁਰਦੁਆਰੈ ਜਾਵੈ,
ਤਰਾਂ ਜਉ ਮਾਇਆ ਬਿਆਪੈ ਕਹਾਂ ਠਹਿਰਾਈ ਐ।।"

ਇਹਨਾਂ ਉਪਰ ਵਰਣਿਤ ਧਰਮ ਤੇ ਰਾਜਨੀਤੀ ਇਕੱਠੀ ਦੀ ਡੌਂਡੀ ਪਿੱਟਣ ਵਾਲੇ ਪ੍ਰਬੰਧਕਾਂ ਦੀ ਸਾਜਿਸ਼ੀ ਮਿਲੀ ਭੁਗਤ ਨਾਲ ਗੁਰਦੁਆਰਾ ਫਤਿਹਗੜ੍ਹ ਸਾਹਬਿ ਦੇ ਦੁਆਲੇ ਠੱਗ, ਕੁਰਪਟ ਤੇ ਝੂਠੇ ਰਾਜਸੀ ਚੌਧਰੀਆਂ ਨੇ ਘੇਰਾ ਪਾਇਆ ਹੁੰਦਾ ਹੈ। ਆਪੋ ਆਪਣੀਆਂ ਥਾਵਾਂ ਕਬਜੇ ਵਿਚ ਲੈ ਕੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ, ਕੰਨ ਪਾੜਵੀਆਂ ਉੱਚੀਆਂ ਆਵਾਜ਼ਾਂ ਵਾਲੇ ਕਈ ਕਈ ਸਪੀਕਰ ਲਾ ਕੇ ਕੁਫਰ ਤੋਲਦੇ ਹਨ। ਦੂਜੀਆਂ ਪਾਰਟੀਆਂ ਤੇ (ਸਾਰੇ ਹੀ ਇੱਕ ਦੂਜੇ ਤੇ) ਬੇਸ਼ਰਮੀ ਭਰੇ ਗੰਦੇ ਇਲਜ਼ਾਮ ਲਾਏ

ਜਾਂਦੇ ਹਨ। ਉਹਨਾਂ ਦਾ ਅੱਗਾ ਪਿੱਛਾ ਸਭ ਨੰਗਾ ਕਰ ਦਿੱਤਾ ਜਾਂਦਾ ਹੈ। ਕੀ ਇਸ ਤਰ੍ਹਾਂ ਇਹਨਾਂ ਨੂੰ ਕੂੜ ਦੀ ਮੰਡੀ ਲਾਉਣ ਦੀ ਆਗਿਆ ਮਿਲਣੀ ਚਾਹੀਦੀ ਹੈ? ਸਾਹਿਬਜ਼ਾਦਿਆਂ ਦੀ ਮਹਾਨ ਕੁਰਬਾਨੀ ਵਾਲਾ ਇਤਿਹਾਸਕ ਥਾਂ,ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼, "ਸਚ ਕੀ ਬਾਣੀ ਨਾਨਕੁ ਆਖੇ ਸਚੁ ਸੁਣਾਇਸੀ ਸਚੁ ਕੀ ਬੇਲਾ"। ਅਜਿਹੇ ਪਵਿੱਤਰ ਥਾਵੇਂ

"ਕਲਰੁ ਖੇਤੁ ਲੈ ਕੂੜ ਜਮਾਇਆ ਸਭ ਕੂੜੈ ਕੇ ਖਲਵਾਰੇ" (981)

ਵਰਗੀ ਸਥਿਤੀ ਬਣੀ ਹੋਈ ਹੁੰਦੀ ਹੈ। ਇਹਨਾਂ ਰਾਜਸੀ ਲੋਕਾਂ ਨੂੰ ਮੀਡੀਏ ਵਿਚ ਰੋਜਾਨਾ ਝੂਠੇ ਬਿਆਨ ਦਿੰਦੇ ਸੁਣੀਦਾ ਵੇਖੀਦਾ ਹੈ। ਬਹੁਤ ਸਾਰਿਆਂ ਤੇ ਮੁਕੱਦਮੇ ਬਣੇ ਹੋਏ ਹਨ। ਫਿਰ ਧਰਮ ਅਸਥਾਨਾਂ ਤੇ ਭੀ ਸਿੱਖ ਸੰਗਤਾਂ ਨੂੰ ਮਕਾਰ ਲੋਕਾਂ ਦੇ ਚਿਹਰੇ ਕਿਉਂ ਦਿੱਸਣ? ਜੋ ਸਰਧਾਵਾਨ ਲੱਖਾਂ ਮਾਈ ਭਾਈ ਇਹਨਾਂ ਸਥਾਨਾਂ ਤੇ ਜਾਂਦੇ ਹਨ, ਕੀ ਰਾਜਸੀ ਲੋਕਾਂ ਤੋਂ ਕੂੜ ਤੇ ਫਰੇਬ ਸੁਨਣ ਜਾਂਦੇ ਹਨ? ਲੰਮੇ ਅਰਸੇ ਤੋਂ ਕਿਵੇਂ ਸ਼ਰਧਾਲੂਆਂ ਦੀਆਂ ਪਵਿੱਤਰ ਭਾਵਨਾਂ ਨੂੰ ਮਧੋਲਿਆਂ ਵਲੂੰਧਰਿਆ ਜਾ ਰਿਹਾ ਹੈ। ਹੈ ਕਿਸੇ ਨੂੰ ਫਿਕਰ? ਅਜਿਹੇ ਪਵਿੱਤਰ ਦਿਹਾੜੇ ਤੇ ਸਿਖ ਸੰਗਤਾਂ ਪਾਵਨ ਗੁਰਬਾਣੀ ਸੁਣ ਸਮਝ ਕੇ ਜੀਵਨ ਸਫਲਾ ਕਰਨਾ ਚਾਹੁੰਦੀਆਂ ਹਨ। ਇਤਿਹਾਸ ਤੋਂ ਪ੍ਰੇਰਨਾ ਲੈ ਕੇ ਜੀਵਨ ਵਿਚ ਉਤਸ਼ਾਹ ਭਰਨਾ ਚਾਹੁੰਦੀਆਂ ਹਨ। ਕਦੀ ਸੋਚਿਆ ਹੈ ਸਾਡੇ, ਜਥੇਦਾਰਾਂ/ਪ੍ਰਧਾਨਾਂ ਨੇ ਕਿ ਇਹ ਧਰਮ ਅਸਾਥਾਨਾਂ ਤੇ ਕੂੜ ਪ੍ਰਚਾਰ ਕਿਉਂ ਕੀਤਾ ਜਾ ਰਿਹਾ ਹੈ। ਜਦੋਂ ਕਦੀ ਕਿਸੇ ਗੁਰਦਵਾਰੇ ਵਿਚ ਸੰਗਤ ਜੁੜਦੀ ਹੈ ਤਾਂ ਕੂੜ ਕਪਟ ਨਾਲ ਭਰੇ ਰਾਜਸੀ ਨੇਤਾ ਪੁਜ ਜਾਂਦੇ ਹਨ। ਧਰਮ ਉਪਦੇਸ਼ ਕਰਨ ਲਈ। ਕੀ ਇਹਨਾਂ ਨੂੰ ਧਰਮ ਦੀ ਕੋਈ ਡੂੰਘੀ ਜਾਣਕਾਰੀ ਹੈ, ਕੀ ਇਹਨਾਂ ਦਾ ਆਪਣਾ ਜੀਵਨ ਧਰਮ ਤੇ ਅਧਾਰਿਤ ਹੈ? ਧਰਮ ਵਿਸ਼ੇ ਦਾ ਮਾਹਿਰ ਪਾਸੇ ਧੱਕ ਦਿੱਤਾ ਜਾਂਦਾ ਹੈ, ਤੇ ਰਾਜਨੀਤੀ ਦਾ ਕੂੜ ਕਬਾੜ ਧਰਮ ਸਥਾਨ ਦੀ ਸਟੇਜ ਤੇ ਵੰਡਿਆ ਜਾਣਾ ਸ਼ੁਰੂ ਹੋ ਜਾਂਦਾ ਹੈ, ਸ਼ਾਇਦ ਪ੍ਰਸਾਦਿ ਸਮਝ ਕੇ। ਸ੍ਰੋ: ਕਮੇਟੀ ਦੇ ਪ੍ਰਧਾਨ ਜੀ, ਖੁਦ ਪਿਛਲੇ ਵੀਹ ਸਾਲ ਤੋਂ ਰਾਜਸੀ ਦਲਦਲ ਵਿਚ ਚੁਭੀਆਂ ਮਾਰੀ ਜਾ ਰਹੇ ਹਨ। ਲੱਤਾਂ ਕਬਰਾਂ ਵਿਚ ਪੁੱਜ ਗਈਆਂ, ਰਾਜਸੀ ਲਾਲਸਾਵਾਂ ਉਸੇ ਤਰ੍ਹਾਂ ਉਸਲਵੱਟੇ ਲੈ ਰਹੀਆਂ ਹਨ। ਕਿੰਨਾ ਚੰਗਾ ਹੁੰਦਾ ਅਗਰ (ਜਾਂਦੀ ਵਾਰੀ ਸਹੀ) ਧਰਮ ਦਾ ਕੋਈ ਵਡੇਰਾ ਕਾਰਜ ਕਰਵਾ ਜਾਂਦੇ। ਛੇਤੀ ਹੀ ਸ੍ਰੋ: ਕਮੇਟੀ ਦੀਆਂ ਚੋਣਾਂ ਹੋਣ ਵਾਲੀਆਂ ਹਨ, ਉਹਨਾਂ ਦੇ ਮੱਦੇਨਜ਼ਰ ਕੁਝ ਰਸਮੀ ਜਿਹੀਆਂ ਮੀਟਿੰਗਾਂ, ਐਲਾਨ, ਬਿਆਨ ਦਿਤੇ ਜਾ ਰਹੇ ਹਨ। ਪਹਿਲਾਂ ਵਾਂਗ ਹੀ ਚੋਣਾਂ ਤੋਂ ਬਾਅਦ ਫਿਰ ਉਹੀ ਪੁਰਾਣਾ ਰਾਗ ਹੋਵੇਗਾ। ਪੰਥ ਨੂੰ ਖਤਰਾ ਹੋਰ ਕਿਸੇ ਤੋਂ ਇੰਨਾ ਨਹੀਂ ਹੈ ਜਿੰਨਾਂ ਇਹਨਾਂ ਸਾਡੇ ਸਿਰ ਤੇ ਹਿਕ ਦੇ ਤਾਣ ਬੈਠੇ ਚੌਧਰੀਆਂ ਤੋਂ ਹੈ। ਇਸ ਰਾਮ ਰੌਲੇ ਵਿਚ ਨਾ ਧਰਮ ਰਿਹਾ ਨਾ ਰਾਜਨੀਤੀ ਰਹੀ। ਬਸ

ਫੋਕੇ ਦਮਗਜੇ ਮਾਰੇ ਜਾ ਰਹੇ ਹਨ। ਕੀ ਸਾਰੇ ਸਿੱਖ ਸਮਾਜ ਵਿਚ ਕੋਈ ਅਜਿਹੀ ਜਾਗਦੀ ਜਮੀਰ ਵਾਲਾ ਸਿੱਖ ਨਹੀਂ ਜਿਹੜਾ ਇਹਨਾਂ ਕੁਕਰਮਾਂ ਦੇ ਵਿਰੁੱਧ ਇੱਕ ਜਹਾਦ ਛੇੜ ਸਕੇ ਜਾਂ ਇਹ ਮੰਨ ਲਈਏ ਕਿ ਇਹਨਾਂ ਦੀਆਂ ਬਾਹਵਾਂ ਬਹੁਤ ਲੰਮੀਆਂ ਹਨ? 26 ਅਕਤੂਬਰ ਦੀ ਕਨਵੈਨਸ਼ਨ ਵਿਚ ਗੁਰੂ ਘਰ ਦੇ ਸੱਚੇ ਹਿਤੈਸ਼ੀਆਂ ਨੂੰ ਆਵਾਜ ਮਾਰ ਕੇ ਸੱਦਿਆ ਗਿਆ ਸੀ। ਸੰਗਤਾਂ ਵੱਲੋਂ ਭਰਵਾਂ ਹੁੰਗਾਰਾ ਮਿਲਿਆ। ਪਾਖੰਡੀਆਂ/ਝੂਠਿਆਂ ਨੂੰ ਕਾਂਬਾ ਛਿੜ ਗਿਆ। ਇਹ ਗਿਆਨ ਦੀ ਹਨੇਰੀ ਉਠ ਪਈ ਹੈ, ਕੂੜੇ ਕਖ – ਕਾਨੇ ਇਸ ਅੱਗੇ ਟਿਕ ਨਹੀਂ ਸਕਣਗੇ। ਲੋੜ ਹੈ ਗੁਰੂ ਗਿਆਨ ਨਾਲ ਲਬਰੇਜ ਹੋ ਕੇ ਜੋਰਦਾਰ ਹੰਭਲਾ ਮਾਰਨ ਦੀ ਸਤਿਗੁਰੂ ਜਰੂਰ ਬਾਂਹ ਫੜਨਗੇ।

ਸਭੇ ਗਲਾਂ ਜਾਤੀਆਂ ਸੁਣਿ ਕੈ ਚੁਪ ਕੀਆ।।
ਕਦਹੀ ਸੁਰਤਿ ਨ ਸਧੀਆ ਮਾਇਆ ਮੋਹੜਿਆ।।
ਦੇਇ ਬੁਝਾਰਤ ਸਾਰਤਾ ਸੇ ਅਖੀ ਡਿਠੜਿਆ।।
ਕੋਈ ਜਿ ਮੂਰਖ ਲੋਭੀਆ ਮੂਲਿ ਨ ਸੁਣੀ ਕਹਿਆ।। (218)



# ਧਰਮ ਵਿਦਿਆ ਬੱਚਿਆਂ ਲਈ ਕਿ ਮਾਤਾ-ਪਿਤਾ ਲਈ?

ਦੁਨੀਆ ਦੇ ਪ੍ਰਸਿੱਧ ਮਨੋਵਿਗਿਆਨੀ ਦਸਦੇ ਹਨ ਕਿ ਜੋ ਵਿਚਾਰ ਤੁਸੀਂ ਬੱਚੇ ਨੂੰ ਛੋਟੀ ਉਮਰ ਤੋਂ ਦੇਣੇ ਸ਼ੁਰੂ ਕਰ ਦਿਉਗੇ ਉਹਨਾਂ ਵਿਚਾਰਾਂ ਨੂੰ ਧਾਰਨ ਕਰਕੇ ਬੱਚਾ ਉਸੇ ਤਰ੍ਹਾਂ ਦਾ ਇਨਸਾਨ ਬਣ ਜਾਵੇਗਾ। ਇਹ ਨਿਰਭਰ ਕਰਦਾ ਹੈ ਸਿਖਾਉਣ-ਪੜ੍ਹਾਉਣ ਉਪਰ ਕਿ ਉਹ ਖੁਦ ਕਿਤਨਾ ਗਿਆਨਵਾਨ ਹੈ, ਆਪਣੇ ਗਿਆਨ ਨੂੰ ਬੱਚਿਆਂ ਵਿਚ ਸੰਚਾਰਤ ਕਰਨ ਦੀ ਕਿੰਨੀ ਕੁ ਯੋਗਤਾ ਰੱਖਦਾ ਹੈ। ਬੱਚਿਆਂ ਨੂੰ ਤਿਆਰ ਕਰਨ ਤੋਂ ਪਹਿਲਾਂ ਟੀਚਰਾਂ ਦੀ ਸਿੱਖਿਆ ਅਤੀ ਜ਼ਰੂਰੀ ਹੈ ਵਰਨਾ ਜਿਸ ਤਰ੍ਹਾਂ ਦੇ ਅਧਿਆਪਕ ਹੋਣਗੇ, ਬੱਚੇ ਉਹਨਾਂ ਤੋਂ ਕਿਸੇ ਤਰ੍ਹਾਂ ਭੀ ਚੰਗੇ ਨਹੀਂ ਹੋ ਸਕਣਗੇ। ਬੱਚੇ ਵਾਸਤੇ ਮਾਤਾ ਪਿਤਾ ਤੋਂ ਬਾਅਦ ਅਧਿਆਪਕ ਰੋਲ ਮਾਡਲ ਹੋਇਆ ਕਰਦੇ ਹਨ। ਜੇ ਮਾਸਟਰ ਅਗਿਆਨੀ ਹੈ, ਕ੍ਰੋਧੀ ਹੈ, ਵਿਕਾਰੀ ਹੈ, ਨਸ਼ਈ ਹੈ, ਝੂਠ ਬੋਲਦਾ ਹੈ; ਤਾਂ ਬੱਚਿਆਂ ਤੋਂ ਚੰਗੇ ਨਾਗਰਿਕ ਬਣਨ ਦੀ ਆਸ ਰੱਖਣੀ ਬੇਮਾਹਨੀ ਹੈ। ਠੀਕ ਵਕਤ ਸਿਰ ਦਿੱਤੀ ਗਈ ਯੋਗ ਸੇਧ ਅਤੇ ਉਤਸ਼ਾਹ ਵਿਦਿਆਰਥੀ ਨੂੰ ਬੁਲੰਦੀਆਂ ਤੇ ਪਹੁੰਚਾ ਸਕਦੀ ਹੈ। ਉਸਤਾਦ ਵੱਲੋਂ ਦਿੱਤੀ ਗਈ ਗਲਤ ਸਲਾਹ, ਚੰਗਾ ਕੰਮ ਕਰਨ ਵਾਲੇ ਬੱਚੇ ਨੂੰ ਨਕਾਰਦੇ-ਫਿਟਕਾਰਦੇ ਰਹਿਣਾ, ਉਸਨੂੰ ਕੁਰਾਹੇ ਪਾ ਸਕਦਾ ਹੈ। ਜ਼ਿੰਦਗੀ ਵਿਚੋਂ ਫੇਲ ਕਰ ਸਕਦਾ ਹੈ ਤਾਂ ਤੇ ਜਿੱਥੇ ਟੀਚਰ ਗਿਆਨਵਾਨ ਹੋਵੇ ਉਥੇ ਇਹ ਭੀ ਉਤਨਾ ਹੀ ਜ਼ਰੂਰੀ ਹੈ ਕਿ ਉੱਤਮ ਕਿਰਦਾਰ ਵਾਲਾ ਭਲਾ ਮਨੁੱਖ ਹੋਵੇ। ਸਾਡੀਆਂ ਸਰਕਾਰਾਂ ਅਤੇ ਸਕੂਲ ਚਲਾ ਰਹੀਆਂ ਸਭਾ ਸੁਸਾਇਟੀਆਂ ਨੂੰ ਇਸ ਪੱਖ ਵੱਲ ਵਿਸ਼ੇਸ਼ ਧਿਆਨ ਦੇਣਾ ਬਣਦਾ ਹੈ।

ਸਾਡੇ ਸਮਾਜ ਵਿਚ ਬੱਚੇ ਪੈਦਾ ਕਰਨ ਤੇ ਕੋਈ ਖਾਸ ਰੋਕ ਨਹੀਂ ਹੈ। ਮਾਤਾ-ਪਿਤਾ ਬਿਮਾਰ ਹੋਣ, ਅਪਾਹਜ ਹੋਣ, ਮਾਨਸਿਕ ਰੋਗੀ ਹੋਣ, ਈਰਖਾਲੂ ਕ੍ਰੋਧੀ ਵਿਕਾਰੀ ਹੋਣ, ਸਭ ਨੂੰ ਬੱਚੇ ਪੈਦਾ ਕਰਨ ਦਾ ਹੱਕ ਹੈ। ਫਿਰ ਬੱਚਿਆਂ ਦੀ ਸੰਭਾਲ ਬਾਰੇ ਮਾਤਾ-ਪਿਤਾ ਨੂੰ ਕੋਈ ਗਿਆਨ ਨਹੀਂ ਹੁੰਦਾ। ਮਾਮੂਲੀ ਅਲਾਮਤ ਤੋਂ ਵੱਡੀਆਂ ਬਿਮਾਰੀਆਂ ਬਣ ਜਾਂਦੀਆਂ ਹਨ, ਪਰ ਪਤੀ ਪਤਨੀ ਬੇਖ਼ਬਰ ਹੁੰਦੇ ਹਨ। ਕਈਆਂ ਥਾਵਾਂ ਤੇ ਪਿਤਾ ਨਸ਼ਈ ਹੁੰਦਾ ਹੈ, ਹੋਰ ਕਈ ਐਬ ਹੋ ਸਕਦੇ ਹਨ। ਆਰਥਕ ਤੰਗੀ ਵਿਚ ਜ਼ਿੰਦਗੀ ਦੀਆਂ ਲੋੜਾਂ ਪੂਰੀਆਂ ਕਰਨੀਆਂ ਸੰਭਵ ਨਹੀਂ ਹੁੰਦੀਆਂ। ਇਨ੍ਹਾਂ ਅਲਾਮਤਾਂ ਦਾ ਖਮਿਆਜਾ ਬੱਚਿਆਂ

ਨੂੰ ਸਾਰੀ ਉਮਰ ਭੁਗਤਣਾ ਪੈਂਦਾ ਹੈ। ਮਾਤਾ-ਪਿਤਾ ਜਿਹੋ-ਜਿਹੀ ਅਕਲ ਅਤੇ ਕਿਰਦਾਰ ਦੇ ਮਾਲਕ ਹੁੰਦੇ ਹਨ, ਖੁਦ ਸੰਸਾਰ ਤੋਂ ਕੂਚ ਕਰਨ ਤੋਂ ਪਹਿਲਾਂ, ਆਪਣੀਂ ਥਾਵੇਂ ਆਪਣੇ ਵਰਗੇ ਹੋਰ ਦੋ ਚਾਰ (ਬੱਚੇ) ਇਨਸਾਨ ਸਥਾਪਤ ਕਰ ਜਾਂਦੇ ਹਨ। ਇਹ ਚੱਕਰ ਇਸੇ ਤਰ੍ਹਾਂ ਨਿਰੰਤਰ ਚੱਲਦਾ ਰਹਿੰਦਾ ਹੈ, ਕਦੀ ਕੋਈ ਵਿਰਲਾ ਇਸ ਘੁੰਮਣ-ਘੇਰ ਵਿਚੋਂ ਬਾਹਰ ਭਾਵੇਂ ਨਿਕਲ ਸਕੇ ਤੇ ਬਚ ਜਾਵੇ ਵਰਨਾ ਇਹ ਵਰਤਾਰਾ ਸਦੀਆਂ ਤੋਂ ਇਸੇ ਤਰ੍ਹਾਂ ਵਰਤ ਰਿਹਾ ਹੈ।

ਪਤੀ-ਪਤਨੀ ਆਪਣੇ ਛੋਟੇ ਜਿਹੇ ਬੱਚੇ ਨੂੰ ਨਾਲ ਲੈ ਕੇ ਇੱਕ ਮਨੋ-ਵਿਗਿਆਨੀ ਕੋਲ ਜਾ ਕੇ ਪੁੱਛਣ ਲੱਗੇ "ਜੀ ! ਕਿਰਪਾ ਕਰਕੇ ਦੱਸੋ ਅਸੀਂ ਆਪਣੇ ਬੱਚੇ ਨੂੰ ਕਿਸ ਉਮਰ ਤੋਂ ਵਿਦਿਆ ਦੇਣੀ ਸ਼ੁਰੂ ਕਰੀਏ?"।

"ਜਨਮ ਤੋਂ ਇੱਕ ਸਾਲ ਪਹਿਲਾਂ ਪੜ੍ਹਾਈ ਸ਼ੁਰੂ ਕਰ ਦਿਉ।" ਡਾਕਟਰ ਨੇ ਸੁਝਾਉ ਦਿੱਤਾ। ਪਤੀ-ਪਤਨੀ ਹੈਰਾਨ ਹੋ ਕੇ ਪੁੱਛਣ ਲੱਗੇ "ਭਲਾ ਇਹ ਕਿਵੇਂ ਸੰਭਵ ਹੈ?" ਜਦੋਂ ਬੱਚਾ ਅਜੇ ਜਨਮਿਆ ਨਹੀਂ ਤਾਂ ਸਿੱਖਿਆ ਕਿਵੇਂ ਦੇਈਏ? "ਡਾਕਟਰ ਨੇ ਗੱਲ ਸਪੱਸ਼ਟ ਕਰਦਿਆਂ ਦੱਸਿਆ ਕਿ ਜੋ ਕੁੱਝ ਤੁਸੀਂ ਬੱਚੇ ਨੂੰ ਪੜ੍ਹਾਉਂਣਾ ਚਾਹੁੰਦੇ ਹੋ, ਪਹਿਲਾਂ ਖੁਦ ਉਸ ਬਾਰੇ ਪੜ੍ਹਾਈ ਕਰੋ। ਬੱਚੇ ਨੂੰ ਤਾਂ ਹੀ ਕੁੱਝ ਸਿਖਾ ਸਕੋਗੇ ਅਗਰ ਤੁਸੀਂ ਖੁਦ ਸਿੱਖ ਚੁੱਕੇ ਹੋਵੋਗੇ। ਇਸ ਲਈ ਬੱਚੇ ਦੇ ਜਨਮ ਤੋਂ ਇੱਕ ਸਾਲ ਪਹਿਲਾਂ ਤੁਸੀਂ ਖੁਦ ਆਪਣੀ ਤਿਆਰੀ ਆਰੰਭ ਦਿਉ।" ਇਸ ਅਵਸਥਾ ਨੂੰ ਵੇਖ ਕੇ ਹੀ ਸ਼ਾਇਦ ਕਿਸੇ ਸ਼ਾਇਰ ਨੇ ਇਹ ਸਤਰਾਂ ਲਿਖੀਆਂ ਹਨ:-

ਤਿਫਲ (ਬੱਚਾ) ਸੇ ਬੂ ਆਏ ਕਿਆ, ਮਾਂ ਬਾਪ ਕੇ ਕਿਰਦਾਰ ਕੀ।
ਦੂਧ ਤੋ ਡੱਬੇ ਕਾ ਹੈ, ਤਾਲੀਮ ਹੈ ਸਰਕਾਰ ਕੀ।

ਸਾਡਾ ਸਾਰਿਆਂ ਦਾ ਵੇਖਿਆ-ਪਰਖਿਆ ਜ਼ਿੰਦਗੀ ਦਾ ਤਜਰਬਾ ਦੱਸਦਾ ਹੈ "ਤੂਤ ਆਦਿ ਰੁੱਖ ਦੀਆਂ ਪਤਲੀਆਂ ਹਰੀਆਂ ਟਾਹਣੀਆਂ ਲੈ ਕੇ, ਉਸਨੂੰ ਮਨ ਇੱਛੇ ਢੰਗ ਨਾਲ ਮੋੜਿਆ ਜਾ ਸਕਦਾ ਹੈ। ਟੋਕਰੀਆਂ ਆਦਿ ਲੋੜੀਂਦੀਆਂ ਵਸਤਾਂ ਬਣਾਈਆਂ ਜਾ ਸਕਦੀਆਂ ਹਨ। ਦੂਜੇ ਪਾਸੇ ਅਗਰ ਇਹ ਪਤਲੀਆਂ ਟਾਹਣੀਆਂ ਮੋਟੀਆਂ ਹੋ ਜਾਣ ਜਾਂ ਸੁੱਕ ਜਾਣ ਤਾਂ ਇਹ ਮੁੜਨਗੀਆਂ ਨਹੀਂ ਟੁੱਟ ਭਾਵੇਂ ਜਾਣ। ਘੁਮਿਆਰ ਖੇਤਾਂ ਵਿਚੋਂ ਸੋਹਣੀ ਮਿੱਟੀ ਲਿਆ ਕੇ, ਉਸਨੂੰ ਕੁੱਟ ਕੇ ਬਰੀਕ ਕਰ ਲੈਂਦਾ ਹੈ। ਪਾਣੀ ਪਾ ਕੇ ਗੁੰਨਦਾ ਹੈ। ਪੂਰੀ ਤਿਆਰੀ ਤੋਂ ਬਾਅਦ ਚੱਕ ਨੂੰ ਜ਼ੋਰ ਨਾਲ ਘੁਮਾ ਕੇ ਪਾਣੀ ਵਾਲੇ ਹੱਥਾਂ ਵਿਚ ਉਸ ਮਿੱਟੀ ਦਾ ਢੇਲਾ ਲੈ ਕੇ, ਮਨ ਵਾਛਤ ਭਾਡੇ ਤਿਆਰ ਕਰਕੇ ਪਾਸੇ ਰੱਖੀ ਜਾਂਦਾ ਹੈ। ਬਣੇ ਭਾਂਡਿਆਂ ਨੂੰ ਸੁਕਾ ਕੇ ਰੰਗ ਕਰਕੇ ਅੱਗ ਵਿਚ ਪੱਕਣ ਲਈ ਤਰਤੀਬ ਨਾਲ ਰੱਖ

ਦਿੰਦਾ ਹੈ। ਕੁੱਝ ਦਿਨਾਂ ਤੋਂ ਬਾਅਦ ਅੱਗ ਬੁੱਝ ਜਾਣ ਤੇ, ਆਵੀ ਵਿਚੋਂ ਭਾਂਡੇ ਕੱਢ ਲਏ ਜਾਂਦੇ ਹਨ। ਪਰ ਹੁਣ ਪੱਕੇ ਹੋਏ ਮਿੱਟੀ ਦੇ ਬਰਤਨਾਂ ਨੂੰ ਕੋਈ ਬਦਲਵਾਂ ਰੂਪ ਦੇਣਾ ਚਾਹੀਏ ਤਾਂ ਨਹੀਂ ਦੇ ਸਕਾਂਗੇ। ਹੁਣ ਤਾਂ ਜੇ ਮਿੱਟੀ ਦਾ ਬਰਤਨ ਟੁੱਟ ਭੀ ਗਿਆ ਤਾਂ ਠੀਕਰੀਆਂ ਤਾਂ ਬਣ ਜਾਵੇਗਾ ਦੁਬਾਰਾ ਇਸਨੂੰ ਜੋੜਨਾ ਨਾ ਮੁਮਕਿਨ ਹੈ। ਮਨ ਇੱਛਤ ਮਸ਼ੀਨਾਂ ਬਣਾਉਣੀਆਂ ਹੋਣ ਤਾਂ ਲੋਹਾ ਅੱਗ ਤੇ ਚਾਹੜ ਕੇ ਢਾਲਣਾ/ਪਿਘਲਣਾ ਪਵੇਗਾ, ਤਾਂ ਹੀ ਲੋੜੀਂਦੀ ਸ਼ਕਲ ਦਿੱਤੀ ਜਾ ਸਕਦੀ ਹੈ।"

ਜਿਸ ਦੂਰ ਅੰਦੇਸ਼ ਕਿਸਾਨ ਨੇ ਫਸਲ ਤੋਂ ਚੰਗਾ ਝਾੜ ਤੇ ਮੁਨਾਫਾ ਲੈਣਾ ਹੋਵੇ, ਉਹ ਲੰਮੀ ਸੋਚ ਵਿਚਾਰ ਤੋਂ ਬਾਅਦ, ਖੇਤੀ ਮਾਹਿਰਾਂ ਦੀ ਰਾਏ ਲੈ ਕੇ, ਸਾਰੇ ਲੋੜੀਂਦੇ ਪ੍ਰਬੰਧ ਕਰਕੇ ਕੰਮ ਸ਼ੁਰੂ ਕਰਦਾ ਹੈ। ਕਿਸੇ ਮਨੁੱਖ ਨੇ ਬਾਗ਼ ਲਾਉਣਾ ਹੋਵੇ ਤਾਂ ਪਹਿਲਾਂ ਜ਼ਮੀਨ ਦੀ ਪਰਖ ਕਰਵਾਏਗਾ, ਪਾਣੀ ਖਾਦ ਬਾਰੇ ਸੋਚੇਗਾ। ਫਲਾਂ ਲਈ ਮੰਡੀਕਰਣ ਧਿਆਨ ਵਿਚ ਰੱਖੇਗਾ। ਸਾਰੀਆਂ ਜ਼ਰੂਰਤਾਂ ਪੂਰੀਆਂ ਕਰਨ ਤੋਂ ਬਾਅਦ ਜੇ ਬਾਗ਼ ਲਾਵੇ ਗਾ ਮੁਨਾਫਾ ਕਮਾ ਸਕੇਗਾ। ਇਸੇ ਤਰ੍ਹਾਂ ਖੇਡਾਂ ਵਿਚ ਨੌਜਵਾਨਾਂ ਨੂੰ ਕਾਮਯਾਬੀ ਪ੍ਰਾਪਤ ਕਰਨ ਵਾਸਤੇ ਲੰਮੀ ਤਿਆਰੀ ਦੀ ਜ਼ਰੂਰਤ ਹੋਇਆ ਕਰਦੀ ਹੈ। ਜਿਵੇਂ ਚੰਗੀ ਪੌਸ਼ਟਿਕ ਖੁਰਾਕ, ਤੰਦਰੁਸਤ ਸਰੀਰ, ਸਵੱਛ ਵਾਤਾਵਰਣ, ਖੁੱਲ੍ਹੇ ਖੇਡ ਗਰਾਊਂਡ ਅਤੇ ਮਾਹਿਰ ਖੇਡ ਕੋਚ ਤਾਂ ਕਿਤੇ ਕਾਮਯਾਬੀ ਦੀ ਉਮੀਦ ਕੀਤੀ ਜਾ ਸਕਦੀ ਹੈ। ਖ਼ਾਨਦਾਨੀ ਤੌਰ ਤੇ ਕਈ ਇੱਕ ਸੰਗੀਤ ਘਰਾਣੇ ਪ੍ਰਸਿੱਧ ਹਨ। ਉਹਨਾਂ ਵਿਚ ਸੰਗੀਤ ਬਾਰੇ ਇਨਾ ਗਿਆਨ ਇਕੋ ਦਿਨ ਨਹੀਂ ਆ ਗਿਆ। ਕਿਸੇ ਪੁਰਾਣੇ ਬਜ਼ੁਰਗ ਨੇ ਜੀਅ ਜਾਨ ਲਾ ਕੇ ਕਠਨ ਮਿਹਨਤ ਕੀਤੀ। ਬਸ ਉਸ ਤੋਂ ਮਗਰੋਂ ਮਾਹੌਲ ਤਿਆਰ ਹੋ ਗਿਆ। ਬੱਚਿਆਂ ਨੂੰ ਨਿੱਕੀ ਉਮਰੇ ਸਾਜ ਸੰਗੀਤ ਨਾਲ ਵਾਹ ਵਾਸਤਾ ਪੈਣ ਲੱਗਾ ਤੇ ਸਿਖਲਾਈ ਘਰੋਂ ਸਹਿਜੇ ਹੀ ਪ੍ਰਾਪਤ ਸੀ। ਇਸ ਤਰ੍ਹਾਂ ਅੱਗੇ ਤੋਂ ਅੱਗੇ ਚੰਗੇ ਸੰਗੀਤ ਘਰਾਣੇ ਸਥਾਪਤ ਹੋ ਗਏ। ਜ਼ਿੰਦਗੀ ਦੇ ਹਰ ਖੇਤਰ ਵਿਚ ਇਹੀ ਸਿਲਸਲਾ ਚੱਲਿਆ ਆ ਰਿਹਾ ਹੈ। ਹੁਣ ਜ਼ਰਾ ਕੁ ਇਤਿਹਾਸ ਵੱਲ ਤਰਦੀ ਨਜ਼ਰ ਮਾਰ ਲਈਏ। ਗੁਰੂ ਨਾਨਕ ਸਾਹਿਬ ਜੀ ਦੀ ਸ਼ਰਨ ਵਿਚ ਹੋਰ ਅਣਗਿਣਤ ਜਗਿਆਸੂ ਆਏ ਜੀਵਨ ਸੇਧ ਲੈਂਦੇ ਰਹੇ। ਪਰ ਬੂੜਾ ਨਾਮੀ ਬਾਲਕ ਗੁਰੂ ਨਾਨਕ ਸਾਹਿਬ ਜੀ ਦੀ ਹਜ਼ੂਰੀ ਵਿਚ ਅਜਿਹਾ ਲੀਨ ਹੋਇਆ। ਵਿਦਵਾਨ ਪੁਰਖ ਬਣਿਆ ਕਿ ਸਿੱਖ ਸਮਾਜ ਬਾਬਾ ਬੁੱਢਾ ਸਾਹਿਬ ਜੀ ਆਖਕੇ ਸਤਿਕਾਰ ਦੇਣ ਲੱਗ ਪਿਆ। ਇਸ ਬਾਬਾ ਜੀ ਨੂੰ ਛੇ ਗੁਰੂ ਸਾਹਿਬਾਨ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਗੁਰੂ ਅੰਗਦ ਸਾਹਿਬ ਜੀ ਖਡੂਰ ਵਿਖੇ ਛੋਟੇ ਬਾਲਕਾਂ ਨੂੰ ਗੁਰਬਾਣੀ ਪੜ੍ਹਾਉਣ ਲਈ ਉਚੇਚਾ ਧਿਆਨ ਦਿੰਦੇ ਸਨ। ਖੁਦ ਲੱਕੜੀ ਦੀ ਤਖਤੀ ਤੇ, ਪਹਿਲੇ ਪੰਜ ਗੁਰਮੁਖੀ

ਅੱਖਰ ਲਿਖ ਬੱਚਿਆਂ ਨੂੰ ਲਿਖਣ ਲਈ ਉਤਸ਼ਾਹਤ ਕਰਦੇ ਸਨ। ਇਹੀ ਤਰੀਕਾ ਤੀਸਰੇ ਸਤਿਗੁਰੂ ਜੀ ਸਮੇਂ ਭੀ ਚਲਦਾ ਰਿਹਾ। ਗੁਰੂ ਅਰਜਨ ਸਾਹਿਬ ਪ੍ਰਿਥੀ ਚੰਦ ਤੇ ਮਹਾਂਦੇਵ ਜੀ ਨੇ ਸਾਰੀ ਵਿਦਿਆ ਨਾਨਾ ਸਤਿਗੁਰੂ ਜੀ ਤੋਂ ਹੀ ਪੜ੍ਹੀ ਸੀ। ਨਾਨੀ ਜੀ ਆਪਣੇ ਨਾਲ ਬਾਸਰਕੇ ਲੈ ਆਏ। ਇਥੇ ਹੀ ਗੁਰੂ ਅਮਰਦਾਸ ਜੀ ਦਾ ਮਿਹਰ ਭਰਿਆ ਹੱਥ ਬਾਲਕ ਜੇਠਾ ਜੀ ਦੇ ਸਿਰ ਤੇ ਟਿਕਿਆ ਤੇ ਸਤਿਗੁਰੂ ਉਸਨੂੰ ਆਪਣੇ ਨਾਲ ਗੋਇੰਦਵਾਲ ਲੈ ਗਏ। ਖੁਦ ਗੁਰਬਾਣੀ ਗੁਰਮੁਖੀ ਪੜ੍ਹਾਈ, ਸੰਗੀਤ ਦੀ ਵਿਦਿਆ ਦਿੱਤੀ, ਸੇਵਾ ਲਈ ਉਤਸ਼ਾਹ ਭਰਿਆ। ਸਾਰੇ ਪੱਖਾਂ ਤੋਂ ਮੁਕੰਮਲ ਹੋਣ ਤੇ ਗੁਰੂ ਨਾਨਕ ਸਾਹਿਬ ਦੀ ਗੱਦੀ ਤੇ ਬਿਠਾ, ਜ਼ਿੰਮੇਵਾਰੀ ਸੌਂਪ ਦਿੱਤੀ।

ਤਿੰਨਾਂ ਭਰਾਵਾਂ ਵਿਚੋਂ ਬਾਲਕ (ਗੁਰੂ) ਅਰਜਨ ਸਾਹਿਬ ਵਧੇਰੇ ਹੋਣਹਾਰ ਨਿਕਲਿਆ। ਕੇਵਲ ਅਠਾਰਾਂ ਸਾਲ ਦੇ ਮੁੱਛ-ਫੁੱਟ ਗੱਭਰੂ ਸਨ ਕਿ ਸਤਿਗੁਰੂ ਰਾਮਦਾਸ ਜੀ ਨੇ ਇਨ੍ਹਾਂ ਨੂੰ ਗੁਰਗੱਦੀ ਦੀ ਮਹਾਨ ਜ਼ਿੰਮੇਵਾਰੀ ਬਖ਼ਸ਼ ਦਿੱਤੀ। ਸਮੇਂ ਦੀ ਫਿਰਕੂ ਸਰਕਾਰ ਵੱਲੋਂ ਜਨੂਨੀ ਬ੍ਰਾਹਮਣਾਂ ਵੱਲੋਂ, ਅਤੇ ਵੱਡੇ ਭਰਾ ਪ੍ਰਿਥੀ ਚੰਦ ਵੱਲੋਂ ਬਹੁਤ ਰੁਕਾਵਟਾਂ ਖੜ੍ਹੀਆਂ ਕੀਤੀਆਂ ਗਈਆਂ, ਪਰ ਅਡੋਲ ਰਹਿ ਕੇ ਸਾਰੇ ਕਾਰਜ ਕਰਦੇ ਰਹੇ। ਇਨ੍ਹਾਂ ਦੀ ਸ਼ਹੀਦੀ ਵਕਤ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਉਮਰ ਕੇਵਲ ਗਿਆਰਾਂ ਕੁ ਸਾਲ ਸੀ। ਗੁਰੂ ਪਿਤਾ ਦੀ ਆਗਿਆ ਮੁਤਾਬਕ ਹਥਿਆਰ ਧਾਰਨ ਕੀਤੇ, ਫੌਜਾਂ ਭਰਤੀ ਕੀਤੀਆਂ, ਅਕਾਲ ਤਖ਼ਤ ਦੀ ਸਿਰਜਣਾ ਕੀਤੀ, ਜੰਗ ਜੁਧ ਕੀਤੇ। ਇੰਨੀ ਛੋਟੀ ਉਮਰੇ ਬਹੁਤ ਵੱਡੀ ਜ਼ਿੰਮੇਵਾਰੀ ਨੂੰ ਬਾਖੂਬੀ ਨਿਭਾਇਆ। ਗੁਰਮਤਿ ਦੀ ਸਿੱਖਿਆ ਚੱਲਦੀ ਰਹੀ, ਆਪਣੇ ਪੋਤਰੇ ਹਰਿ ਰਾਇ ਸਾਹਿਬ ਜੀ ਨੂੰ ਗੁਰਗੱਦੀ ਤੇ ਬਿਰਾਜ਼ਮਾਨ ਕਰ ਦਿੱਤਾ, ਤਦੋਂ ਹਰਿ ਰਾਇ ਸਾਹਿਬ ਦੀ ਉਮਰ ਕੇਵਲ ਚੋਦਾਂ ਕੁ ਸਾਲ ਦੀ ਸੀ। ਅੱਗੋਂ ਤਾਂ ਹੋਰ ਭੀ ਹੈਰਾਨੀਜਨਕ ਕਾਰਨਾਮੇ ਹੋਏ ਬਾਲਕ (ਗੁਰੂ) ਹਰਿ ਕਿਸ਼ਨ ਜੀ ਸਾਢੇ ਕੁ ਪੰਜ ਸਾਲ ਦੀ ਉਮਰ ਵਿਚ ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲਣ ਦੇ ਪੂਰੀ ਤਰ੍ਹਾਂ ਸਮਰੱਥ ਸਨ। ਜਿਤਨਾ ਸਮਾਂ ਅਕਾਲ ਪੁਰਖ ਵੱਲੋਂ ਮਿਲਿਆ, ਸਾਰੀਆਂ ਜ਼ਿੰਮੇਵਾਰੀਆਂ ਬਾਖੂਬੀ ਨਿਭਾਉਂਦੇ ਰਹੇ। ਅੰਤ ਸਿਆਣਪ ਭਰੀ ਚੋਣ ਕਰਕੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਗੁਰਗੱਦੀ ਤੇ ਬਿਰਾਜਮਾਨ ਕਰਕੇ, ਜੋਤੀ-ਜੋਤਿ ਸਮਾ ਗਏ। ਦਸਮ ਪਾਤਸ਼ਾਹ ਜੀ ਨੂੰ ਪੂਰੀ ਤਰ੍ਹਾਂ ਯੋਗ ਜਾਣਕੇ ਪਰਖ ਕਰਕੇ ਨੌਵੇਂ ਸਤਿਗੁਰਾਂ, ਗੁਰਗੱਦੀ ਦੇਣ ਦਾ ਐਲਾਨ ਕਰ ਦਿੱਤਾ ਤੇ ਖੁਦ ਔਰੰਗਜ਼ੇਬ ਦੇ ਸੱਦੇ ਤੇ ਦਿੱਲੀ ਵੱਲ ਚੱਲ ਪਏ। ਤਦੋਂ ਗੁਰੂ ਗੋਬਿੰਦ ਰਾਏ ਜੀ ਦੀ ਸਰੀਰਕ ਉਮਰ ਕਰੀਬ ਸਾਢੇ ਨੌਂ ਕੁ ਸਾਲ ਸੀ। ਉਹ ਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਦੇ ਠੀਕ ਵਾਰਿਸ ਸਿੱਧ ਹੋਏ। ਚਾਰੇ ਸਾਹਿਬਜ਼ਾਦੇ ਬਹੁਤ ਛੋਟੀ ਉਮਰ ਵਿਚ ਹੀ ਸੰਸਾਰ ਸਾਹਮਣੇ

ਨਵੇਂ ਕੀਰਤੀਮਾਨ ਸਥਾਪਤ ਕਰ ਗਏ। ਅਜੀਤ ਸਿੰਘ ਉੱਨੀ ਸਾਲ ਤੇ ਜੁਝਾਰ ਸਿੰਘ ਪੰਦਰਾਂ ਕੁ ਸਾਲ ਦੇ ਸਨ ਜਦੋਂ ਅਣਗਿਣਤ ਜ਼ਾਲਮਾਂ ਨੂੰ ਪਾਰ ਬੁਲਾਉਂਦਿਆਂ ਸ਼ਹੀਦੀ ਨੂੰ ਪ੍ਰਾਪਤ ਹੋ ਗਏ। ਜ਼ੋਰਾਵਰ ਸਿੰਘ ਨੌ ਸਾਲ ਤੇ ਫ਼ਤਿਹ ਸਿੰਘ ਸੱਤ ਕੁ ਸਾਲ ਦੇ ਸਨ ਜਦੋਂ ਉਹਨਾਂ ਅਜਿਹਾ ਸਾਕਾ ਵਰਤਾਇਆ ਜਿਸਦੇ ਨਾਲ ਹੀ ਦੁਨੀਆ ਵਿਚ ਮਿਸਾਲ ਨਹੀਂ ਮਿਲਦੀ। "ਨਿੱਕੀਆਂ ਜਿੰਦਾਂ ਵੱਡਾ ਸਾਕਾ"। ਇਹ ਦੱਸਣ ਤੋਂ ਮੁਰਾਦ ਇਹੋ ਹੈ ਕਿ ਬੱਚਿਆਂ ਨੂੰ ਠੀਕ ਸਮੇਂ ਤੇ ਉਚਿਤ ਸਿੱਖਿਆ ਮਿਲੀ। ਨਿੱਕੀਆਂ ਉਮਰਾਂ ਵਿਚ ਹੀ ਮਹਾਨ ਕਾਰਨਾਮੇ ਕਰਨ ਦੇ ਸਮਰੱਥ ਬਣ ਗਏ। ਇਸ ਸਾਰੇ ਸਮੇਂ ਵਿਚ ਇਨ੍ਹਾਂ ਉਮਰਾਂ ਵਾਲੇ ਕਿਸੇ ਬਾਲਕ ਨੇ ਸਾਰੇ ਹਿੰਦੋਸਤਾਨ ਕੀ ਦੁਨੀਆ ਵਿਚ ਅਜਿਹੇ ਬੇਜੋੜ ਸਿਆਣਪ ਅਤੇ ਸੂਰਮਗਤੀ ਦੇ ਕਾਰਨਾਮੇ ਨਹੀਂ ਕੀਤੇ। ਇਹ ਕੇਵਲ ਗੁਰੂ ਘਰ ਦੇ ਹੀ ਹਿੱਸੇ ਆਇਆ ਸੀ।

ਭਾਈ ਤਾਰੂ ਸਿੰਘ ਜੀ ਨੂੰ ਬਚਪਨ ਵਿਚ ਹੀ ਸਿਆਣੀ ਮਾਂ ਤੋਂ ਗੁਰਮਤਿ ਦੀ ਸੋਝੀ ਪਰਾਪਤ ਹੋਈ। ਗੁਰਬਾਣੀ ਦਾ ਗਿਆਨ ਦ੍ਰਿੜ ਹੋ ਗਿਆ, ਜਾਲਮਾਂ ਨੇ ਝੂਠੇ ਇਲਜਾਮ ਲਾ ਕੇ ਭਾਵੇਂ ਬੇਅੰਤ ਤਸੀਹੇ ਦਿੱਤੇ, ਖੋਪਰੀ ਤੱਕ ਉਤਾਰ ਦਿੱਤੀ, ਪਰ ਭਾਈ ਤਾਰੂ ਸਿੰਘ ਜੀ ਕਿਸੇ ਮੁਸੀਬਤ ਨੂੰ ਵੇਖ ਕੇ ਡੋਲੇ ਨਹੀਂ। ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾ ਗਏ। ਭਾਈ ਹਕੀਕਤ ਰਾਏ ਨੇ ਹਾਲੀ ਖੰਡੇ ਦੀ ਪਾਹੁਲ ਨਹੀਂ ਲਈ ਸੀ। ਮਾਤਾ ਪਿਤਾ ਗੁਰੂ ਪਿਆਰ ਵਾਲੇ ਸਨ। ਸਹੁਰਾ ਪਰਿਵਾਰ ਸਿੱਖੀ ਵਿਚ ਪ੍ਰਪੱਕ ਸੀ। ਹਕੀਕਤ ਰਾਏ ਤੇ ਝੂਠਾ ਦੋਸ਼ ਲਾ ਕੇ ਗ੍ਰਿਫਤਾਰ ਕੀਤਾ ਗਿਆ, ਤਸੀਹੇ ਦਿੱਤੇ ਗਏ ਕੇਵਲ ਤੇਰਾਂ ਕੁ ਸਾਲ ਦਾ ਅੱਲੜ ਲੂਆਂ ਬਾਲਕ, ਸਿੱਖੀ ਤੇ ਦ੍ਰਿੜ ਰਿਹਾ। ਸ਼ਹੀਦੀ ਤਾਂ ਪਾ ਗਿਆ ਪਰ ਧਰਮ ਤੋਂ ਨਾ ਡੋਲਿਆ। ਭਾਈ ਸੁਬੇਗ ਸਿੰਘ ਦਾ ਨਾਬਾਲਗ ਨਿਆਣਾ ਪੁੱਤਰ ਸ਼ਾਹਬਾਜ ਸਿੰਘ ਸਿਰਫ 18 ਕੁ ਸਾਲ ਦਾ ਸੀ ਜਦੋਂ ਜਾਲਮਾਂ ਨੇ ਅਨੇਕ ਤਸੀਹੇ ਦਿੱਤੇ, ਅਡੋਲ ਰਿਹਾ। ਅੰਤ ਪਿਤਾ ਦੀਆਂ ਅੱਖਾਂ ਦੇ ਤਾਰੇ ਨੂੰ ਪਿਤਾ ਦੇ ਸਨਮੁਖ ਹੀ ਚਰਖੜੀ ਤੇ ਚੂਰਾ-ਚੂਰਾ ਕਰ ਦਿੱਤਾ। ਪਰ ਆਖਰੀ ਸੁਆਸ ਤੱਕ ਸਿੱਖੀ ਸਿਦਕ ਤੋਂ ਨਾ ਡੋਲਿਆ। ਬਾਅਦ ਵਿਚ ਪਿਤਾ ਸ. ਸੁਬੇਗ ਸਿੰਘ ਨੂੰ ਭੀ ਪੁੱਤਰ ਦੇ ਪਿਛੇ ਟੋਰ ਦਿੱਤਾ ਗਿਆ। ਦੋਵੇਂ ਪਿਉ-ਪੁੱਤਰ "ਚਰਖੀਆਂ ਤੇ ਚੜ੍ਹੇ" ਸ਼ਹੀਦੀ ਪਾ ਕੇ ਆਪਣੇ ਨਾਮ ਨੂੰ ਅਰਦਾਸ ਵਿਚ ਸ਼ਾਮਲ ਕਰਵਾ ਗਏ। ਨਿੱਕੇ ਬੱਚਿਆਂ ਦੇ ਟੁਕੜੇ ਕਰਕੇ ਮਾਵਾਂ ਦੇ ਗਲਾਂ ਵਿਚ ਹਾਰ ਪਾਏ ਗਏ, ਆਂਦਰਾਂ ਕੱਢਕੇ ਮਾਤਾਵਾਂ ਦੀਆਂ ਝੋਲੀਆਂ ਵਿਚ ਰੱਖ ਦਿੱਤੀਆਂ ਗਈਆਂ, ਨੇਜ਼ਿਆਂ ਵਿਚ ਮਾਸੂਮ ਜਿੰਦਾਂ ਨੂੰ ਪਰੋ ਦਿੱਤਾ ਗਿਆ, ਪਰ ਸਿੱਖੀ ਸਿਦਕ ਕਿਸੇ ਨੇ ਨਹੀਂ ਹਾਰਿਆ। ਇਹ ਸਾਰੇ ਕੌਤਕ ਕਿਵੇਂ ਵਰਤਦੇ ਰਹੇ? ਕਿਉਂਕਿ ਘਰ ਵਿਚ ਸਿੱਖੀ ਦੀ

ਸਿੱਖਿਆ ਦੀ ਸਿੱਖਿਆ ਬਚਪਨ ਤੋਂ ਹੀ ਦਿੱਤੀ ਗਈ। ਮਾਤਾ ਪਿਤਾ ਨਿਮਾਣੀ ਜ਼ਿੰਦਗੀ ਨਾਲੋਂ ਸਤਿਗੁਰੂ ਦੀ ਸਿੱਖੀ ਨੂੰ ਜ਼ਿਆਦਾ ਪਿਆਰ ਕਰਦੇ ਸਨ। ਹਰ ਤਰ੍ਹਾਂ ਦੇ ਦੁੱਖ ਦਰਦ ਉਹਨਾਂ ਗੁਰਮਤ ਤੋਂ ਕੁਰਬਾਨ ਕਰ ਦਿਤੇ।

ਮਹਾਨ ਜੋਧੇ ਸ. ਚੜ੍ਹਤ ਸਿੰਘ ਦਾ ਪੋਤਰਾ, ਸ. ਮਹਾਂ ਸਿੰਘ ਦਾ ਪੁੱਤਰ ਹਾਲੀ ਗਿਆਰਾ ਕੁ ਸਾਲ ਦੀ ਉਮਰ ਵਿਚ ਸੀ ਕਿ ਪਿਤਾ ਸ. ਮਹਾਂ ਸਿੰਘ ਇੱਕ ਜੰਗ ਵਿਚ ਲੇਖੇ ਲੱਗ ਗਏ। ਸ਼ੁੱਕਰਚੱਕੀਆ ਮਿਸਲ ਦੀ ਵੱਡੀ ਜ਼ਿੰਮੇਵਾਰੀ ਬਾਲਕ ਦੇ ਸਿਰ ਆ ਗਈ। ਕਨ੍ਹਈਆਂ ਮਿਸਲ ਦੀ ਦੂਰ-ਅੰਦੇਸ਼ ਸਰਦਾਰਨੀ ਸਦਾ ਕੌਰ ਨੇ ਸਾਰੇ ਵੈਰ ਭੁਲਾ ਕੇ ਰਣਜੀਤ ਸਿੰਘ ਨਾਲ ਆਪਣੀ ਬੇਟੀ ਦਾ ਰਿਸ਼ਤਾ ਕਰ ਦਿੱਤਾ। ਦੋ ਮਿਸਲਾਂ ਇੱਕ ਹੋ ਗਈਆਂ, ਪਿਤਾ ਵਰਗੀ ਬਹਾਦਰ, ਖਾਲਸਾ ਪੰਥ ਦੀ ਬੇਜੋੜ ਸਖਸ਼ੀਅਤ ਸਰਦਾਰਨੀ ਸਦਾ ਕੌਰ ਨੇ ਬਾਲਕ ਰਣਜੀਤ ਸਿੰਘ ਨੂੰ ਹੌਂਸਲਾ ਦਿੱਤਾ, ਅਗਵਾਈ ਦਿੱਤੀ। ਸਿਖਲਾਈ ਦਿੱਤੀ। ਖੁਦ ਹਥਿਆਰ ਬੰਨ੍ਹ ਕੇ ਘੋੜੇ ਤੇ ਸਵਾਰ ਹੋ ਕੇ ਜੰਗ ਵਿਚ ਜਾ ਭੜਥੂ ਪਾਉਂਦੀ। ਦੁਸ਼ਮਣਾਂ ਨੂੰ ਦੌੜਦਿਆਂ ਰਾਹ ਨਾ ਲੱਭਦਾ। ਸਾਰੇ ਬੰਨੇ ਖਾਲਸਾ ਰਾਜ ਲਈ ਜਿੱਤ ਦੇ ਝੰਡੇ ਗੱਡਦੀ ਰਹੀ। ਰਣਜੀਤ ਸਿੰਘ ਨੇ ਜਿਥੇ ਪਿਤਾ ਮਹਾਂ ਸਿੰਘ ਤੋਂ ਯੁੱਧ ਵਿਦਿਆ ਸਿੱਖੀ, ਉਥੇ ਆਪਣੀ ਸੱਸ ਮਾਂ ਸਦਾ ਕੌਰ ਤੋਂ ਹਿੰਮਤ ਹੌਸਲਾ ਜੰਗੀ ਦਾਅ ਪੇਚ ਸਿੱਖਕੇ ਇਹ ਬਾਲਕ ਬਹਾਦਰਾਂ ਦੀ ਪ੍ਰਥਮ ਸ਼ਰੇਣੀ ਵਿਚ ਸੁਮਾਰ ਹੋ ਗਿਆ।

ਇੱਕ ਦਿਨ ਇਹ ਤੇਰਾਂ ਕੁ ਸਾਲ ਦਾ ਅੱਲੜ ਉਮਰ ਨੌਜਵਾਨ ਰਣਜੀਤ ਸਿੰਘ ਕੁਝ ਸਾਥੀਆਂ ਸਮੇਤ ਸ਼ਿਕਾਰ ਖੇਡਦਾ, ਆਪਣੇ ਦੁਸ਼ਮਣ 'ਹਸਮਤ ਚੱਠੇ' ਦੇ ਇਲਾਕੇ ਵਿਚ ਦਾਖ਼ਲ ਹੋ ਗਿਆ। ਅਚਨਚੇਤੀ ਚੱਠਾ ਸਰਦਾਰ ਭੀ ਇਸੇ ਜੰਗਲ ਵਿਚ ਸ਼ਿਕਾਰ ਕਰਦਾ ਆਣ ਪੁੱਜਿਆ। ਸ. ਚੜ੍ਹਤ ਸਿੰਘ ਅਤੇ ਮਹਾਂ ਸਿੰਘ ਨੇ ਚੱਠੇ ਸਰਦਾਰਾਂ ਦਾ ਬਹੁਤ ਵੱਡਾ ਇਲਾਕਾ ਖੋਹਕੇ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ ਸੀ। ਉਹ ਵੈਰ ਇਸ ਦੇ ਅੰਦਰ ਕੰਡੇ ਵਾਂਗ ਚੁਭ ਰਿਹਾ ਸੀ। ਚੱਠੇ ਸਰਦਾਰ ਨੇ ਇਸ ਹੱਥ ਆਏ ਮੌਕੇ ਤੋਂ ਪੂਰਾ ਫਾਇਦਾ ਉਠਾਉਣ ਦੀ ਠਾਣ ਲਈ ਤੇ ਚੌਦਾਂ ਕੁ ਸਾਲਾ ਅੱਲੜ ਉਮਰ ਦੇ ਬਾਲਕ ਨੂੰ ਵੰਗਾਰ ਪਾਈ "ਰਣਜੀਤ ਸਿੰਘਾਂ ਜਿਸ ਮੌਕੇ ਦੀ ਮੈਂ ਤਲਾਸ਼ ਵਿਚ ਸਾਂ ਉਹ ਆਣ ਢੁੱਕਿਆ ਹੈ। ਜੇ ਹਿੰਮਤ ਹੈ ਤਾਂ ਨੱਸ ਭੱਜ ਕਰ ਵੇਖ। ਸ਼ੇਰ ਦੀ ਦਾੜ੍ਹ ਵਿਚੋਂ ਬਟੇਰਾ ਬਚ ਕੇ ਨਹੀਂ ਜਾ ਸਕੇ ਗਾ। ਲੈ ਕਰ ਲੈ ਰੱਬ ਨੂੰ ਯਾਦ ਮਾਰ ਅਵਾਜ਼ ਆਪਣੇ ਵਡੇਰਿਆਂ ਨੂੰ...."।

ਰਣਜੀਤ ਸਿੰਘ ਸੰਭਲਿਆ, ਚਾਰੇ ਬੰਨੇ ਤੇਜੀ ਨਾਲ ਨਿਗਾਹ ਦੁੜਾਈ ਨੱਸ ਜਾਣਾਂ ਅਸੰਭਵ ਸੀ। ਉਸਨੇ ਆਖਰੀ ਢੰਗ ਵਰਤਿਆਂ ਪੂਰੇ ਰੋਹਬ ਨਾਲ ਚੱਠੇ ਸਰਦਾਰ ਨੂੰ ਮੁਖਾਤਬ ਹੁੰਦਿਆਂ ਕਿਹਾ - "ਓਏ ਵੱਡਿਆ ਸੂਰਮਿਆਂ ਇੱਕ ਬਾਲਕ ਨੂੰ ਮਾਰਨ ਵਾਸਤੇ

ਆਹ ਬਘਿਆੜਾ ਦੀ ਪੂਰੀ ਧਾੜ ਲੈ ਕੇ ਡੀਗਾਂ ਮਾਰ ਰਿਹਾ ਹੈਂ। ਜੇ ਬਹਾਦਰੀ ਦਾ ਰਤਾ ਮਾਸਾ ਤੇਰੇ ਅੰਦਰ ਕਣ ਹੈ, ਤੇਰੇ ਵੱਡਿਆਂ ਦਾ ਖ਼ੂਨ ਤੇਰੀਆਂ ਨਾੜਾਂ ਵਿਚ ਵਗ ਰਿਹਾ ਹੈ, ਜੇ ਤੈਨੂੰ ਆਪਣੇ ਹਥਿਆਰਾਂ ਅਤੇ ਡੋਲਿਆਂ ਤੇ ਮਾਣ ਹੈ ਤਾਂ ਇਨ੍ਹਾਂ ਟੁੱਕੜ ਬੋਚਾਂ ਨੂੰ ਪਾਸੇ ਕਰਕੇ ਆ ਚੜ੍ਹਤ ਸਿੰਘ ਦੇ ਪੋਤਰੇ, ਨਿੱਕੇ ਜਿਹੇ ਬਾਲਕ ਨਾਲ ਤੂੰ ਸਿੱਧੇ ਮੱਥੇ ਦੋ ਹੱਥ ਕਰ ਵੇਖ !" ਹੈ ਹਿੰਮਤ? ਹਸਮਤਖਾਨ ਆਪਣੇ ਸਾਥੀਆਂ ਸਾਹਮਣੇ ਸ਼ਰਮਿੰਦਗੀ ਨਹੀਂ ਉਠਾਉਣਾ ਚਾਹੁੰਦਾ ਸੀ। ਉਸਨੂੰ ਇਹ ਭੀ ਮਾਣ ਸੀ ਕਿ ਕੱਲ੍ਹ ਦਾ ਬਾਲਕ ਮੇਰੇ ਵਰਗੇ ਤਜਰਬੇਕਾਰ ਸੂਰਮੇ ਅੱਗੇ, ਕਿੰਨੀ ਕੁ ਦੇਰ ਅੜ ਸਕੇਗਾ। ਉਸਨੇ ਰਣਜੀਤ ਸਿੰਘ ਦੀ ਲਲਕਾਰ ਸਵੀਕਾਰ ਕਰ ਲਈ। ਆਪਣੇ ਸਾਥੀਆਂ ਨੂੰ ਪਾਸੇ ਖਲ੍ਹਾਰ ਦਿੱਤਾ, ਇਧਰੋਂ ਰਣਜੀਤ ਸਿੰਘ ਜੈਕਾਰਾ ਗਜਾਕੇ ਅੱਗੇ ਵਧਿਆ। ਦੋਵੇਂ ਸੂਰਮੇ ਹਥਿਆਰ ਸੂਤੀ ਗੁੱਸੇ ਵਿਚ ਡੋਲ੍ਹੇ ਫਰਕਦੇ ਘੋੜਿਆਂ ਤੇ ਸਵਾਰ ਹੋ ਆਹਮੋ-ਸਾਹਮਣੇ ਟੱਕਰ ਪਏ। ਇੱਕ ਘੜੀ ਖ਼ੂਬ ਲੋਹੇ ਤੇ ਲੋਹਾ ਖੜਕਿਆ। ਘੋੜੇ ਹੰਭ ਗਏ ਸੂਰਮਿਆਂ ਨੂੰ ਛੋਟੇ-ਮੋਟੇ ਜਖ਼ਮ ਭੀ ਲੱਗ ਚੁੱਕੇ ਸਨ ਪਸੀਨੇ ਵਿਚ ਗੜੁੱਚ, ਇੱਕ ਦੂਜੇ ਦੇ ਖ਼ੂਨ ਦੇ ਪਿਆਸੇ। ਚੱਠੇ ਸਰਦਾਰ ਨੇ ਸਾਰੀ ਤਾਕਤ ਇਕੱਠੀ ਕਰਕੇ, ਇੱਕ ਹੋਰ ਜ਼ੋਰਦਾਰ ਹੱਲਾ ਬੋਲਿਆ। ਉਸ ਵੱਲੋਂ ਕੀਤੇ ਭਰਵੇਂ ਵਾਰ ਨੂੰ ਰਣਜੀਤ ਸਿੰਘ ਨੇ ਚੁਸਤੀ ਵਰਤ ਕੇ ਨਕਾਰਾ ਕਰ ਦਿੱਤਾ, ਤੇ ਪੈਂਦੀ ਸੱਟੇ ਅੱਖ ਦੇ ਪਲਕਾਰੇ ਜਿੰਨੇ ਸਮੇਂ ਅੰਦਰ, ਅਜਿਹਾ ਕਾਰੀ ਵਾਰ ਕੀਤਾ ਕਿ ਹਸਮਤ ਖਾਨ ਇਸ ਮੌਤ ਦੇ ਫਰਿਸ਼ਤੇ ਨੂੰ ਰੋਕ ਨਾ ਸਕਿਆ, ਤੇ ਉਸਦਾ ਸਿਰ ਕੱਦੂ ਵਾਂਗ ਕੱਟ ਕੇ ਜ਼ਮੀਨ ਤੇ ਜਾ ਡਿੱਗਾ। ਬਿਜਲੀ ਜਿਹੀ ਫੁਰਤੀ ਨਾਲ ਰਣਜੀਤ ਸਿੰਘ ਨੇ ਕੱਟੇ ਸਿਰ ਨੂੰ ਤੁਰੰਤ ਨੇਜੇ ਪਰੋਲਿਆ ਤੇ ਆਪਣੇ ਘੋੜੇ ਨੂੰ ਅੱਡੀ ਲਾ ਦਿੱਤੀ। ਬਾਕੀ ਚੱਠਿਆਂ ਦੇ ਸੰਭਲਣ ਤੋਂ ਪਹਿਲਾਂ-ਪਹਿਲਾਂ ਇਹ ਗੁਰੂ ਕਾ ਵਰੋਸਾਇਆ, ਖਾਲਸਾ ਪੰਥ ਦੀ ਆਨ ਸ਼ਾਨ, ਅੱਖਾਂ ਤੋਂ ਉਹਲੇ ਹੋ ਚੁੱਕਿਆ ਸੀ। ਰਾਣੀ ਮਾਂ ਸਦਾ ਕੌਰ ਦੇ ਚਰਨਾਂ ਤੇ, ਹਸਮਤ ਦਾ ਸਿਰ ਜਾ ਸੁੱਟਿਆ। "ਵੇਖ ਮਾਂ ਤੇਰੇ ਹੋਣ ਹਾਰ ਦੁਲਾਰੇ ਨੇ ਵਾਹਿਗੁਰੂ ਦੀ ਕਿਰਪਾ ਨਾਲ ਇਕੱਲਿਆਂ ਹੀ ਆਦਮਖੋਰ ਬੱਬਰਸ਼ੇਰ ਨੂੰ ਪਾਰ ਬੁਲਾ ਦਿੱਤਾ ਹੈ। ਹੁਣ ਸਾਰੇ ਰਾਜ ਦੀਆਂ ਹੱਦਾਂ ਹੋਰ ਮੋਕਲੀਆਂ ਹੋ ਜਾਣਗੀਆਂ।" ਦੋਵੇਂ ਮਾਤਾਵਾਂ ਨੇ ਰਣਜੀਤ ਸਿੰਘ ਦਾ ਮੱਥਾ ਚੁੰਮਿਆ, ਗਲਵੱਕੜੀ ਵਿਚ ਲੈ, ਅਸੀਸਾਂ ਦੀ ਝੜੀ ਲਾ ਦਿੱਤੀ। ਅਕਾਲ ਪੁਰਖ ਦਾ ਲੱਖ-ਲੱਖ ਸ਼ੁਕਰ ਕੀਤਾ।

ਪਾਠਕ ਜਨੋ ! ਇੱਕ ਵਾਰੀ ਇਸ ਘਟਨਾ ਵੱਲ ਮੁੜ ਝਾਤੀ ਮਾਰੋ ਪਰਖੋ। ਕੇਵਲ ਚੌਦਾਂ ਸਾਲ ਉਮਰ ਦਾ ਰਣਜੀਤ ਸਿੰਘ, ਘੋੜੇ ਦਾ ਸ਼ਾਹ ਸਵਾਰ ਹੈ। ਢਾਲ-ਤਲਵਾਰ, ਤੀਰ, ਨੇਜ਼ਾ ਆਦਿਕ ਸਾਰੇ ਹਥਿਆਰਾਂ ਦੀ ਵਰਤੋਂ ਕਰਨ ਦਾ ਉਸਤਾਦ ਹੈ। ਛੋਟੀ

ਉਮਰੇ ਸਰੀਰ ਨੂੰ ਫੋਲਾਦ ਵਾਂਗ ਮਜਬੂਤ ਕਰ ਚੁੱਕਿਆ ਹੈ। ਹੌਸਲੇ ਵਿਚ ਅਡੋਲ ਹੈ, ਤੁਰੰਤ ਫੈਸਲਾ ਕਰ ਲੈਣ ਦੀ ਅਥਾਹ ਅਕਲ ਦਾ ਕੋਟ ਹੈ। ਹੰਢੇ ਵਰਤੇ ਜੋਧੇ ਨੂੰ ਸਰੀਰਕ ਅਤੇ ਮਾਨਸਿਕ ਬਲ ਨਾਲ ਮੈਦਾਨ ਵਿਚ ਹਰਾ ਕੇ, ਆਪਣੀ ਸੂਰਮਗਤੀ ਦੇ ਝੰਡੇ ਗੱਡ ਗਿਆ ਹੈ। ਇਸ ਦੇ ਆਪਣੇ ਸਾਥੀ ਅਤੇ ਸਿਰ ਕਟਵਾ ਚੁੱਕੇ ਹਸਮਤਖਾਨ ਦੇ ਸਾਥੀ ਬਿੱਟ-ਬਿੱਟ ਹੈਰਾਨ ਹੋਏ ਵੇਖਦੇ ਹੀ ਰਹਿ ਗਏ, ਜਦੋਂ ਇਹ ਕਾਰਾ ਵਾਪਰ ਗਿਆ...। ਜਰਾ ਸੋਚੋ ! ਰਣਜੀਤ ਸਿੰਘ ਦੀ ਸਿਖਲਾਈ ਕਿੰਨੀ ਉਮਰ ਤੋਂ ਸ਼ੁਰੂ ਹੋਈ ਹੋਵੇਗੀ? ਕੋਈ ਸ਼ੱਕ ਨਹੀਂ ਕਿ ਅਕਾਲ ਪੁਰਖ ਦਾ ਇਸ ਦੇ ਸਿਰ ਤੇ ਮਿਹਰਾਂ ਭਰਿਆ ਹੱਥ ਸੀ। ਪਰ ਇਹ ਸਾਰਾ ਵਾਕਿਆ ਕਰਾਮਾਤ ਨਹੀਂ ਸੀ, ਕਰਾਮਾਤ ਵਰਗਾ ਜ਼ਰੂਰ ਪ੍ਰਤੀਤ ਹੋ ਰਿਹਾ ਸੀ। ਪੰਜ ਕੁ ਸਾਲ ਦੀ ਉਮਰ ਤੋਂ ਹੀ ਰਣਜੀਤ ਸਿੰਘ ਦੀ ਸਰੀਰਕ ਅਤੇ ਮਾਨਸਿਕ ਤਿਆਰੀ ਵਾਸਤੇ ਸਿਆਣੇ ਉਸਤਾਦਾ ਨੂੰ ਤਾਇਨਾਤ ਕਰ ਦਿੱਤਾ ਗਿਆ ਸੀ। ਸਾਰੇ ਉਚਿਤ ਢੰਗ ਵਰਤੇ ਤੇ ਕਈ-ਕਈ ਘੰਟੇ, ਸ਼ਸ਼ਤਰ ਵਿਦਿਆ ਸਿਖਾਈ ਜਾਂਦੀ ਸੀ। ਖੁਰਾਕ ਦੇ ਨਾਲ-ਨਾਲ ਸਰੀਰਕ ਅਭਿਆਸ ਵਰਜਿਸ਼ ਵੱਲ ਉਚੇਚਾ ਧਿਆਨ ਦਿੱਤਾ ਜਾਂਦਾ ਸੀ। ਹਮ ਉਮਰ ਮੁੰਡਿਆਂ ਦੀਆਂ ਟੋਲੀਆਂ ਬਣਾ ਕੇ ਫਰਜੀ ਮੁਕਾਬਲੇ ਕਰਵਾਏ ਜਾਂਦੇ ਸਨ। ਜਰਾ ਕੁ ਵੱਡਾ ਹੋਣ ਤੇ, ਪਿਤਾ ਸ. ਮਹਾਂ ਸਿੰਘ ਸਚਮੁਚ ਬੰਦੇ ਫੱਟੜ ਹੁੰਦੇ, ਮਰਦੇ ਡਿੱਗਦੇ, ਹਥਿਆਰ ਭਿੜਦੇ ਵਿਖਾਉਣ ਲਈ ਜੰਗ ਦੇ ਮੈਦਾਨ ਵਿਚ ਆਪਣੇ ਨਾਲ ਲਿਜਾਣ ਲੱਗ ਪਿਆ ਸੀ। ਬਹੁਤ ਛੋਟੀ ਉਮਰ ਤੋਂ ਸਰਬਪੱਖੀ ਟ੍ਰੇਨਿੰਗ ਦੇਣੀ ਸ਼ੁਰੂ ਕੀਤੀ ਗਈ, ਤਾਂ ਕਿਤੇ ਜਾ ਕੇ ਸ਼ਾਹ ਮੁਹੰਮਦ ਵਰਗੇ ਕਵੀਆਂ ਲਿਖਿਆ -

"ਮਹਾਂਬਲੀ ਰਣਜੀਤ ਸਿੰਘ ਹੋਇਆ ਪੈਦਾ ਨਾਲ ਜ਼ੋਰ ਦੇ ਮੁਲਕ ਹਿਲਾਏ ਗਿਆ।
ਕੁਲੂ ਕਾਂਗੜਾ ਕਾਬਲ ਤੇ ਚੀਨ ਤਾਈਂ ਸਿੱਕਾ ਆਪਣੇ ਨਾਮ ਚਲਾਇ ਗਿਆ।"

ਰਣਜੀਤ ਸਿੰਘ ਸਤਾਰਾਂ ਕੁ ਸਾਲ ਦਾ ਗੱਭਰੂ ਸੀ ਜਦੋਂ ਲਾਹੌਰ ਵਿਖੇ ਸੰਮਣ ਬੁਰਜ ਦੇ ਐਨ ਸਾਹਮਣੇ ਹੇਠਾਂ ਪੁੱਜਕੇ ਅਕਾਲ-ਅਕਾਲ ਦੇ ਜੈਕਾਰਾਂ ਲਾਉਣ ਬਾਅਦ, ਸ਼ੇਰ ਗਰਜ ਨਾਲ ਇਹ ਆਖਿਆ ਸੀ "ਓਏ ਅਬਦਾਲੀ (ਅਹਿਮਦਸ਼ਾਹ) ਦੇ ਪੋਤਰੇ, ਜੇ ਸੂਰਮਾ ਹੈ ਤਾਂ ਬਾਹਰ ਨਿਕਲ ਤੈਨੂੰ ਚੜ੍ਹਤ ਸਿੰਘ ਦਾ ਪੋਤਰਾ ਦੋ ਹੱਥ ਕਰਨ ਲਈ ਵੰਗਾਰ ਪਾ ਰਿਹਾ ਹੈ।" ਸ਼ਾਹ ਜਮਾਨ ਡਰਦਾ ਬਾਹਰ ਨਾ ਆਇਆ ਤੇ ਰਾਤ ਦੇ ਹਨੇਰੇ ਵਿਚ ਛੁਪਕੇ ਦੌੜ ਗਿਆ, ਕਾਬਲ ਜਾ ਕੇ ਸਾਹ ਲਿਆ। ਉਨੀ ਸਾਲ ਦੀ ਉਮਰ ਵਿਚ ਰਣਜੀਤ ਸਿੰਘ ਨੇ ਲਾਹੌਰ ਜਿੱਤ ਕੇ ਖਾਲਸੇ ਦਾ ਕੇਸਰੀ ਝੰਡਾ ਝੁਲਾ ਦਿੱਤਾ ਸੀ।

ਰਣਜੀਤ ਸਿੰਘ ਛੇਵੇਂ ਮਹੀਨੇ ਦਿਵਾਲੀ-ਵਿਸਾਖੀ ਨੂੰ ਖੁੱਲ੍ਹੇ ਮੇਲਿਆਂ ਵਿਚੋਂ ਯੋਗਤਾ ਵੇਖ ਕੇ ਆਪਣੀ ਫੌਜ ਲਈ ਨੌਜਵਾਨਾਂ ਦੀ ਚੋਣ ਕਰਿਆ ਕਰਦਾ ਸੀ। ਇਸ

ਵਾਰੀ ਭੀ ਪਹਿਲਾਂ ਵਾਂਗ ਰਣਜੀਤ ਸਿੰਘ ਉੱਚੇ ਥਾਂ ਤੇ ਬਿਰਾਜਮਾਨ ਹੋ ਕੇ, ਗੱਭਰੂਆਂ ਦੇ ਜੰਗੀ ਕਰਤਬ ਵੇਖ ਰਿਹਾ ਸੀ ਕਿ ਵਾਰੀ ਆਉਣ ਤੇ ਇੱਕ ਅਤੀ ਫੁਰਤੀਲਾ ਗੱਭਰੂ ਘੋੜੇ ਨੂੰ ਸਰਪਟ ਦੋੜਾਂਦਿਆਂ ਬਿਜਲੀ ਦੀ ਤੇਜੀ ਵਾਂਗ ਮੈਦਾਨ ਵਿਚ ਆਇਆ। ਪਹਿਲਾਂ ਕੀਤੀ ਤਿਆਰੀ ਮੁਤਾਬਕ ਆਪਦੇ ਨੇਜੇ ਨਾਲ ਜ਼ਮੀਨ ਵਿਚ ਗੱਡਿਆ ਕਿਲਾ ਪੁੱਟਿਆ ਤੇ ਸਰਪੱਟ ਅੱਗੇ ਲੰਘ ਗਿਆ। ਸਾਰਿਆਂ ਤਾੜੀਆਂ ਮਾਰਕੇ ਉਸਦੀ ਹੌਂਸਲਾ ਅਫਜਾਈ ਕੀਤੀ। ਫਿਰ ਉਸਨੇ ਤਲਵਾਰਬਾਜੀ ਦੇ ਹੈਰਾਨੀ ਜਨਕ ਕਰਤਬ ਵਿਖਾਏ, ਖੂਬ ਵਾਹਵਾ ਖੱਟੀ। ਤੀਰ ਦਾ ਨਿਸ਼ਾਨਾ ਫੁੰਡਣਾ ਤੇ ਮੁਗਦਰ ਚੁੱਕਣਾ ਭੀ ਉਸਦੇ ਸ਼ੌਕ ਦਾ ਅੰਗ ਸਨ। ਮਹਾਰਾਜੇ ਦਾ ਉਸ ਵੱਲ ਵਿਸ਼ੇਸ਼ ਧਿਆਨ ਗਿਆ, ਕਿਉਂਕਿ ਇਹ ਗੱਭਰੂ ਜਿਥੇ ਅਤਿ ਫੁਰਤੀਲਾ, ਤੇਗ, ਤੀਰ ਦਾ ਧਨੀ ਸੀ, ਉਥੇ ਉਮਰ ਪੱਖੋਂ ਹਾਲੀ ਅਨਦਾੜ੍ਹੀਆ ਬਾਲਕ ਹੀ ਨਜ਼ਰ ਆਉਂਦਾ ਸੀ। ਰਣਜੀਤ ਸਿੰਘ ਨੇ ਇਸਨੂੰ ਕੋਲ ਸੱਦਕੇ ਸਾਬਾਸ਼ ਦਿੱਤੀ, ਇੱਕ ਸੌ ਰੁਪਇਆ ਨਗਦ ਇਨਾਮ ਦੇ ਕੇ ਪੁੱਛਿਆ, "ਨੌਜਵਾਨਾਂ ! ਤੇਰੇ ਕਰਤਬਾਂ ਤੋਂ ਬਹੁਤ ਖੁਸ਼ ਹਾਂ ਕੀ ਨਾਮ ਹੈ ਤੇਰਾ?" ਜੀ ਸਰਕਾਰ ! ਮੈਨੂੰ ਹਰੀ ਸਿੰਘ ਕਹਿੰਦੇ ਨੇ। ਪਰ ਹਜ਼ੂਰ ਅਜੇ ਮੇਰੇ ਕੁੱਝ ਕਰਤਬ ਵਿਖਾਉਣੇ ਬਾਕੀ ਹਨ, ਕਿਰਪਾ ਕਰਕੇ ਮੈਨੂੰ ਇਸ ਵੱਡੇ ਅਖਾੜੇ ਵਿਚ ਕੁਸਤੀ ਲੜਨ ਦਾ ਮੌਕਾ ਦਿੱਤਾ ਜਾਵੇ, ਆਪਣਾ ਕੋਈ ਭੀ ਨਾਮੀ ਪਹਿਲਵਾਨ ਕੱਢੋ।

ਹਾਂ-ਹਾਂ ਕਿਉਂ ਨਹੀਂ ਆਉ ਬਈ ਮੇਰੇ ਮੱਖਣਾ ਦੇ ਪਾਲਿਓ, ਇੱਕ ਯੋਧਾ ਆਉ ਤੇ ਵਿਖਾਉ ਆਪਣੀ ਤਾਕਤ। ਨਾਮੀ ਪਹਿਲਵਾਨਾਂ ਵਿਚੋਂ ਇੱਕ ਅੱਗੇ ਵਧਿਆ ਕੱਪੜੇ ਉਤਾਰੇ ਨਿਰਾ ਸਾਹਨ ਪ੍ਰਤੀਤ ਹੋ ਰਿਹਾ ਸੀ। ਇਧਰ ਹਰੀ ਸਿੰਘ ਨੇ ਜਦੋਂ ਕੱਪੜੇ ਲਾਹੇ ਵੇਖਣ ਵਾਲੇ ਕਮਾਏ ਹੋਏ ਮਜਬੂਤ ਜੱਸੇ ਨੂੰ ਵੇਖਦੇ ਹੀ ਰਹਿ ਗਏ। ਮੁੰਡਿਆ ਕਿਉ ਹੱਡੀਆਂ ਭਨਾਉਣ ਲੱਗਾ ਹੈਂ ਦੌੜ ਜਾਹ ਮੇਰੇ ਸਾਹਮਣਿਓ, ਪਰ ਅੰਦਰੋਂ ਇਸ ਹੋਣਹਾਰ ਗੱਭਰੂ ਦੇ ਡੌਲੇ ਤੇ ਛਾਤੀ ਵੱਲ ਤੱਕ ਭੈ ਭੀਤ ਹੋ ਰਿਹਾ ਸੀ। ਇਸ਼ਾਰਾ ਹੋਇਆ, ਦੋਵੇਂ ਗੁੱਥਮ-ਗੁੱਥਾ ਹੋਏ, ਪਤਾ ਭੀ ਨਾ ਲੱਗਾ ਕਿ ਕਦੋਂ ਹਰੀ ਸਿੰਘ ਉਸ ਭਲਵਾਨ ਨੂੰ ਚਿਤ ਕਰਕੇ ਛਾਤੀ ਤੇ ਚੜ੍ਹ ਬੈਠਾ ਸੀ। ਸਾਰਿਆਂ ਹਰੀ ਸਿੰਘ ਨੂੰ ਦਾਦ ਦਿੱਤੀ ਤੇ ਮੋਟਾ ਪਹਿਲਵਾਨ ਨੀਵੀਂ ਪਾਈ ਪੈਰ ਘਸੀਟਦਾ ਅਖਾੜੇ ਤੋਂ ਪਰੇ ਜਾ ਬੈਠਾ। ਹਰੀ ਸਿੰਘ ਗਰਜਵੀਂ ਅਵਾਜ਼ ਵਿਚ ਬੋਲਿਆ "ਇਕੱਲਾ ਭਲਵਾਨ ਮੇਰੇ ਅੱਗੇ ਕੋਈ ਨਹੀਂ ਅੜ ਸਕੇਗਾ, ਇਸ ਲਈ ਕੋਈ ਦੋ ਭਲਵਾਨ ਇਕੱਠੇ ਆਉ ਜਿਨ੍ਹਾਂ ਬੂਰੀਆਂ ਦਾ ਦੁੱਧ ਪੀਤਾ...।" ਕੁੱਝ ਘੁਸਰ-ਮੁਸਰ ਹੋਈ, ਮਹਾਰਾਜੇ ਨੇ ਇਸ਼ਾਰਾ ਕੀਤਾ, ਹਾਥੀਆਂ ਵਰਗੀ ਡੀਲ ਡੌਲ ਵਾਲੇ ਦੋ ਭਲਵਾਨ ਹਰੀ ਸਿੰਘ ਨਾ ਭਿੜ ਪਏ। ਇਹ ਅਲ੍ਹੂਆਂ ਗੱਭਰੂ ਤਾਂ ਨਿਰਾ ਤਾਕਤ ਦਾ ਤੂਫਾਨ ਸੀ ਜਿਸ ਵੱਲ ਧਾਈ ਕਰਕੇ ਪੈਂਦਾ ਉਸਦੇ ਪੈਰ ਉਖੜ ਜਾਂਦੇ

ਤੇ ਝੱਟ ਦੂਜੇ ਨੂੰ ਆ ਦਬੋਚਦਾ। ਲੋਕੀ ਮੂੰਹ ਵਿਚ ਉਗਲਾਂ ਪਾ ਰਹੇ ਸਨ। ਮਹਾਰਾਜਾ ਰਣਜੀਤ ਸਿੰਘ ਹੈਰਾਨ ਹੋਇਆ ਇੱਕ ਟੱਕ ਵੇਖੀ ਜਾ ਰਿਹਾ ਸੀ। ਕਿਸੇ ਨੇ ਭੀੜ ਵਿਚੋਂ ਜੈਕਾਰਾ ਛੱਡਿਆ ਬੋਲੇ ਸੋ ਨਿਹਾਲ.. ਔਹ ਵੇਖੋ ਦੋਵੇਂ ਭਲਵਾਨ ਅਖਾੜਾ ਛੱਡਕੇ ਦੌੜ ਰਹੇ ਹਨ, ਓਏ ਹਰੀ ਸਿੰਘ ਜਿੱਤ ਗਿਆ, ਇਕੱਲਾ ਦੋ ਨੂੰ ਹਰਾ ਗਿਆ, ਬਈ ਇਹ ਮੁੰਡਾ ਹੈ ਕੋਈ ਬਲਾ ਹੈ? ਹਰੀ ਸਿੰਘ ਆ ਗੱਭਰੂਆ ਮੈਂ ਬਹੁਤ ਖੁਸ਼ ਹਾਂ ਤੇਰੇ ਤੇ ! ਮਹਾਰਾਜੇ ਨੇ ਹੌਸਲਾ ਅਫਜਾਈ ਕੀਤੀ। "ਸਰਕਾਰ ਅਜੇ ਮੇਰੀ ਤਸੱਲੀ ਨਹੀਂ ਹੋਈ, ਤੁਸੀਂ ਪਹਿਲਾਂ ਲੱਸੀ ਪੀਣੇ ਭੜੋਲੇ ਜਿਹੇ ਮੇਰੇ ਸਾਹਮਣੇ ਭੇਜ ਦਿੱਤੇ। ਹਜ਼ੂਰ ਹੁਣ ਪੰਜ ਜਾਣਿਆ ਨੂੰ ਇਕੋ ਵਾਰੀ ਕੱਢੋ ਸਾਹਵੇ ਮੱਥੇ, ਜਿਨ੍ਹਾਂ ਮਾਂ ਦਾ ਦੁੱਧ ਪੀਤਾ ਹੋਵੇ। ਹਰੀ ਸਿੰਘ ਪੁੱਤਰਾ! ਹੰਕਾਰ ਨਹੀਂ ਕਰੀਦਾ ਹੁੰਦਾ ਸੱਚ-ਮੁੱਚ ਮੈਂ ਤੇਰੀ ਤਾਕਤ ਅਤੇ ਫੁਰਤੀ ਤੋਂ ਬਹੁਤ ਖੁਸ਼ ਹਾਂ ਹੁਣ ਰਹਿਣ ਦੇ। ਮਹਾਰਾਜੇ ਨੇ ਸਲਾਹ ਦਿੱਤੀ। ਨਹੀਂ ਸਰਕਾਰ! ਹੰਕਾਰ ਕੋਈ ਨਹੀਂ, ਗੁਰੂ ਤੇ ਭਰੋਸਾ ਤੇ ਆਪਣੀ ਤਾਕਤ ਤੇ ਵਿਸ਼ਵਾਸ ਹੈ, ਤੁਸੀਂ ਦੇਰ ਨਾ ਕਰੋ, ਮੇਰੇ ਅਰਮਾਨ ਪੂਰੇ ਕਰ ਦਿਉ। ਛੇਤੀ ਭੇਜੋ ਆਪਣੇ ਪੰਜ ਭਲਵਾਨ...।"

ਸਾਰਾ ਮੇਲਾ ਇਸੇ ਥਾਂ ਤਮਾਸ਼ਾ ਵੇਖਣ ਲਈ ਸਾਹ ਰੋਕੀ ਬਿੱਟ-ਬਿੱਟ ਇਸ ਅਸੀਮ ਤਾਕਤ ਦੇ ਮਾਲਕ ਹਰੀ ਸਿੰਘ ਵੱਲ ਵੇਖ ਰਿਹਾ ਸੀ। ਇਤਨੇ ਵਿਚ ਪਰਲੇ ਕੋਨੇ ਤੋਂ ਪੰਜ ਗੱਭਰੂ ਇੱਕ-ਇੱਕ ਕਰਕੇ ਅੱਗੇ ਵਧੇ। ਕੱਪੜੇ ਉਤਾਰਦਿਆਂ ਵੇਖਣ ਵਾਲੇ ਉਦਾਸੀਨਤਾ ਵਿਚ ਗੱਲਾਂ ਕਰਨ ਲੱਗੇ - "ਲਓ ਬਈ ਹਰੀ ਸਿੰਘ ਹੁਣ ਨਹੀਂ ਬਚਣ ਲੱਗਾ, ਕਿੱਥੇ ਇਕੱਲੀ ਜਿੰਦ ਕਿਥੇ ਪੰਜ ਸੂਰਮੇ ਕਾਹਦਾ ਮੁਕਾਬਲਾ ਹੈ। ਸਰਕਾਰ ਨੂੰ ਚਾਹੀਦਾ ਹੈ ਇਹ ਕੁਸ਼ਤੀ ਨਾ ਹੋਣ ਦੇਵੇ। ਨਹੀਂ ਹਰੀ ਸਿੰਘ ਦੀ ਹੱਡੀ ਪੱਸਲੀ ਇੱਕ ਹੋ ਜਾਵੇਗੀ।" ਇਤਨੇ ਵਿਚ ਹਰੀ ਸਿੰਘ ਮੁੜ ਤੋਂ ਤਾਜਾਦਮ ਹੋ ਚੁੱਕਿਆ ਸੀ, ਮਨ ਅੰਦਰ ਲੜਨ ਦੇ ਦਾਉਪੇਚ ਸੋਚ ਚੁੱਕਿਆ ਸੀ। ਉਹਨਾਂ ਪੰਜਾਂ ਵਿਚੋਂ ਇੱਕ ਅੱਗੇ ਵਧਦਿਆਂ ਗੁੱਸੇ ਵਿਚ ਭਬਕਿਆ - ਬੱਚੂ ! ਮੰਜਾ ਮੰਗਵਾ ਲੈ ਅੱਜ ਟੁਰ ਕੇ ਅਖਾੜੇ ਵਿਚੋਂ ਬਾਹਰ ਨਹੀਂ ਜਾ ਸਕੇਂਗਾ।" ਉਸਦੀ ਜ਼ੁਬਾਨ ਵਿਚੋਂ ਇਹ ਬੋਲ ਨਿਕਲਦਿਆਂ ਹੀ ਹਰੀ ਸਿੰਘ ਚੀਤੇ ਵਾਂਗ ਛਾਲ ਮਾਰ ਕੇ ਉਸਦੀ ਗਰਦਨ ਤੇ ਅਜਿਹਾ ਪਿਆ ਕਿ ਉਸਦੇ ਹੋਸ਼ ਗੁੰਮ ਹੋ ਗਏ। ਹੋਰ ਦੋ ਜਣੇ ਅੱਗੇ ਵੱਧੇ ਤਾਂ ਹਰੀ ਸਿੰਘ ਝਕਾਨੀ ਦੇ ਕੇ ਇੱਕ ਵੱਲ ਉੱਚਾ ਉਛਲ ਕੇ ਛਾਤੀ ਵਿਚ ਦੁਲੱਤੀ ਕੱਢ ਮਾਰੀ ਤੇ ਉਹ ਚੌਫਾਲ ਜਾ ਡਿੱਗਾ। ਤੀਜੇ ਨੂੰ ਲੱਕੋਂ ਫੜਕੇ ਅਜਿਹੀ ਭੁਆਟਣੀ ਦਿੱਤੀ ਕਿ ਪਰੇ ਵਗਾਹ ਮਾਰਿਆ। ਰਹਿੰਦੇ ਦੋ ਅੱਗੇ ਤਾਂ ਵਧ ਰਹੇ ਸਨ, ਪਰ ਅੰਦਰੋਂ ਕੰਬ ਗਏ। ਹਰੀ ਸਿੰਘ ਨੇ ਇੱਕ ਨੂੰ ਬਿਜਲੀ ਦੀ ਤੇਜੀ ਨਾਲ ਅਜਿਹਾ ਧੋਬੀ ਪਟਕਾ ਮਾਰਿਆ ਕਿ ਉਹ ਮੁੜ ਉਠਣ ਜੋਗਾ ਨਾ ਰਿਹਾ। ਪੰਜਵਾਂ ਹਰੀ ਸਿੰਘ ਨੂੰ ਆਪਣੇ

ਵੱਲ ਤੇਜੀ ਨਾਲ ਆਉਂਦਿਆਂ ਵੇਖਕੇ ਪਹਿਲਾਂ ਹੀ ਮੇਮਣੇ ਵਾਂਗ ਮਿਆਂਕਦਾ ਹੋਇਆ ਜਾਨ ਬਚਾ ਕੇ ਅਜਿਹਾ ਨੱਸਿਆ ਕਿ ਕੱਪੜੇ ਚੁੱਕਣ ਭੀ ਨਾ ਆਇਆ ਹਰੀ ਸਿੰਘ ਪਸੀਨੇ ਵਿਚ ਨੁੱਚੜ ਰਿਹਾ ਸੀ, ਸਰੀਰ ਵਿਚੋਂ ਚੰਗਿਆੜੇ ਨਿਕਲ ਰਹੇ ਸਨ, ਡੌਲੇ ਫਰਕ ਰਹੇ ਸਨ। ਆਲੇ-ਦੁਆਲੇ ਵੇਖਿਆ ਸਾਰੀ ਭੀੜ ਡੌਰ-ਭੌਰ ਹੋਈ ਪੱਥਰ ਵਾਂਗ ਅਹਿਲ ਵੇਖ ਰਹੀ ਸੀ। ਹਰੀ ਸਿੰਘ ਬੱਬਰ ਸ਼ੇਰ ਵਾਂਗ ਗਰਜਿਆ ! ਹੈ ਕੋਈ ਮਾਈ ਦਾ ਲਾਲ! ਹਿੰਮਤ ਹੈ ਕਿਸੇ ਵਿਚ ਦੋ ਹੱਥ ਕਰਨ ਦੀ...? ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ। ਸਾਰਾ ਮੇਲਾ ਗੂੰਜ ਉੱਠਿਆ ਵੇਖਣ ਵਾਲਿਆਂ ਹਰੀ ਸਿੰਘ ਤੋਂ ਰੁਪਿਆਂ ਦੀ ਬਾਰਸ਼ ਕਰ ਦਿੱਤੀ। ਜਿਸ ਕੋਲ ਬੋਝ ਵਿਚ ਜੋ ਕੁੱਝ ਸੀ ਉਹੀ ਹਰੀ ਸਿੰਘ ਅੱਗੇ ਸੁੱਟ ਦਿੱਤਾ। ਮਹਾਰਾਜਾ ਰਣਜੀਤ ਸਿੰਘ ਆਪਣੇ ਟਿਕਾਣੇ ਤੋਂ ਉਤਰਿਆ।ਲੋਕੀਂ ਪਿਛਾਂਹ ਹਟਦੇ ਗਏ, ਮਿੱਟੀ ਨਾਲ ਲੱਥ-ਪੱਥ ਹਰੀ ਸਿੰਘ ਨੂੰ ਸਰਕਾਰ ਨੇ ਘੁੱਟਕੇ ਕਲਾਵੇ ਵਿਚ ਲੈ ਲਿਆ। ਮੱਥਾ ਚੁੰਮਿਆ ਪਿਆਰ ਅਸੀਸ ਦਿੱਤੀ, ਵੀਹ ਹਜ਼ਾਰ ਰੁਪਏ ਦਾ ਹੀਰੇ ਜੜਿਆ ਹਾਰ, ਆਪਣੇ ਗਲੋਂ ਵਿਚੋਂ ਉਤਾਰ ਕੇ, ਹਰੀ ਸਿੰਘ ਦੇ ਗਲ ਵਿਚ ਪਾ ਦਿੱਤਾ। ਪੁੱਤਰਾ ! ਮੈਂ ਬਹੁਤ ਖੁਸ਼ ਹਾਂ ਤੇਰੀ ਸੂਰਮਗਤੀ ਤੋਂ, ਅੱਜ ਤੋਂ ਤੂੰ ਮੇਰਾ ਨਿੱਜੀ ਪਹਿਰੇਦਾਰ ਹੋਵੇਂਗਾ ਤੇ ਰੀ ਨੌਕਰੀ ਅੱਜ ਤੋਂ ਪੱਕੀ। ਜਾਹ ਆਪਣੀ ਮਾਂ ਨੂੰ, ਪਿਉ ਨੂੰ ਖੁਸ੍-ਖ਼ਬਰੀ ਦੇਹ, ਨਾਲੇ ਮੇਰੇ ਵਲੋਂ ਉਹਨਾਂ ਨੂੰ ਗੁਰ ਫ਼ਤਿਹ ਬੁਲਾਈ, ਧੰਨ ਹਨ ਉਹ ਜਿਹਨਾਂ ਦਾ ਅਜਿਹਾ ਹੋਣਹਾਰ ਸੂਰਮਾ ਪੁੱਤਰ ਹੈ।

ਇਸ ਵਾਰੀ ਸਾਰੇ ਮੇਲੇ ਵਿਚ ਹਰੀ ਸਿੰਘ ਦੀਆਂ ਧੁੰਮਾਂ ਸਨ, ਸਾਰਿਆਂ ਦੀ ਨਜ਼ਰ ਦਾ ਤਾਰਾ ਬਣ ਗਿਆ ਸੀ। ਘਰ ਘਰ ਜਾ ਕੇ ਸਾਰਿਆਂ ਖੂੰਢਾਂ ਤੇ ਇਕੱਠਾਂ ਵਿਚ ਹਰੀ ਸਿੰਘ ਦੀ ਸੂਰਮਗਤੀ ਦੇ ਸੋਹਿਲੇ ਗਾਏ। ਕੋਈ ਆਖੇ "ਉਸ ਵਿਚ ਸ਼ੇਰ ਵਰਗੀ ਫੁਰਤੀ ਹੈ ਤੇ ਦੂਜਾ ਆਖੇ ਪਰ ਤਾਕਤ ਉਸ ਵਿਚ ਹਾਥੀ ਜਿੰਨੀ ਹੈ। ਉਇ ਭੋਲਿਓ ਇੱਕ ਹਾਥੀ ਜਿੰਨੀ ਨਹੀਂ, ਲੱਗਦੈ ਉਹ ਤਾਂ ਕਈ ਸਾਰੇ ਹਾਥੀਆਂ ਦੀ ਤਾਕਤ ਸੰਭਾਲੀ ਫਿਰਦੈ"। ਤੇ ਹਰੀ ਸਿੰਘ ਨੇ ਆਪਣੇ ਘਰ ਜਾ ਮਾਂ ਨੂੰ ਘੁੱਟ ਗੱਲਵੱਕੜੀ ਪਾਈ ਤੇ ਚੁੱਕਕੇ ਕਈ ਭੁਆਟਣੀਆਂ ਦੇ ਦਿੱਤੀਆਂ "ਵੇ ਪੁੱਤ ! ਐਵੇਂ ਨਾ ਮੇਰੀਆਂ ਹੱਡੀਆਂ ਕੜਕਾ ਦੇਵੀਂ, ਬੱਸ ਕਰ ਮੇਰਾ ਬੱਚਾ। ਮਾਂ ਨੂੰ ਸਾਹਮਣੇ ਖਲਾਰ ਕੇ ਇਨਾਮ ਵਿਚ ਮਿਲਿਆ ਹਾਰ ਆਪਣੇ ਗਲੋਂ ਉਤਾਰਕੇ ਮਾਂ ਦੇ ਗਲ ਵਿਚ ਪਾ ਦਿੱਤਾ।" ਹੈਂ ਐਨਾ ਸੋਹਣਾ ਹਾਰ? ਦੱਸ ਪੁੱਤ ਕਿਥੋਂ ਚੁੱਕ ਲਿਆਇਆ ਹੈਂ ਇਹ ਕੀਮਤੀ ਹਾਰ? ਜੇ ਕਿਸੇ ਨੂੰ ਪਤਾ ਲੱਗ ਗਿਆ ਤਾਂ ਸਰਕਾਰ ਨੂੰ ਖ਼ਬਰ ਹੋ ਗਈ...? ਓ ਮੇਰੀ ਪਿਆਰੀ ਮਾਂ ਇਸ ਹਾਰ ਦਾ ਸਾਰੀ ਦੁਨੀਆ ਨੂੰ ਪਤਾ ਹੈ, ਸਰਕਾਰ ਨੂੰ ਭੀ ਪਤਾ ਹੈ। ਇਹ ਹਾਰ ਤਾਂ ਮੈਨੂੰ ਖੁਦ ਸਰਕਾਰ ਨੇ

ਇਨਾਮ ਵਿਚ ਦਿੱਤਾ ਹੈ। ਮੈਂ ਉਥੇ ਪੰਜ-ਪੰਜ ਭਲਵਾਨਾਂ ਨੂੰ ਚਿੱਤ ਕਰ ਦਿੱਤਾ। ਸਰਕਾਰ ਨੇ ਖੁਸ਼ ਹੋ ਕੇ ਇਹ ਹਾਰ ਭੀ ਦਿੱਤਾ ਹੈ ਤੇ ਮੈਨੂੰ ਆਪਣੀ ਫੌਜ ਵਿਚ ਭਰਤੀ ਕਰ ਲਿਆ ਹੈ। ਹਰੀ ਸਿੰਘ ਇਕੋ ਸਾਹੇ ਕਹਿ ਗਿਆ। ਸੱਚ ! ਮੈਂ ਸੱਦਕੇ ਮੇਰੇ ਲਾਡਲੇ, ਮੈਂ ਵਾਰੀ ਸਤਿਗੁਰੂ ਤੈਨੂੰ ਲੰਮੀ ਉਮਰ ਦੇਵੇ ਜੁਗ-ਜੁਗ ਜੀਵੇਂ। ਲਿਆ ਨੀ ਕੁੜੀਏ ਮੇਰੇ ਲਾਲ ਦਾ ਮੂੰਹ ਮਿੱਠਾ ਕਰਾਉ। ਸਰੀਕੇ ਵਿਚ ਖ਼ਬਰ ਕਰ ਦਿਉ, ਰਾਤੀ ਸਾਰੇ ਰਲ ਕੇ ਖ਼ੁਸ਼ੀਆਂ ਮਨਾਵਾਂਗੇ। ਹਫ਼ਤੇ ਭਰ ਚਾਅ ਮਲਾਰ ਪੂਰੇ ਕਰਕੇ ਇਹ ਗੱਭਰੂ ਮਹਾਰਾਜੇ ਦੀ ਫੌਜ ਦਾ ਸਿਪਾਹੀ ਬਣ ਗਿਆ। ਚੜ੍ਹਦੀ ਜਵਾਨੀ ਮਜ਼ਬੂਤ ਭਰਵਾਂ ਜੁੱਸਾ ਸਾਢੇ ਛੇ ਫੁੱਟ ਕੱਦ ਦਰਸ਼ਨੀ ਗੱਭਰੂ ਨੂੰ ਵੇਖ ਕੇ ਭੁੱਖ ਲਹਿੰਦੀ। ਕੁੱਝ ਦਿਨਾਂ ਦੀ ਸਿੱਖਿਆ ਤੋਂ ਬਾਅਦ ਮਹਾਰਾਜੇ ਦੀ ਨਿੱਜੀ ਟੁਕੜੀ ਦਾ ਮੈਂਬਰ ਬਣਾ ਦਿੱਤਾ ਗਿਆ। ਮਹਾਰਾਜਾ ਸ਼ਿਕਾਰ ਨੂੰ ਜਾਂਦਾ ਘੋੜੇ ਤੇ ਸਵਾਰ ਹੁੰਦਾ ਸੰਗੀ ਅਫ਼ਸਰ ਭੀ ਘੋੜਿਆਂ ਤੇ ਹੁੰਦੇ, ਪਰ ਇਹਨਾਂ ਨਵੇਂ ਭਰਤੀ ਹੋਏ ਸਿਪਾਹੀਆਂ ਨੂੰ ਸਾਰਾ ਦਿਨ ਘੋੜਿਆਂ ਬਰਾਬਰ ਪੈਦਲ ਦੌੜਨਾ ਹੁੰਦਾ ਸੀ। ਮਹੀਨਿਆਂ ਤੇ ਸਾਲਾ ਬੱਧੀ ਇਹ ਅਭਿਆਸ ਜਾਰੀ ਰਹਿੰਦਾ। ਇੱਕ ਦਿਨ ਜੰਗਲ ਵਿਚ ਰਣਜੀਤ ਸਿੰਘ ਸ਼ਿਕਾਰ ਲਈ ਗਿਆ। ਸੰਘਣੇ ਜੰਗਲ ਵਿਚੋਂ ਸ਼ੇਰ ਦੀ ਭਬਕ ਸੁਣਾਈ ਦਿੱਤੀ ਸੀ ਉਧਰ ਨੂੰ ਅੱਗੇ ਵਧਦਾ ਗਿਆ। ਕੁੱਝ ਝਾੜੀਆਂ ਪਾਰ ਕਰਕੇ ਲੰਘਿਆਂ ਤਾਂ ਅੱਗੇ ਬੱਬਰ ਸ਼ੇਰ ਬੜਕਾਂ ਮਾਰ ਰਿਹਾ ਸੀ। ਸ਼ੇਰ ਨੇ ਵੰਗਾਰ ਪਾਈ ਤੇ ਇਧਰੋਂ ਹਰੀ ਸਿੰਘ ਭਬਕਿਆ। ਦੋਵੇਂ ਇੱਕ ਦੂਜੇ ਦੀ ਤਾਕਤ ਤੇ ਇਰਾਦੇ ਦਾ ਜਾਇਜਾ ਲੈਣ ਲੱਗੇ। ਸ਼ੇਰ ਨੇ ਜ਼ੋਰਦਾਰ ਦਹਾੜ ਮਾਰੀ, ਜੰਗਲ ਗੂੰਜ ਉੱਠਿਆ, ਪਸ਼ੂ-ਪੰਛੀ ਨੱਸੇ। ਹਰੀ ਸਿੰਘ ਬੇ ਖੌਫ਼ ਅੱਗ ਵਧ ਰਿਹਾ ਸੀ, ਸ਼ੇਰ ਆਪਣੇ ਦਾਅ ਦੀ ਉਡੀਕ ਵਿਚ ਸੀ। ਰਣਜੀਤ ਸਿੰਘ ਨੇ ਸਾਰੇ ਸਾਥੀਆਂ ਨੂੰ ਰੁਕਣ ਦਾ ਇਸ਼ਾਰਾ ਕੀਤਾ। ਖ਼ੁਦ ਇਤਨਾ ਨੇੜੇ ਆ ਕੇ ਰੁਕ ਗਿਆ ਕਿ ਸਾਰਾ ਦ੍ਰਿਸ਼ ਚੰਗੀ ਤਰ੍ਹਾਂ ਵੇਖ ਸਕੇ। ਸ਼ੇਰ ਭਬਕਿਆ ਪੰਜੇ ਛੰਡੇ ਤੇ ਹਰੀ ਸਿੰਘ ਤੇ ਧਾਵਾ ਬੋਲ ਦਿੱਤਾ। ਇਸ ਯੋਧੇ ਨੇ ਅਜਿਹਾ ਦਾਅ ਖੇਢਿਆਂ ਕਿ ਸ਼ੇਰ ਦੇ ਝਪਟਣ ਤੇ ਉਸ ਦੇ ਦੋਵੇਂ ਅਗਲੇ ਪੰਜੇ ਅਜਿਹੇ ਮਜਬੂਤੀ ਨਲ ਪਕੜਕੇ ਮਰੋੜਾ ਦਿੱਤਾ ਕਿ ਸ਼ੇਰ ਉਲਟਕੇ ਥੱਲੇ ਜਾ ਪਿਆ। ਇਹ ਸੂਰਮਾ ਸਿੱਧਾ ਸ਼ੇਰ ਦੀ ਹਿੱਕ ਤੇ ਜਾ ਬੈਠਾ ਹਥੌੜਿਆਂ ਵਰਗੇ ਘਸੁੰਨਾ ਦੇ ਵਾਰ ਕਰਦਿਆਂ ਉਸਦੀਆਂ ਹੱਡੀਆਂ ਕੜਕਾ ਦਿੱਤੀਆਂ। ਸ਼ੇਰ ਨੇ ਸਾਰੀ ਤਾਕਤ ਜੁਟਾਕੇ ਭਿਆਨਕਤਾ ਭਰਿਆ ਜਬਾੜਾ ਖੋਲ੍ਹਿਆ। ਹਰੀ ਸਿੰਘ ਦੀ ਗਰਦਨ ਨੂੰ ਪਕੜ ਲੈਣ ਲੱਗਾ ਸੀ ਕਿ ਬਹਾਦਰ ਨੇ ਉਪਰੋ-ਹੇਠੋਂ ਦੋਵੇਂ ਹੱਥਾਂ ਨਾਲ ਦੋਵੇਂ ਜਬਾੜੇ ਸਕੰਜੇ ਵਾਂਗ ਜਕੜ ਲਏ। ਇੱਕ ਪੈਰ ਨਾਲ ਉਸਦੀ ਕਮਰ ਨੂੰ ਨੱਪਿਆ। ਦੋਵੇਂ ਡੋਲਿਆਂ ਦੀ ਹਾਥੀ ਜਿਹੀ ਤਾਕਤ ਨਾਲ ਬੱਬਰ ਸ਼ੇਰ ਦੇ ਜਬਾੜੇ ਅਜਿਹੇ ਖਿੱਚੇ ਕਿ ਪਲਾਂ ਵਿਚ ਹੀ ਸ਼ੇ

ਰ ਦੀ ਘਿਗ ਬੁੱਝ ਗਈ। ਹਰੀ ਸਿੰਘ ਨੇ ਅਜਿਹਾ ਜ਼ੋਰਦਾਰ ਝਟਕਾ ਮਾਰਿਆ ਕਿ ਸ਼ੇਰ ਦੇ ਜਬਾੜੇ ਖੱਦਰ ਦੇ ਕੱਪੜੇ ਵਾਂਗ ਲੀਰੋ-ਲੀਰ ਕਰ ਦਿੱਤੇ। ਧਰਤੀ ਪੱਟੀ ਗਈ ਗੁਬਾਰ ਉਡਿਆ ਪਸੀਨੇ ਅਤੇ ਖ਼ੂਨ ਨਾਲ ਲੱਥ-ਪੱਥ ਸੂਰਮਾ ਸ਼ੇਰ ਨੂੰ ਆਖਰੀ ਸਾਹ ਲੈਂਦੇ ਵੇਖ ਰਿਹਾ ਸੀ। ਰਣਜੀਤ ਸਿੰਘ ਅੱਗੇ ਵਧਿਆ ਘੋੜੇ ਤੋਂ ਉਤਰਿਆ, ਇਸ ਕੌਮ ਦੇ ਅਨਮੋਲ ਹੀਰੇ ਨੂੰ ਧਾਅ ਕੇ ਗਲਵੱਕੜੀ ਵਿਚ ਲੈ ਲਿਆ। ਜਿੱਤ ਦਾ ਆਕਾਸ਼ ਗੂੰਜਾਊ ਜੈਕਾਰਾ ਲਾਇਆ ਬਹੁਤ ਕੀਮਤੀ ਹਾਰ ਆਪਣੇ ਗਲ ਵਿਚ ਉਤਾਰ ਕੇ ਹਰੀ ਸਿੰਘ ਦੇ ਗਲ ਵਿਚ ਸਜਾ ਦਿੱਤਾ। ਐਲਾਨ ਕੀਤਾ ਗਿਆ ਕਿ ਅੱਜ ਤੋਂ ਹਰੀ ਸਿੰਘ ਸਿਪਾਹੀ ਨਹੀਂ ਸਰਦਾਰ (ਕਮਾਂਡਰ) ਹੋਵੇਗਾ। ਇਸਦੇ ਨਾਮ ਨਾਲ "ਨਲਵਾ" ਲਿਖਿਆ ਬੋਲਿਆ ਜਾਵੇਗਾ। ਪੁਰਾਣਕ ਕਥਾ ਮੁਤਾਬਕ ਇੱਕ ਰਾਜੇ ਨੇ ਸ਼ੇਰ ਮਾਰਿਆ ਸੀ, ਉਸਨੂੰ ਨੱਲ ਕਿਹਾ ਗਿਆ। ਲਾਹੌਰ ਵਿਚ ਪੁੱਜਣ ਤੇ ਸਰਦਾਰ ਦਾ ਸਨਮਾਨ ਕੀਤਾ ਗਿਆ, ਸ਼ਹਿਰ ਵਾਸੀਆਂ ਨੂੰ ਬੱਬਰ ਸ਼ੇਰ ਵਿਖਾਇਆ ਗਿਆ ਤੇ ਸਾਰੀ ਹੋਈ ਬੀਤੀ ਸੁਣਾਈ ਗਈ। ਜਿਸ ਨੇ ਸੁਣਿਆ ਅਸ਼-ਅਸ਼ ਕਰ ਉਠਿਆ। ਘਰ-ਘਰ ਹਰੀ ਸਿੰਘ ਦੀਆਂ ਗੱਲਾਂ ਹੋਣ ਲੱਗੀਆਂ। ਇਸ ਵਕਤ ਹਰੀ ਸਿੰਘ ਕੇਵਲ 18 ਕੁ ਸਾਲ ਦਾ ਮੁੱਛ-ਫੁੱਟ ਗੱਭਰੂ ਸੀ।

ਪਾਠਕ ਜਨੋ ! ਜਰਾ ਇਸ ਬਹਾਦਰੀ ਦੀ ਸ਼ਾਨਦਾਰ ਗਾਥਾ ਨੂੰ ਮੁੜ ਤੋਂ ਸੋਚੋ ਵਿਚਾਰੋ। ਹਾਥੀ ਵਰਗਾ ਤਾਕਤਵਰ, ਸ਼ੇਰ ਵਰਗਾ ਫੁਰਤੀਲਾ, ਅਨੇਕ ਹਥਿਆਰਾਂ ਨੂੰ ਸਿਖਰਲੀ ਹੱਦ ਤੱਕ ਵਰਤਣ ਦਾ ਮਾਹਿਰ, ਪੰਜ-ਪੰਜ ਭਲਵਾਨਾਂ ਨੂੰ ਪਲਾਂ ਵਿਚ ਮਿੱਟੀ ਘੱਟੇ ਰੋਲ ਦੇਣ ਵਾਲਾ, ਬੱਬਰ ਸ਼ੇਰ ਨੂੰ ਬਿਨਾਂ ਹਥਿਆਰ ਤੋਂ ਜਬਾੜੇ ਤੋਂ ਦੋਫਾੜ ਕਰ ਦੇ ਣ ਵਾਲਾ, ਇਹ ਮਾਂ ਦਾ ਲਾਡਲਾ ਕਿਸ ਮਿੱਟੀ ਦਾ ਬਣਿਆ ਹੋਇਆ ਸੀ? ਕਿਸ ਉਮਰ ਤੋਂ ਇਸਦੀ ਸਿਖਲਾਈ ਸ਼ੁਰੂ ਕੀਤੀ ਗਈ ਸੀ। ਠੀਕ ਹੈ ਕਈ ਬਖਸ਼ਿਸ਼ਾਂ ਅਕਾਲ ਪੁਰਖ ਵਲੋਂ ਭੀ ਹੁੰਦੀਆਂ ਹਨ। ਪਰ ਉੱਚ ਪਾਏ ਦੀ ਸਮੇਂ ਸਿਰ ਦਿੱਤੀ ਗਈ ਸਿਖਲਾਈ ਦਾ ਆਪਣਾ ਵਿਸ਼ੇਸ਼ ਯੋਗਦਾਨ ਹੋਇਆ ਕਰਦਾ ਹੈ। ਹਰੀ ਸਿੰਘ ਦੀ ਸਿੱਖਿਆ ਪੰਜ ਛੇ ਸਾਲ ਦੀ ਉਮਰ ਤੋਂ ਹੀ ਆਰੰਭ ਕਰਵਾ ਦਿੱਤੀ ਗਈ ਸੀ। ਸਿਆਣੇ ਮਾਤਾ-ਪਤਾ ਜਾਣਦੇ ਹਨ ਕਿ ਬੱਚੇ ਨੂੰ ਕਿਹੋ ਜਿਹੀ ਖ਼ੁਰਾਕ ਅਤੇ ਵਾਤਾਵਰਣ ਪ੍ਰਦਾਨ ਕੀਤਾ ਜਾਵੇ। ਸਿਆਣੇ ਉਸਤਾਦ ਯੋਗ ਸਮੇਂ ਤੇ ਸਿੱਖਿਆ ਦੇਣ ਦੀ ਜ਼ਿੰਮੇਵਾਰੀ ਨਿਭਾਉਂਦੇ ਹਨ ਤਾਂ ਹੀ ਸ. ਹਰੀ ਸਿੰਘ ਵਰਗੇ ਇਤਿਹਾਸ ਦੇ ਹੀਰੇ ਪੈਦਾ ਹੋਇਆ ਕਰਦੇ ਹਨ। ਜਿਹਨਾਂ ਦੀ ਅੱਜ ਤੱਕ ਪਠਾਣੀਆਂ ਦੇ ਮਨਾਂ ਤੇ ਦਹਿਸ਼ਤ ਹੈ "ਚੁਪ ਸ਼ਾ ਹਰੀਆ ਰਾਂਗਲੇ" ਬੱਚਾ ਚੁੱਪ ਕਰ, ਹਰੀ ਸਿੰਘ ਨਲਵਾ ਆ ਜਾਵੇਗਾ।

ਭਾਰਤ ਦੇ ਦੱਖਣੀ ਸੂਬਿਆਂ ਵਿਚ ਨਾਚ ਕਲਾ ਨੂੰ ਬਹੁਤ ਉਚਾ ਅਸਥਾਨ ਪ੍ਰਾਪਤ ਹੈ। ਹਰ ਮਾਤਾ-ਪਿਤਾ ਬਾਲੜੀ ਉਮਰੇ ਬੇਟੀਆਂ ਨੂੰ ਨਾਚ ਸਿੱਖਣ ਵਾਸਤੇ ਚੰਗੇ ਸਕੂਲਾਂ ਵਿਚ ਦਾਖ਼ਲ ਕਰਾਉਂਦਾ ਹੈ। ਜੁਆਨੀ ਵਿਚ ਪੁੱਜਣ ਤੋਂ ਪਹਿਲਾਂ ਹੀ ਲੜਕੀਆਂ ਅੱਛੀਆਂ ਖ਼ਾਸੀਆਂ ਨਰਤਕੀਆਂ ਬਣ ਚੁੱਕੀਆਂ ਹੁੰਦੀਆਂ ਹਨ। ਲੜਕੀ ਦੀ ਮੰਗਣੀ ਵਕਤ ਲੜਕੇ ਵਾਲੇ ਇਹ ਜ਼ਰੂਰ ਪੁੱਛਦੇ ਹਨ ਕਿ ਲੜਕੀ ਨਿਰਤ ਕਲਾ ਵਿਚ ਕਿੰਨੀ ਕੁ ਮਾਹਰ ਹੈ? ਜੇ ਗਾਉਣ ਜਾਂ ਸਾਜ ਵਜਾਉਣ ਭੀ ਜਾਣਦੀ ਹੋਵੇ ਤਾਂ ਸੋਨੇ ਤੇ ਸੁਹਾਗਾ। ਇਸੇ ਬਚਪਨ ਦੀ ਸਿੱਖਿਆ ਕਾਰਨ ਸਾਰੀ ਫਿਲਮ ਇੰਡਸਟਰੀਜ ਵਿਚ ਦੱਖਣੀ ਬੀਬੀਆਂ ਮੋਹਰੀ ਰੋਲ ਅਦਾ ਕਰ ਰਹੀਆਂ ਹਨ। ਬੱਚਿਆਂ ਨੂੰ ਯੋਗ ਸਮੇਂ ਤੇ ਬਣਦੇ ਰੁਝੇਵੇਂ ਵਿਚ ਨਾ ਪਾਇਆ ਜਾਵੇ ਤਾਂ ਜੁਆਨੀ ਵਿਚ ਅਵੱਸ਼ ਭਟਕ ਜਾਵੇਗਾ। ਕੁਰਾਹੇ ਪਿਆ ਜੁਆਨ ਤਬਕਾ ਜਿਥੇ ਖੁਦ ਬਰਬਾਦ ਹੁੰਦਾ ਹੈ ਉਥੇ ਸਮਾਜ ਨੂੰ ਭੀ ਵੱਡਾ ਘਾਟਾ ਹੁੰਦਾ ਹੈ। ਜਿਵੇਂ ਹੜ੍ਹ ਦਾ ਪਾਣੀ ਅਥਾਹ ਤਬਾਹੀ ਕਰ ਦਿਆ ਕਰਦਾ ਹੈ। ਪਰ ਇਸ ਬੇਕਾਬੂ ਹੋ ਕੇ ਵਗ ਰਹੇ ਪਾਣੀ ਨੂੰ ਸਿਆਣਪ ਨਾਲ ਬੰਨ ਮਾਰ ਲਿਆ ਜਾਵੇ, ਨਹਿਰਾਂ ਕੱਢੀਆਂ ਜਾਣ, ਡੈਮ ਬਣਾਏ ਜਾਣ, ਤਾਂ ਇਹੀ ਪਾਣੀ ਤੇ ਬਿਜਲੀ ਮਨੁੱਖਤਾ ਲਈ ਅਣਗਿਣਤ ਕਾਜ ਸੰਵਾਰਦਾ ਹੈ। ਖੇਤਾਂ ਵਿਚ ਫਸਲਾਂ ਲਹਿਰਾਉਂਦੀਆਂ ਹਨ। ਕਾਰਖਾਨੇ ਚੱਲਦੇ ਹਨ, ਘਰ ਰੌਸ਼ਨ ਹੁੰਦੇ ਹਨ। ਬਰਬਾਦੀ ਤੋਂ ਬਚੀਦਾ ਹੈ ਅਬਾਦੀ ਦਾ ਬਹੁਤ ਫਾਇਦਾ ਹੁੰਦਾ ਹੈ। ਨੌਜਵਾਨ ਸਿੱਖਣਾ ਚਾਹੁੰਦੇ ਹਨ, ਪਰ ਸਾਡੇ ਪ੍ਰਬੰਧਕ ਅਤੇ ਮੁਖੀ ਉਨ੍ਹਾਂ ਵਾਸਤੇ ਕੋਈ ਸਾਰਥਕ ਕਾਰਜ ਆਰੰਭ ਹੀ ਨਹੀਂ ਕਰ ਸਕੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਰਬਾਂ ਰੁਪਏ ਦੇ ਬੱਜਟ ਵਿਚੋਂ ਧਰਮ ਪ੍ਰਚਾਰ ਵਾਸਤੇ ਭੀ ਕੋਈ ਵਿਸ਼ੇਸ਼ ਯੋਗਦਾਨ ਨਹੀਂ ਪਾ ਸਕੀਆਂ। ਧਰਮ ਕਾਰਜਾਂ ਦਾ ਪੈਸਾ ਰਾਜਨੀਤੀ ਦੇ ਚਿੱਕੜ ਵਿਚ ਰੋੜ੍ਹਿਆਂ ਜਾ ਰਿਹਾ ਹੈ। ਧਰਮ ਪ੍ਰਚਾਰਕ ਤਿਆਰ ਕਰਨ ਵਾਸਤੇ ਕੋਈ ਸਕੂਲ ਕਾਲਜ ਨਹੀਂ ਜਿਥੋਂ ਚੰਗੀ ਦੁਨਿਆਵੀ ਵਿਦਿਆ ਸੌਖਿਆਂ ਹੀ ਮਿਲ ਸਕੇ। ਖੇਡਾਂ ਵੱਲ ਬੱਚਿਆਂ ਨੂੰ ਉਤਸ਼ਾਹਤ/ਟ੍ਰੇਨਿੰਗ ਵਾਸਤੇ ਕੋਈ ਪ੍ਰਬੰਧ ਨਹੀਂ, ਇਸੇ ਲਈ ਕਦੀ ਮੋਹਰੀ ਹੁੰਦਾ ਪੰਜਾਬ ਖੇਡਾਂ ਵਿਚ ਪੂਰੀ ਤਰ੍ਹਾਂ ਪਛੜ ਗਿਆ ਹੈ। ਜਿਹੜੇ ਸਿੱਖ ਬੱਚੇ ਖੇਡਾਂ ਵਿਚ ਜਾਂਦੇ ਭੀ ਹਨ, ਉਹ ਉਚਿਤ ਸੰਭਾਲ ਨਾ ਹੋਣ ਕਾਰਨ ਪਤਿੱਤ ਹੋ ਜਾਂਦੇ ਹਨ। ਆਂਧਰਾ ਪ੍ਰਦੇਸ਼ ਕੰਪਿਊਟਰ ਸਿੱਖਿਆ ਵਿਚ ਦੁਨੀਆ ਦਾ ਰਾਹ ਦਸੇਰਾ ਬਣਿਆ ਹੈ। ਸਾਡੇ ਚੌਧਰੀਆਂ ਇਧਰ ਘੇਸਲਵੱਟ ਕੇ ਵਕਤ ਗੁਜ਼ਾਰ ਦਿੱਤਾ। ਪੰਜਾਬ ਵਿਚ ਬੇਰੁਜ਼ਗਾਰੀ ਹੈ, ਨਸ਼ੇ ਹਨ, ਭਰੂਣ ਹੱਤਿਆ ਹੈ। ਪਰ ਪੰਜਾਬ ਦੇ ਮੁੱਦਈ ਅਖਵਾਣ ਵਾਲੇ ਗਫਲਤ ਦੀ ਨੀਂਦ ਵਿਚ ਸੁੱਤੇ ਹੋਏ ਹਨ।

ਹੋਰ ਕੋਈ ਚਾਰਾ ਨਹੀਂ ਰਿਹਾ, ਆਖਰੀ ਤਰਲਾ ਹੈ ਕਿ ਆਪਣੇ ਅੱਖੀਆਂ ਦੇ ਤਾਰੇ ਹੋਣਹਾਰ ਪੁੱਤਰਾਂ/ਧੀਆਂ ਦੀ ਖੁਦ ਸੰਭਾਲ ਸਿੱਖਿਆ ਦਾ ਪ੍ਰਬੰਧ ਕਰੋ। ਇਹਦੇ ਵਾਸਤੇ ਮਾਤਾ-ਪਿਤਾ ਨੂੰ ਕੁੱਝ ਸਿਆਣਪ ਕੁੱਝ ਤਿਆਗ ਕਰਨਾ ਪਵੇਗਾ। ਆਪ ਖੁਦ ਨਸ਼ਿਆਂ ਤੋਂ ਪ੍ਰੇਹਜਗਾਰੀ ਕਰਨੀ ਹੋਵੇਗੀ। ਸਵੇਰੇ ਸ਼ਾਮ ਬੱਚਿਆਂ ਨੂੰ ਕੋਲ ਬਿਠਾ ਕੇ ਗੁਰਬਾਣੀ ਦਾ ਪਾਠ ਕਰਨਾ ਪਵੇਗਾ। ਘੱਟੋ-ਘੱਟ ਐਤਵਾਰ ਵਾਲੇ ਦਿਨ ਪਰਿਵਾਰ ਸਮੇਤ ਜਿਸ ਗੁਰੂ ਘਰ ਵਿਚ ਕਥਾ ਕੀਰਤਨ ਹੁੰਦਾ ਹੋਵੇ ਉਥੇ ਦਰਸ਼ਨਾਂ ਨੂੰ ਜਾਣਾ ਹੋਵੇਗਾ। ਸਾਲ ਛੇ ਮਹੀਨੇ ਪਿਛੋਂ ਗੁਰਦੁਆਰਿਆਂ ਦੀ ਪਰਿਵਾਰ ਸਮੇਤ ਯਾਤਰਾ ਦਾ ਕੋਈ ਸਮਾਂ ਕੱਢਣਾ ਪਵੇਗਾ। ਘਰ ਵਿਚ ਧਾਰਮਿਕ ਪੁਸਤਕਾਂ-ਪੋਥੀਆਂ ਦੀ ਲਾਇਬ੍ਰੇਰੀ ਹੋਣੀ ਅਤੀ ਜ਼ਰੂਰੀ ਹੈ। ਇਤਿਹਾਸ ਬਾਰੇ ਚੰਗੀਆਂ ਕਿਤਾਬਾਂ ਬੱਚਿਆਂ ਦੇ ਮਾਨਸਿਕ ਪੱਧਰ ਦੀਆਂ ਆਡੀਓ-ਵੀਡੀਓ ਕੈਸਟਾਂ ਤੇ ਪੁਸਤਕਾਂ ਭੀ ਜ਼ਰੂਰੀ ਹੋਣ। ਮਾਵਾਂ ਨੂੰ ਬਿਊਟੀ ਪਾਰਲਰਾਂ ਤੇ ਕਿੱਟੀ ਪਾਰਟੀਆਂ ਤੋਂ ਆਪਦੇ ਆਪ ਨੂੰ ਰੋਕ ਕੇ ਬੱਚਿਆਂ ਨਾਲ ਵੱਧ ਤੋਂ ਵੱਧ ਸਮਾਂ ਬਿਤਾਉਣਾ ਹੋਵੇਗਾ। ਰਾਤ ਸਮੇਂ ਸਾਰਾ ਪਰਿਵਾਰ ਕੋਸ਼ਿਸ਼ ਕਰਕੇ ਖਾਣਾ ਇਕੱਠਿਆਂ ਖਾਵੇ। ਕੁੱਝ ਸਮਾਂ ਵਿਚਾਰ ਵਟਾਂਦਰਾ ਜ਼ਰੂਰ ਕੀਤਾ ਜਾਵੇ। ਬੱਚਿਆਂ ਦੇ ਸਵਾਲਾਂ ਦੇ ਜਵਾਬ ਦਿੱਤੇ ਜਾਣ। ਜੇ ਬੱਚੇ ਦੇਰ ਨਾਲ ਘਰ ਆਉਂਦੇ ਹਨ ਤਾਂ ਕਾਰਨਾਂ ਦੀ ਚੰਗੀ ਤਰ੍ਹਾਂ ਪੜਤਾਲ ਕੀਤੀ ਜਾਵੇ। ਨਿਮਰਤਾ ਨਾਲ ਬੱਚੇ ਨੂੰ ਵਿਸ਼ਵਾਸ ਵਿਚ ਲੈ ਕੇ ਤਕਲੀਫ਼ ਜਾਂ ਘਰ ਦੇਰੀ ਨਾਲ ਆਉਣ ਦਾ ਕਾਰਨ ਲੱਭਿਆ ਜਾਵੇ। ਸਭ ਤੋਂ ਚੰਗੇ ਰਹਿਬਰ ਬੱਚੇ ਲਈ ਮਾਤਾ-ਪਿਤਾ ਹੋਇਆ ਕਰਦੇ ਹਨ। ਪਰ ਬੜੇ ਦੁੱਖ ਨਾਲ ਲਿਖਣਾ ਪੈ ਰਿਹਾ ਹੈ ਕਿ ਆਮ ਮਾਤਾ-ਪਿਤਾ ਦੇ ਕੈਂਪ ਲਾਏ ਜਾਣ ਸਿੱਖਿਆ ਦਿੱਤੀ ਜਾਵੇ। ਚੰਗਾ ਉਸਤਾਦ ਤਾਂ ਪਸ਼ੂ ਪੰਛੀਆਂ ਨੂੰ ਸਿੱਖਿਆ ਦੇ ਕੇ ਹੈਰਾਨ ਕਰ ਦੇਣ ਵਾਲੇ ਕੰਮ ਕਰਵਾ ਲੈਂਦਾ ਹੈ। ਸਰਕਸ ਵਿਚ ਕਰੀਬ ਸਭ ਨੇ ਵੇਖਿਆ ਹੋਵੇਗਾ ਕਿ ਭਾਰੀ ਭਰਕਮ ਤਾਕਤ ਦਾ ਪਹਾੜ ਹਾਥੀ ਸਿੱਖਿਆ ਪ੍ਰਾਪਤ ਕਰਕੇ ਕਿਵੇਂ ਕਰਤੱਬ ਵਿਖਾਉਂਦਾ ਹੈ। ਰਿਕਸਾ ਚਲਾਉਂਦਿਆਂ ਭੀ ਵੇਖਿਆ ਜਾ ਸਕਦਾ ਹੈ ਹਾਥੀ ਨੂੰ। ਰਿੰਗ ਮਾਸਟਰ ਦੇ ਇਸ਼ਾਰਿਆਂ ਤੇ ਨੱਚਦਾ ਹੋਇਆ ਸ਼ੇਰ ਕਿੰਨੇ ਸਾਰੇ ਖੇ ਡ ਵਿਖਾ ਦਿੰਦਾ ਹੈ। ਕੁੱਤੇ ਘੋੜੇ ਰਿੱਛ ਤੋਤੇ ਬੱਕਰੇ ਚੂਹੇ ਬਿੱਲੀਆਂ ਤੱਕ ਭੀ ਸਿਖਾਏ ਤੋਂ ਸਿੱਖ ਜਾਂਦੇ ਹਨ। ਭਰੇ ਇਕੱਠਾਂ ਵਿਚ ਆਪਣੀ ਕਲਾ ਪ੍ਰਦਰਸ਼ਨੀ ਕਰਦੇ ਹਨ। ਕਿਵੇਂ ਭਲਾ? ਠੀਕ ਸਮੇਂ ਸੁਲਝੇ ਹੋਏ ਰਿੰਗ ਮਾਸਟਰ ਨੇ ਸਿਖਲਾਈ ਦਿੱਤੀ ਤੇ ਪਸ਼ੂ ਪੰਛੀ ਭੀ ਕਲਾਕਾਰ ਬਣ ਗਏ। ਸਤਿਗੁਰੂ ਸਾਹਿਬਾਨ ਨੇ ਇਸ ਸਮਾਜ ਵਿਚ ਅਨੇਕ ਪ੍ਰਕਾਰ ਕੋਸ਼ਿਸ਼ਾਂ ਕਰਕੇ ਸੁਧਾਰ ਲਿਆਂਦੇ, ਕੁਰਾਹੇ ਪਏ ਲੋਕਾਂ ਨੂੰ ਠੀਕ ਰਾਹੇ ਪਾਇਆ। ਅਖੌਤੀ ਜੋਗੀਆਂ, ਸਾਧਾਂ-ਸੰਨਿਆਸੀਆਂ, ਪੰਡਿਤਾਂ, ਮੌਲਾਣਿਆਂ, ਕਿਰਤੀਆਂ, ਦੁਕਾਨਦਾਰਾਂ

ਵਿਚੋਂ ਚੁਣ ਕੇ ਘੜ ਤਰਾਸਕੇ, ਨਵੇਂ ਸਮਾਜ (ਸਿੱਖ ਮਤ) ਦੀ ਸਿਰਜਣਾ ਕੀਤੀ। ਮਾਨੋ ਕੂੜੇ ਦੇ ਢੇਰ ਵਿਚੋਂ ਢੱਠੇ-ਖੰਡਰਾਂ ਉਪਰ ਨਵੀਂ ਸੋਹਣੀ ਇਮਾਰਤ ਬਣਾ ਕੇ ਰਹਿਣ ਜੋਗੀ ਬਣਾ ਦਿੱਤੀ। ਇਸ ਵਿਗੜੇ ਸਮਾਜ ਵਿਚੋਂ ਹੀ ਪਰਉਪਕਾਰ, ਵੰਡ ਛਕਣ, ਤਿਆਗੀ, ਹਠੀ, ਤਪੀ, ਸੂਰਮੇ ਤੇ ਸ਼ਹੀਦ ਪੈਦਾ ਕੀਤੇ। ਵਿਦਵਾਨਾਂ ਦੇ ਕਾਫਲੇ ਪੈਦਾ ਹੋ ਗਏ, ਇਹ ਕਿਵੇਂ ਸੰਭਵ ਹੋ ਗਿਆ? ਸਤਿਗੁਰੂ ਜੀ ਦੀ ਸੂਝ-ਬੂਝ ਵਾਲੀ ਯੋਗ ਸਿੱਖਿਆ ਕਾਰਨ।

ਮਾਂ ਦੀ ਮਮਤਾ ਤੇ ਪਿਤਾ ਦੀ ਸਿਆਣਪ ਬੱਚਿਆਂ ਦੀ ਜ਼ਿੰਦਗੀ ਵਿਚ ਕਰਾਮਾਤੀ ਸ਼ਕਤੀਆਂ ਭਰ ਸਕਦੇ ਹਨ। ਇਸ਼ਕ ਮਜਾਜੀ ਦੀਆਂ ਕਹਾਣੀਆਂ ਵਿਚ ਜ਼ਿਕਰ ਹੈ ਕਿ ਰਾਂਝਾ ਹੀਰ ਨੂੰ ਪ੍ਰਾਪਤ ਕਰਨ ਖਾਤਰ, ਉਸਦੇ ਪਿਤਾ ਦੀਆਂ ਦਸ ਬਾਰਾਂ ਸਾਲ ਮੱਝਾਂ-ਗਾਵਾਂ ਸੰਭਾਲਦਾ ਰਿਹਾ। ਮਜਨੂੰ ਲੰਮੇ ਸਮੇਂ ਤੱਕ ਖੂਹ ਗੇੜਦਾ ਰਿਹਾ ਕਿਉਂਕਿ ਮਾਸ਼ੂਕਾ ਨੇ ਆਖਿਆ ਸੀ ਖੂਹ ਗੇੜ ਪਾਣੀ ਪੀਣਾਂ ਹੈ। ਉਹ ਪਾਣੀ ਦੀਆਂ ਦੋ ਘੁੱਟਾਂ ਪੀਕੇ ਚਲੀ ਗਈ ਸਾਲਾਂ ਬੱਧੀ ਵਾਪਸ ਨਾ ਪਰਤੀ। ਮਜਨੂੰ ਹਰ ਰੋਜ਼ ਸਵੇਰ ਤੋਂ ਸ਼ਾਮ ਤੱਕ ਖੂਹ ਗੇੜਦਾ ਰਿਹਾ ਸ਼ਾਇਦ ਕਦੀ ਫਿਰ 'ਉਹ' ਆ ਜਾਵੇ। ਸੱਸੀ ਥਲਾਂ ਵਿਚ ਸੜ ਮੋਈ। ਫਰਹਾਦ ਸੀਰੀ ਲਈ ਪੰਦਰਾਂ ਸਾਲ ਪਹਾੜ ਕੱਟਕੇ ਨਹਿਰ ਬਣਾਉਂਦਾ ਰਿਹਾ, ਮਿਰਜਾ ਸਾਹਿਬਾਂ ਅੱਧਵਾਟੇ ਰਾਹ ਵਿਚ ਕਤਲ ਕਰ ਦਿੱਤੇ ਗਏ...। ਇਹ ਇੱਕ ਜਨੂਨ ਸੀ ਇਹਨਾਂ ਨੌਜਵਾਨਾਂ ਦੇ ਸਿਰ ਨੂੰ ਚੜ੍ਹਿਆ ਹੋਇਆ। ਇੱਕ ਨਿੱਜੀ ਸਾਧਾਰਣ ਦੁਨਿਆਵੀ ਪਿਆਰ। ਇਸ ਵਿਚ ਦੇਸ਼ ਕੌਮ, ਧਰਮ ਜਾਂ ਮਨੁੱਖਤਾ ਦਾ ਕੋਈ ਹਿੱਤ ਨਹੀਂ ਸੀ। ਅਜਿਹਾ ਇਸ਼ਕ ਦਾ ਭੂਤ ਚਾਰ ਦਿਨਾਂ ਲਈ ਜਵਾਨੀ ਤੇ ਹਾਵੀ ਹੋ ਜਾਇਆ ਕਰਦਾ ਹੈ ਸਮੇਤ ਭੇਡ ਦੇ। ਇਸ ਤੋਂ ਅਗਲੇਰਾ ਉੱਚਾ ਮਹਾਨ ਟੀਚਾ ਜੇ ਨੌਜਵਾਨਾਂ ਦੇ ਸਨਮੁੱਖ ਰੱਖਿਆ ਹੀ ਨਾ ਜਾਵੇ, ਜ਼ਿੰਦਗੀ ਦੀ ਕੀਮਤ ਗੱਭਰੂਆਂ-ਮੁਟਿਆਰਾਂ ਨੂੰ ਸਮਝਾਈ ਹੀ ਨਾ ਜਾਵੇ, ਉਹਨਾਂ ਵਲੋਂ ਕੀਤੇ ਜਾਣ ਵਾਲੇ ਬਕਾਇਆ ਪਏ ਕੰਮਾਂ ਬਾਰੇ ਉਤਸ਼ਾਹ ਹੀ ਨਾ ਕੀਤਾ ਜਾਵੇ, ਫਿਰ ਕੁਰਾਹੇ ਨਹੀਂ ਪੈਣਗੇ ਤਾਂ ਹੋਰ ਕੀ ਕਰਨਗੇ? ਮਾਤਾ-ਪਿਤਾ ਦਾ ਕੇਵਲ ਬੱਚੇ ਜੰਮਣਾ ਹੀ ਕਾਫੀ ਨਹੀਂ ਹੈ। ਇਹ ਤਾਂ ਪਸ਼ੂ-ਪੰਛੀ ਭੀ ਜੰਮਦੇ ਆ ਰਹੇ ਹਨ। ਵੇਖਣਾ ਇਹ ਹੈ ਕਿ ਮਾਤਾ-ਪਿਤਾ ਬੱਚਿਆਂ ਨੂੰ ਕਿਹੋ ਜਿਹੇ ਸੰਚੇ ਵਿਚ ਢਾਲਦੇ ਹਨ, ਕਿਸ ਤਰ੍ਹਾਂ ਦੀ ਘਾੜਤ ਘੜ੍ਹਕੇ ਕਿੰਨੇ ਨੇਕ ਇਨਸਾਨ ਬਣਾਉਂਦੇ ਹਨ। ਸਿੱਖ ਇਤਿਹਾਸ ਦੀ ਇੱਕ ਬਹੁਤ ਕਰੁਣਾਮਈ ਗਾਥਾ ਮਹਾਰਾਣੀ ਜਿੰਦ ਕੌਰ (ਸਪੁਤਨੀ ਮਹਾਰਾਜਾ ਰਣਜੀਤ ਸਿੰਘ) ਤੇ ਬਾਲਕ ਮਹਾਰਾਜਾ ਦਲੀਪ ਸਿੰਘ ਦੀ ਰੌਂਗਟੇ ਖੜੇ ਕਰ ਦੇਣ ਵਾਲੀ ਹੈ। ਕਿਵੇਂ ਇੱਕ ਮਾਂ ਦੀ ਧੁਰ ਆਤਮਾਂ ਵਿਚੋਂ ਨਿਕਲੀ ਹੂਕ ਆਪਣੇ ਕੁਰਾਹੇ ਪਏ ਹੋਏ ਪੁੱਤਰ ਦਲੀਪ ਸਿੰਘ ਨੂੰ ਵਾਪਸ ਮੋੜ ਲਿਆਉਂਦੀ ਹੈ।

ਮਾਰਚ 30-1849 ਵਿਚ ਪੰਜਾਬ ਉਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ। ਦਲੀਪ ਸਿੰਘ ਜੋ ਇਸ ਵਕਤ ਦਸ ਸਾਲ ਕੁੱਝ ਮਹੀਨਿਆਂ ਦਾ ਹੀ ਸੀ। ਰਸਮੀ ਜਿਹੀ ਰਾਜਗੱਦੀ ਤੋਂ ਉਤਾਰ ਦਿੱਤਾ। ਮਹਾਰਾਣੀ ਜਿੰਦ ਕੌਰ ਨੂੰ ਅਲੱਗ ਯੂ.ਪੀ. ਵਿਚ ਚੁਨਾਰ ਦੀ ਸਖ਼ਤ ਕੈਦ ਵਿਚ ਬੰਦ ਕਰ ਦਿੱਤਾ। ਦਲੀਪ ਸਿੰਘ ਨੂੰ ਅੰਗਰੇਜ਼ ਔਰਤਾਂ ਦੀ ਸਰਪ੍ਰਸਤੀ ਅਧੀਨ ਇੰਗਲੈਂਡ ਲਿਜਾਇਆ ਗਿਆ। ਕਈ ਸਾਲ ਦੀ ਭੈੜੀ ਸਿੱਖਿਆ ਤੋਂ ਬਾਅਦ ਦਲੀਪ ਸਿੰਘ ਦੇ ਕੇਸ ਕਤਲ ਕਰ ਦਿੱਤੇ ਗਏ, ਉਸਨੂੰ ਇਸਾਈ ਬਣਾ ਲਿਆ। ਕੁੱਝ ਸਮੇਂ ਬਾਅਦ ਗੋਰੀ ਲੜਕੀ ਨਾਲ ਹੀ ਉਸਦਾ ਵਿਆਹ ਕਰ ਦਿੱਤਾ ਗਿਆ। ਹਰ ਸਾਜਿਸ਼ ਵਰਤ ਕੇ ਉਸਨੂੰ ਪੰਜਾਬ ਵੱਲੋਂ ਬੇਖ਼ਬਰ ਰੱਖਿਆ ਗਿਆ, ਗੁਰਮਤਿ ਤੋਂ ਤੋੜਿਆ ਗਿਆ। ਆਪਣੇ ਮਾਲਕਾਂ ਦੇ ਕਰੜੇ ਹੁਕਮਾਂ ਕਾਰਨ ਦਲੀਪ ਸਿੰਘ ਨੂੰ ਤੜਪਦਿਆਂ-ਵਿਲਪਕਦਿਆਂ ਦਿਲ ਤੇ ਪੱਥਰ ਰੱਖਕੇ ਆਪਣੇ ਸੋਹਣੇ ਗਜ ਗਜ ਲੰਮੇ ਕੇਸ ਮਹਾਰਾਣੀ ਵਿਕਟੋਰੀਆ ਨੂੰ ਭੇਟ ਕਰਨੇ ਪਏ। ਉਹ ਅੰਦਰੋਂ ਟੁੱਟ ਗਿਆ/ਹਿੱਲ ਗਿਆ, ਜ਼ਿੰਦਗੀ ਨੂੰ ਧੱਕਾ ਦਿੰਦਾ ਰਿਹਾ। ਅੰਗਰੇਜ਼ਾਂ ਦੇ ਰਹਿਮ ਅਤੇ ਪੈਨਸ਼ਨ ਤੇ ਜਿਉਂਦਾ ਰਿਹਾ। ਇਧਰ ਮਹਾਰਾਣੀ ਜ਼ਿੰਦ ਕੌਰ ਭੇਸ ਵਟਾ ਕੇ ਚੁਨਾਰ ਦੇ ਕਿਲ੍ਹੇ ਵਿਚੋਂ ਨੱਸ ਗਈ। ਕਈ ਦਿਨਾਂ ਦੇ ਜੰਗਲੀ ਰਾਹਾਂ ਨੂੰ ਚੀਰਦੀ, ਭੁੱਖਣ ਭਾਣੀ, ਹਾਲੋਂ ਬੇਹਾਲ ਫਟੇ ਕੱਪੜੇ, ਪੈਰ ਤੇ ਸਰੀਰ ਕੰਡਿਆਂ ਝਾੜੀਆਂ ਨਾਲ ਲਹੂ ਲੁਹਾਨ ਹੋ ਚੁੱਕੇ ਸਨ। ਰੋਂਦੀ ਨੂੰ ਕੋਈ ਧਰਵਾਸ ਦੇਣ ਵਾਲਾ ਭੀ ਨਹੀਂ ਸੀ। ਕਈ ਦਿਨਾਂ ਦੇ ਦੁਖਦਾਈ ਸਫ਼ਰ ਤੋਂ ਬਾਅਦ ਨੇਪਾਲ ਦੇ ਰਾਜੇ ਨੂੰ ਜਾ ਬੇਨਤੀ ਕੀਤੀ। ਆਪਣੀ ਤੇ ਸਿੱਖ ਰਾਜ ਦੀ ਹੋਈ ਬਤੀਤੀ ਦੱਸੀ, ਪੁੱਤਰ ਨੂੰ ਮਿਲਣ ਦੀ ਲਾਲਸਾ ਜਤਾਈ ਤੇ ਮੱਦਦ ਕਰਨ ਲਈ ਆਖਿਆ। ਨਿਪਾਲ ਦੇ ਰਾਜੇ ਨੇ ਗੁਜ਼ਾਰੇ ਲਾਇਕ ਰਕਮ ਪਰਵਾਨ ਕਰ ਦਿੱਤੀ, ਇੱਕ ਚੰਗਾ ਮਕਾਨ ਦੇ ਦਿੱਤਾ ਪੰਜ ਚਾਰ ਨੌਕਰ-ਨੌਕਰਾਣੀਆਂ ਦਾ ਪ੍ਰਬੰਧ ਕਰ ਦਿੱਤਾ। ਇਸ ਵਕਤ ਜਿੰਦਾਂ ਦੀ ਜ਼ਿੰਦਗੀ ਦਾ ਇਕੋ ਮੱਕਸਦ ਬਾਕੀ ਰਹਿ ਗਿਆ ਸੀ ਪੁੱਤਰ ਦਲੀਪ ਨੂੰ ਮਿਲਣਾ। ਉਹ ਕਿਨ੍ਹਾਂ-ਕਿਨ੍ਹਾਂ ਦੁੱਖਾਂ ਦੇ ਦਰਿਆ ਪਾਰ ਕਰਦੀ ਰਹੀ ਜਾਂ ਹੰਝੂਆਂ ਦੇ ਦਰਿਆ ਵਹਾਉਂਦੀ ਰਹੀ। ਸੁੱਕ ਕੇ ਪਿੰਜ਼ਰ ਬਣ ਗਈ, ਦਿਨ-ਰਾਤ ਰੋਂਦੀ ਦੀਆਂ ਅੱਖਾਂ ਜਾਂਦੀਆਂ ਰਹੀਆਂ, ਪਰ ਅਜੇ ਭੀ ਦਲੀਪ ਨੂੰ ਮਿਲਣ ਦੀ ਆਸ ਬਾਕੀ ਸੀ। ਕਰੀਬ ਦਸ ਸਾਲ ਬੀਤ ਗਏ, ਅੰਗਾਰਾਂ ਤੇ ਟੁਰਦਿਆਂ, ਖ਼ੂਨ ਦੇ ਅੱਥਰੂ ਵਹਾਉਂਦਿਆਂ, ਫਿਰ ਕਿਤੇ ਦਲੀਪ ਸਿੰਘ ਨੂੰ ਖ਼ਬਰ ਮਿਲੀ ਕਿ ਮਾਂ ਅਜੇ ਜੀਵਤ ਹੈ। ਉਸਨੇ ਭਾਰਤ ਆਉਣ ਦੀ ਆਗਿਆ ਮੰਗੀ। ਸਖ਼ਤ ਪਹਿਰੇ ਹੇਠ ਸਮੁੰਦਰੀ ਜਹਾਜ ਵਿਚ ਸਵਾਰ ਹੋ, ਕਈ ਦਿਨਾਂ ਦੇ ਸਫ਼ਰ ਮਗਰੋਂ ਕਲਕੱਤੇ ਆਇਆ। ਇਥੇ ਪੁੱਜਕੇ ਮਾਂ ਵੱਲ ਚਿੱਠੀ ਲਿਖੀ, ਸੇਵਾਦਾਰ ਭੇਜੇ, ਕਿ ਮਾਂ ਨੂੰ

ਕੱਲਕਤੇ ਲੈ ਆਉ। ਸੇਵਕ ਨੇਪਾਲ ਜਾ ਪੁਜਿਆ, ਮਹਾਰਾਣੀ ਜਿੰਦ ਕੌਰ ਨੂੰ ਦਸ ਸਾਲ ਤੋਂ ਵੱਧ ਸਮੇਂ ਦੇ ਬਾਅਦ ਇੱਕ ਠੰਡੀ ਪਾਉਣ ਦਾ ਬੁੱਲਾ ਆਇਆ ਪ੍ਰਤੀਤ ਹੋਇਆ। ਨੇਪਾਲ ਦੇ ਰਾਜੇ ਦੀ ਆਗਿਆ ਤੋਂ ਬਿਨਾਂ ਬਾਹਰ ਜਾਣ ਤੇ ਪਾਬੰਦੀ ਸੀ।ਆਗਿਆ ਲਈ ਪੱਤਰ ਲਿਖਿਆ, ਖੁਦ ਜਾ ਹਾਜ਼ਰ ਹੋਈ। ਨੇਪਾਲੀ ਰਾਜੇ ਨੂੰ ਖਰਚਾ ਦਿੰਦਿਆਂ ਬੜੀ ਔਖ ਮਹਿਸੂਸ ਹੋ ਰਹੀ ਸੀ, ਉਸ ਨੇ ਤੁਰੰਤ ਜਾਣ ਦੀ ਮਨਜ਼ੂਰੀ ਤਾਂ ਦੇ ਦਿੱਤੀ ਪਰ ਨਾਲ ਹੀ ਇਹ ਭੀ ਆਖ ਦਿੱਤਾ ਕਿ ਵਾਪਸ ਨੇਪਾਲ ਦਾਖ਼ਲ ਹੋਣ ਦੀ ਆਗਿਆ ਨਹੀਂ ਹੋਵੇਗੀ। ਦੁਬਾਰਾ ਕੋਈ ਖਰਚੇ ਨਹੀਂ ਦਿੱਤੇ ਜਾਣਗੇ। ਸਾਰੀਆਂ ਸ਼ਰਤਾਂ ਦਾ ਕੌੜਾਂ ਘੁੱਟ ਭਰਕੇ, ਡੰਗੋਰੀ ਹੱਥ ਵਿਚ ਲੈ ਕੇ, ਆਏ ਸੇਵਕ ਦੇ ਨਾਲ ਨੇਪਾਲ ਨੂੰ ਆਖਰੀ ਅਲਵਿਦਾ ਆਖ ਕੇ ਟੁਰ ਪਈ। ਮੰਜਲਾਂ ਤੈਹ ਕਰਦੀ ਕਲਕੱਤੇ ਉਸ ਹੋਟਲ ਵਿਚ ਡਿਗਦੀ-ਢਹਿੰਦੀ ਪੁੱਜ ਗਈ ਜਿਥੇ ਦਲੀਪ ਸਿੰਘ ਠਹਿਰਿਆ ਹੋਇਆ ਸੀ। ਸੋਚਾਂ-ਸੋਚ ਰਹੀ ਹੈ ਕਿ ਮੇਰਾ ਲਾਡਲਾ ਦਲੀਪ ਪਤਾ ਨਹੀਂ ਕਿੰਨਾ ਕੁ ਉਚਾ ਲੰਮਾ ਜਵਾਨ ਹੋ ਗਿਆ ਹੋਵੇਗਾ। ਕਿਹੋ ਜਿਹੀ ਸ਼ਕਲ-ਸੂਰਤ, ਡੀਲ-ਡੌਲ ਹੋਵੇਗੀ। ਮੈਂ ਤਾਂ ਨਿਮਾਣੀ ਅੱਖਾਂ ਨਾਲ ਵੇਖ ਭੀ ਨਹੀਂ ਸਕਾਂਗੀ, ਕਿਵੇਂ ਪਤਾ ਲੱਗੇਗਾ ਕਿਹੋ ਜਿਹਾ ਹੈ? ਸੋਚਾਂ ਸੋਚਦੀ ਦਲੀਪ ਸਿੰਘ ਦੇ ਕਮਰੇ ਵਿਚ ਪੁਚਾ ਦਿੱਤੀ ਗਈ। ਅੱਗੋਂ ਦਲੀਪ ਸਿੰਘ ਧਾਅ ਕੇ ਗਲ ਨੂੰ ਚਿੰਬੜ ਗਿਆ। ਮਾਂ-ਮਾਂ ਮੇਰੀ ਪਿਆਰੀ ਮਾਂ...। ਅੱਗੋਂ ਜ਼ਬਾਨ ਨੇ ਸਾਥ ਨਾ ਦਿੱਤਾ, ਦੋਵੇਂ ਮਾਂ-ਪੁੱਤ ਕਿੰਨੀ ਦੇਰ ਤੱਕ ਜਾਰੋ ਜਾਰ ਰੋਂਦੇ ਰਹੇ। ਕੋਈ ਚੁੱਪ ਕਰਾਉਣ ਵਾਲਾ ਭੀ ਨਹੀਂ ਸੀ। ਅੱਖਾਂ ਵਿਚੋਂ ਹੰਝੂਆਂ ਦੀ ਝੜੀ ਮੁਕਣ ਦਾ ਨਾਂ ਨਹੀਂ ਲੈ ਰਹੀ ਸੀ। ਕਾਫੀ ਦੇਰ ਬੀਤਣ ਤੋਂ ਬਾਅਦ ਮਾਂ ਜਿੰਦ ਕੌਰ ਨੇ ਹੌਲੀ-ਹੌਲੀ ਦਲੀਪ ਦੀ ਪਿੱਠ ਤੇ ਹੱਥ ਫੇਰਿਆ। ਉਹਦਾ ਭਰਵਾਂ ਜੁੱਸਾ ਟੋਹਣ ਦੀ ਕੋਸ਼ਿਸ਼ ਕੀਤੀ। ਫਿਰ ਕੰਬਦੇ ਹੱਥਾਂ ਨੂੰ ਉੱਪਰ ਉਠਾਉਣਾ ਚਾਹਿਆ ਤਾਂ ਕਿ ਵੇਖ ਸਕੇ ਦਾਹੜੀ-ਕੇਸ ਹੈਗੇ ਕੇ ਨਹੀਂ, ਘਬਰਾ ਕੇ ਫਿਰ ਹੱਥ ਹੇਠਾਂ ਕਰ ਲੈਂਦੀ, ਮਨਾ ! ਜੇ ਕੇਸ ਨਾ ਹੋਏ ਫਿਰ ਕਿਵੇਂ ਬਚਾਂਗੀ। ਵੇਖ ਤਾਂ ਸਕਦੀ ਨਹੀਂ ਟੋਹਣਾ ਹੀ ਪਵੇਗਾ। ਦਿਲ ਤਕੜਾ ਕਰਕੇ ਮੂੰਹ ਤੱਕ ਹੱਥ ਲੈ ਗਈ ਚਿਹਰੇ ਤੇ ਦਾਹੜੀ ਨਹੀਂ ਸੀ। ਮਨ ਡੋਲਿਆ ਸਿਰ ਤੱਕ ਹੱਥ ਪੁੱਜਿਆ, ਕੰਬਦੀਆਂ ਉਗਲਾਂ ਮਸੀਂ ਉਪਰ ਗਈਆਂ। ਲੰਮੇ ਕੇਸ ਜੂੜਾ ਦਸਤਾਰ ਕੁਝ ਭੀ ਨਾ ਹੱਥ ਲੱਗਿਆ। ਘਬਰਾਈ ਦਿਲ ਡੋਲਿਆ। ਧਾਅ ਮਾਰਕੇ ਜ਼ਮੀਨ ਤੇ ਬੈਠ ਗਈ। ਵਿਲਕਦੀ ਹੋਈ ਸਾਰੀ ਤਾਕਤ ਇਕੱਠੀ ਕਰਕੇ ਬੋਲੀ "ਵੇ ਲੋਕੋ! ਮੈਂ ਅੰਨ੍ਹੀ ਤੀਵੀਂ ਨਾਲ ਕਿਉਂ ਠੱਠਾ ਕਰਨ ਲੱਗੇ ਹੋ, ਤੁਹਾਨੂੰ ਰੱਬ ਦੀ ਮਾਰ ਪਵੇ, ਇਹ ਮੇਰਾ ਪੁੱਤਰ ਦਲੀਪ ਨਹੀਂ ਹੈ। ਕਿਉਂ ਧੋਖਾ ਕਰ ਰਹੇ ਹੋ, ਮੇਰੇ ਕੋਲ ਕੋਈ ਧੰਨ ਪਦਾਰਥ ਨਹੀਂ ਹੈ ਕੀ ਲੁੱਟੋਗੇ ਮੈਥੋਂ।"

ਦਲੀਪ ਸਿੰਘ ਡਡਿਆ ਪਿਆ, ਬੁੱਕੀਂ ਰੋਂਦਾ ਮਾਂ ਦੇ ਗਲ ਨੂੰ ਚਿੰਬੜ ਗਿਆ ਤੇ ਬੋਲਿਆ, "ਮੈਂ ਤੇਰਾ ਦਲੀਪ ਹਾਂ ਮੇਰੀ ਮਾਂ ਮੈਂ ਤੇਰਾ ਪੁੱਤਰ ਦਲੀਪ, ਯਕੀਨ ਕਰ ਮੇਰੇ ਤੇ। ਮੈਨੂੰ ਗੁਰੂ ਦੀ ਕਸਮ, ਮੈਂ ਝੂਠ ਨਹੀਂ ਬੋਲਦਾ ਮੈਂ ਹੀ ਤੇਰਾ ਬੇਟਾ ਹਾਂ"।

ਮਹਾਰਾਣੀ ਜਿੰਦਾ ਬੋਲੀ, ਰਾਜ ਭਾਗ ਖੁੱਸਾ, ਤਖ਼ਤ ਤਾਜ ਖੁੱਸਾ, ਤੇ ਸੁਹਾਗ ਖੁੱਸਾ, ਜਿੰਦ ਜਾਨ ਖੁੱਸੀ।

ਸ਼ੇਰ, ਖੜਕ ਖੁੱਸਾ, ਨੌਨਹਿਲ ਖੁੱਸਾ, ਤੇ ਪ੍ਰਤਾਪ ਖੁੱਸਾ, ਅਣਖ ਆਨ ਖੁੱਸੀ।

ਸ਼ਾਹੀ ਤੇਜ ਖੁੱਸਾ, ਰੋਹਬ ਦਾਅਬ ਖੁੱਸਾ, ਬੇਸ਼ੱਕ ਇੱਜ਼ਤ ਵੀ ਮੇਰੀ ਨਾਦਾਨ ਖੁੱਸੀ।

ਜੇਕਰ ਗਿਲਾ ਆਇਆ ਤਾਂ ਮੈਨੂੰ ਅੱਜ ਆਇਆ, ਜਦੋਂ ਵੇਖੀ ਦਸ਼ਮੇਸ਼ ਦੀ ਸ਼ਾਨ ਖੁੱਸੀ।

ਫਿਰ ਕੀ ਸ਼ਕਲ ਬਣਾ ਲਈ ਹੈ ਤੂੰ? ਕਿੱਥੇ ਨੇ ਤੇਰੇ ਸੋਹਣੇ ਲੰਮੇ ਰੇਸ਼ਮੀ ਕੇਸ, ਕਿਥੇ ਹੈ ਤੇਰੀ ਸ਼ਾਹੀ ਦਸਤਾਰ? ਕਿਥੇ ਗਵਾ ਲਿਆ ਸਾਰਾ ਸਰੂਪ?

ਜਿਵੇਂ ਤੂੰ ਅਣਗਿਣਤ ਦੁੱਖਾਂ ਦੇ ਸਮੁੰਦਰਾਂ ਵਿਚ ਗੋਤੇ ਖਾਂਦੀ ਰਹੀ ਮੈਨੂੰ ਭੀ ਸੁੱਖ ਦਾ ਸਾਹ ਨਹੀਂ ਆਇਆ। ਮੇਰੇ ਤੇ ਬੇਅੰਤ ਦਬਾਉ ਪਾਏ ਗਏ। ਲਾਲਚ ਦਿੱਤੇ ਗਏ, ਡਰਾਵੇ ਦਿੱਤੇ ਗਏ। ਮੈਂ ਕਿੱਡਾ ਕੁ ਸਾਂ ਜਦੋਂ ਤੈਥੋਂ ਵਿਛੋੜ ਦਿੱਤਾ ਗਿਆ ਸੀ। ਯਾਦ ਕਰ ਮਾਂ ਸਿਰਫ ਸਾਢੇ ਦਸ ਸਾਲ ਦਾ ਅੰਞਾਣਾ ਬਾਲ ਸਾਂ। ਮੈਂ ਇਨ੍ਹਾਂ ਗੋਰੇ ਲੋਕਾਂ ਦੇ ਰਹਿਮੋ ਕਰਮ ਤੇ ਹੀ ਦਿਨ ਬਿਤਾਏ ਨੇ। ਇਨ੍ਹਾਂ ਮੇਰੇ ਕੇਸ ਕਟਵਾਏ ਹੀ ਨਹੀਂ ਸਗੋਂ ਕੱਟੇ ਹੋਏ ਕੇਸ ਰਾਣੀ ਵਿਕਟੋਰੀਆਂ ਨੂੰ ਤੋਹਫੇ ਦੇ ਤੌਰ ਤੇ ਭੇਟ ਕਰਵਾਏ ਗਏ। ਮਾਂ ਮੈਨੂੰ ਬਾਲਪਣ ਵਿਚ ਹੀ ਇਸਾਈ ਬਣਾ ਲਿਆ ਗਿਆ। ਮੈਂ ਬੇਬੱਸ ਸਾਂ।

ਪੁੱਤ ਦਲੀਪ ਮੇਰਾ ਸਾਰਾ ਕੁੱਝ ਰੁੜ ਗਿਆ, ਰਾਜ ਗਿਆ ਤਖ਼ਤ ਤਾਜ ਗਿਆ, ਸ਼ਾਹੀ ਠਾਠ ਗਿਆ, ਕਿਲ੍ਹੇ, ਫੌਜਾਂ ਗਈਆਂ। ਮੇਰਾ ਪੰਜਾਬ ਗਿਆ, ਕੋਹੇਨੂਰ ਗਿਆ। ਵੇ ਪੁੱਤਰ ਮੇਰੀ ਇੱਜ਼ਤ ਆਬਰੂ ਗਈ, ਅੱਖਾਂ ਦੀ ਜੋਤ ਭੀ ਚਲੀ ਗਈ। ਕੀ ਇਸੇ ਪਹਾੜ ਵਰਗੇ ਦੁੱਖ ਨੂੰ ਦੇਖਣ ਵਾਸਤੇ ਹੀ ਅਜੇ ਤੱਕ ਜੀਵਤ ਸਾਂ ਕਿ ਆਪਣੇ ਦਲੀਪ ਨੂੰ ਇਸ ਤਰ੍ਹਾਂ ਵੇਖਾਂਗੀ। ਹਾਏ ਸਤਿਗੁਰੂ ਜੀਓ! ਹੁਣ ਮੈਂ ਹਾਰ ਗਈ, ਮੈਨੂੰ ਆਪਣੇ ਚਰਨਾਂ ਵਿਚ ਸਮਾਂ ਲੈ।

ਮਾਤਾ ਦੀ ਜੁਬਾਨ ਰੁਕ ਗਈ, ਦਲੀਪ ਸਿੰਘ ਨੇ ਹਿਲਾਈ ਪਾਣੀ ਮੂੰਹ ਨੂੰ ਲਾਇਆ, ਜਦੋਂ ਜਰਾ ਵੱਲ ਸਿਰ ਹੋਈ ਤਾਂ ਬੋਲਿਆ "ਮੇਰੀ ਪਿਆਰੀ ਮਾਂ ਮੈਨੂੰ ਬਖ਼ਸ ਦੇ! ਮੈਂ ਸਤਿਗੁਰੂ ਨੂੰ ਹਾਜ਼ਰ-ਨਾਜ਼ਰ ਜਾਣ ਤੇਰੇ ਚਰਨਾਂ ਵਿਚ ਹਾਜ਼ਰ ਹੋ ਕੇ ਪ੍ਰਣ ਕਰਦਾ ਹਾਂ ਕਿ ਮੈਂ ਤੇਰਾ ਗੁਆਚਾ ਤਖ਼ਤ ਤਾਜ, ਸੋਹਣਾ ਰਾਜ ਤੇ ਕੋਹਿਨੂਰ ਤਾਂ ਵਾਪਸ ਨਹੀਂ ਲਿਆ ਸਕਦਾ, ਪਰ ਸਤਿਗੁਰੂ ਜੀ ਦੀ ਬਖਸ਼ਿਸ਼ "ਸਿੱਖੀ" ਜ਼ਰੂਰ ਧਾਰਨ ਕਰ ਲਵਾਂਗਾ।

ਜਿੰਨੀ ਛੇਤੀ ਹੋ ਸਕਿਆ "ਖੰਡੇ ਕੀ ਪਾਹੁਲ" ਪ੍ਰਾਪਤ ਕਰ ਲਵਾਂਗਾ। "ਮਾਂ ਨੂੰ ਕੁੱਝ ਧਰਵਾਸ ਮਿਲਿਆ, ਪਿਆਰ ਨਾਲ ਮੱਥਾ ਚੁੰਮਿਆ, ਮੁੱੜ ਛਾਤੀ ਨਾਲ ਲਾਇਆ। "ਜੁਗ-ਜੁਗ ਜੀਵੇਂ ਪੁੱਤਰ ਮਾਂ ਦੀ ਆਖਰੀ ਸੱਧਰ ਛੇਤੀ ਪੂਰੀ ਕਰੀਂ, ਮੈਂ ਮਰਨ ਤੋਂ ਪਹਿਲਾਂ ਇੱਕ ਵਾਰੀ ਤੈਨੂੰ ਜ਼ਰੂਰ ਸਿੰਘ ਰੂਪ ਵਿਚ ਵੇਖਣਾ ਚਾਹੁੰਦੀ ਹਾਂ। ਕਿ ਜਿਵੇਂ ਮੇਰੇ ਘਰ ਸਿੱਖੀ ਆ ਰਹੀ ਹੈ ਮੇਰੀ ਅੱਖਾਂ ਦੀ ਜੋਤ ਭੀ ਪਰਤ ਆਵੇਗੀ।?"

ਮਹਾਰਾਣੀ ਜਿੰਦ ਕੌਰ ਦਲੀਪ ਸਿੰਘ ਦੇ ਨਾਲ ਹੀ ਇੰਗਲੈਂਡ ਪੁੱਜ ਗਈ। ਪਰ ਜਾਲਮ ਗੋਰੀ ਸਰਕਾਰ ਨੇ ਦੋਵਾਂ ਨੂੰ ਇਕੱਠੇ ਨਾ ਰਹਿਣ ਦਿੱਤਾ। ਪੰਦਰਾਂ ਦਿਨਾਂ ਮਗਰੋਂ ਇੱਕ ਦਿਨ ਮਿਲਣ ਦੀ ਆਗਿਆ ਦਿੱਤੀ ਗਈ। ਕੁੱਝ ਹੀ ਸਮੇਂ ਬਾਅਦ ਜਿੰਦ ਕੌਰ ਨੂੰ ਆਖਰੀ ਸੱਦਾ ਆ ਗਿਆ। ਇਹ ਆਖਕੇ ਸੰਸਾਰ ਤੋਂ ਵਿਦਾ ਹੋ ਗਈ ਕਿ ਪੁੱਤਰ ਮੇਰੇ ਸਰੀਰ ਨੂੰ ਇਸ ਜਾਲਮ ਦੇਸ਼ ਵਿਚ ਲੇਖੇ ਨਾ ਲਾਵੀਂ। ਜੇ ਹੋ ਸਕੇ ਤਾਂ ਮੇਰੇ ਸਿਰ ਦੇ ਸਾਈਂ, ਤੇਰੇ ਪਿਤਾ "ਸ਼ੇਰ-ਏ-ਪੰਜਾਬ" ਦੀ ਮੜ੍ਹੀ ਕੋਲ ਮੇਰਾ ਸਸਕਾਰ ਕਰੀਂ। ਗੋਰਿਆਂ ਦਲੀਪ ਸਿੰਘ ਨੂੰ ਪੰਜਾਬ ਜਾਣ ਦੀ ਇਜ਼ਾਜ਼ਤ ਨਾ ਦਿੱਤੀ। ਉਹ ਮਾਂ ਦੀ ਲਾਸ਼ ਲੈ ਕੇ ਬੰਬਈ ਆਇਆ, ਇਥੋਂ ਨਾਸਿਕ ਪੁੱਜਿਆ। ਇਥੇ ਨਾਸਿਕ ਵਿਖੇ ਹੀ ਗੋਦਾਵਰੀ ਦੇ ਕੰਢੇ ਮਾਂ ਦਾ ਸਸਕਾਰ ਕਰਕੇ ਵਾਪਸ ਇੰਗਲੈਂਡ ਪਰਤ ਗਿਆ। ਮਾਂ ਨੂੰ ਦਿੱਤੇ ਬਚਨ ਮੁਤਾਬਕ ਸਮਾਂ ਆਉਣ ਤੇ ਖੰਡੇ ਕੀ ਪਾਹੁਲ ਲੈ ਸ਼ਕਲੋ-ਸੂਰਤ ਪੱਖੋਂ ਸਿੱਖੀ ਬਾਣੇ ਵਿਚ ਪ੍ਰਵੇਸ਼ ਕਰ ਗਿਆ ਨਾਲ ਹੀ ਗੁਰਬਾਣੀ ਦਾ ਅਧਿਐਨ ਪਾਠ ਸ਼ੁਰੂ ਕਰ ਦਿੱਤਾ।

ਉਪਰਲੀ ਸਾਰੀ ਵਾਰਤਾ ਲਿਖਣ ਦਾ ਮਦਸਦ ਇਹੀ ਹੈ ਕਿ ਮਾਂ ਦਾ ਪਿਆਰ ਆਤਮਾ ਵਿਚੋਂ ਨਿਕਲੀ ਪ੍ਰੇਮ ਵਿਧੀ ਹੂਕ, ਪੱਥਰ ਦਿਲਾਂ ਨੂੰ ਪਿਘਲਾ ਦਿਆ ਕਰਦੀ ਹੈ ਕੇਸ ਕਟਵਾ ਚੁੱਕੇ ਸਿੱਖੀ ਨੂੰ ਵਿਸਾਰ ਚੁੱਕੇ, ਇਸਾਈ ਮਤ ਧਾਰਨ ਕਰ ਚੁੱਕੇ, ਪੰਜਾਬੋਂ ਦੂਰ ਸਿੱਖ ਭਰਾਵਾਂ ਤੋਂ ਦੂਰ ਜਾ ਚੁੱਕੇ ਦਲੀਪ ਸਿੰਘ ਨੂੰ ਮਾਂ ਦੇ ਅੰਦਰੋਂ ਨਿਕਲੇ ਸੱਚੇ ਪਿਆਰ ਨੇ ਮੁੜ ਸਿੰਘ ਸਜਾ ਦਿੱਤਾ। ਕੀ ਅੱਜ ਦੀਆਂ ਮਾਵਾਂ ਆਪਣੇ ਬੱਚਿਆਂ ਲਈ ਕੋਈ ਅਜੇਹੀ ਪ੍ਰੇਰਨਾ ਸਰੋਤ ਮਾਂ ਤੋਂ ਸਿੱਖਿਆ ਲੈ ਸਕਣਗੀਆਂ? ਜੇ ਸੱਚਮੁੱਚ ਹੀ ਸਿੱਖੀ ਨਾਲ ਪਿਆਰ ਹੈ, ਜੇ ਆਪਣੇ ਬੱਚਿਆਂ ਦਾ ਭਵਿੱਖ ਰੌਸ਼ਨ ਚਾਹੁੰਦੇ ਹੋ ਤਾਂ ਮਾਤਾਵਾਂ ਨੂੰ ਖਾਸ ਧਿਆਨ ਦੇਣਾ ਪਵੇਗਾ, ਤਾਂ ਹੀ ਬੱਚੇ ਗੁਰੂ ਘਰ ਵੱਲ, ਸਿੱਖੀ ਵੱਲ ਵਾਪਸ ਪਰਤ ਸਕਣਗੇ।

ਸਤਿਗੁਰੂ ਜੀ ਦੀ ਪਵਿੱਤਰ ਬਾਣੀ ਵਿਚੋਂ ਮਾਤਾ ਪਿਤਾ ਦੇ ਫਰਜਾਂ ਬਾਰੇ ਕੁੱਝ ਪਰਮਾਣ:-

ਪੂਤਾ ਮਾਤਾ ਕੀ ਆਸੀਸ।।
ਨਿਮਖ ਨਾ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ।। (ਪੰਨਾ-496)
ਜੀਵਤ ਜੀਵਤ ਜੀਵਤ ਰਹਹੁ।। ਰਾਮ ਰਸਾਇਣੁ ਨਿਤ ਉਠਿ ਪੀਵਹੁ।। (ਪੰਨਾ-1133)
ਭਜਹੁ ਗੋਬਿੰਦ ਭੂਲਿ ਮਤ ਜਾਹੁ।। ਮਾਨਸ ਕਾ ਏਹੀ ਲਾਹੁ।। (ਪੰਨਾ-1159)
ਕਾਹੇ ਪੂਤ ਝਗਰਤ ਹਉ ਸੰਗਿ ਬਾਪ।।
ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ।। (ਪੰਨਾ - 1200)
ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ।।
ਧੰਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ।। (ਪੰਨਾ-1316)
ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ।।
ਧੰਨੁ ਧੰਨੁ ਗੁਰੂ ਗੁਰੂ ਸਤਿਗੁਰੁ ਪਾਧਾ ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ।। (ਪੰਨਾ-168)
ਧੰਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ।।
ਸਤਿਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ।। (ਪੰਨਾ 32)
ਬਾਲ ਬਿਵਸਥਾ ਬਾਰਿਕੁ ਅੰਧ।। ਭਰਿ ਜੋਬਨਿ ਲਾਗਾ ਦੁਰਗੰਧ।।
ਤ੍ਰਿਤੀਅ ਬਿਵਸਥਾ ਸਿੰਚੇ ਮਾਇ।। ਬਿਰਧਿ ਭਇਆ ਛੋਡਿ ਚਲਿਓ ਪਛੁਤਾਇ।।
ਚਿਰੰਕਾਲ ਪਾਈ ਦੁਲਭ ਦੇਹ।। ਨਾਮ ਬਿਹੂਣੀ ਹੋਈ ਖੇਹ।।
ਪਸੂ ਪਰੇਤ ਮੁਗਧ ਤੇ ਬੁਰੀ।। ਤਿਸਹਿ ਨਾ ਬੂਝੈ ਜਿਨਿ ਏਹ ਸਿਰੀ।। (ਪੰਨਾ 890)
ਬਾਵਰੇ ਤੇ ਗਿਆਨ ਬੀਚਾਰੁ ਨ ਪਾਇਆ।। ਬਿਰਥਾ ਜਨਮੁ ਗਵਾਇਆ।। (ਪੰਨਾ 793)
ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ।। ਸਾ ਮਤਿ ਦੀਜੈ ਜਿਤੁ ਤੁਧੁ ਧਿਆਈ।। (ਪੰਨਾ 100)
ਗੁਰ ਸਾਖੀ ਅੰਤਰਿ ਜਾਗੀ।। ਤਾ ਚੰਚਲ ਮਤਿ ਤਿਆਗੀ।।
ਗੁਰ ਸਾਖੀ ਕਾ ਉਜੀਆਰਾ।। ਤਾ ਮਿਟਿਆ ਸਗਲ ਅੰਧਾਰਾ।। (ਪੰਨਾ 599)
ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ।।
ਨਾਨਕ ਨਦਰੀ ਬਾਹਰੇ ਕਬਹਿ ਨਾ ਪਾਵਹਿ ਮਾਨੁ।। (ਪੰਨਾ 789)
ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ।।
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ।।
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ।। (ਪੰਨਾ-1245)



# ਬਾਬਾ ਫਿਰਿ ਮਕੇ ਗਇਆ....

ਸਤਿਗੁਰੂ ਨਾਨਕ ਸਾਹਿਬ ਜੀ ਏਸ਼ੀਆ ਦੇ ਵਿਚ ਅਨੇਕ ਥਾਵਾਂ ਤੇ ਗਏ, ਆਪਣੇ ਉੱਚੇ-ਸੁੱਚੇ ਵੀਚਾਰਾਂ ਦੀ ਗਹਿਰੀ ਛਾਪ ਲੋਕ ਮਨਾਂ ਤੇ ਅੰਕਿਤ ਕਰਦੇ ਗਏ। ਸੰਸਾਰ ਤੇ ਆਉਣਾ ਹੀ ਉਨ੍ਹਾਂ ਦੀ ਇੱਕ ਵੱਡੀ ਕਰਾਮਾਤ ਸੀ। ਜੋ ਉਪਦੇਸ਼ ਉਨ੍ਹਾਂ ਨੇ ਕੀਤੇ ਉਹ ਗੁਰੂ ਗ੍ਰੰਥ ਸਾਹਿਬ ਵਿਚ ਸੁਭਾਇਮਾਨ ਹਨ। ਇਨ੍ਹਾਂ ਤੋਂ ਇਲਾਵਾ ਜੋ ਵੀਚਾਰ ਵਟਾਂਦਰੇ, ਸਤਿਗੁਰੂ ਜੀ ਨੇ ਕੀਤੇ, ਸੁਆਲਾਂ ਦੇ ਜੁਆਬ ਦਿੱਤੇ, ਉਹ ਸਾਡੇ ਤੱਕ ਨਹੀਂ ਪੁੱਜੇ। ਸਤਿਗੁਰੂ ਜੀ ਦੀ ਬਾਣੀ ਤੇ ਅਧਾਰਤ, ਜਾਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਚਾਨਣ ਵਿਚ, ਬਹੁਤ ਸਾਰੀਆਂ ਸਾਖੀਆਂ ਭੀ ਮਿਲਦੀਆਂ ਹਨ, ਜੋ ਕੀਮਤੀ ਖ਼ਜ਼ਾਨਾ ਹਨ। ਇਨ੍ਹਾਂ ਉੱਤਮ ਕਿਰਤਾਂ ਤੋਂ ਇਲਾਵਾ ਬਹੁਤ ਪੌਰਾਣਕ ਅੰਸ਼, ਜੋ ਹਿੰਦੂ ਸਾਹਿਤ ਵਿਚ, ਆਮ ਜਨ ਸਮੂਹ ਦੀ ਜੁਬਾਨ ਤੇ ਚੜ੍ਹਿਆ ਹੋਇਅ ਹੈ, ਉਹ ਭੀ ਸਿੱਖ ਸਾਹਿਤ ਵਿਚ ਕਈ ਰੂਪਾਂ ਵਿਚ ਪ੍ਰਚੱਲਤ ਹੋ ਗਿਆ ਹੈ। ਸਤਿਗੁਰੂ ਜੀ ਨੂੰ ਬਹੁਤ ਉੱਚਾ, ਬਹੁਤ ਸ਼ਕਤੀਸਾਲੀ ਅਤੇ ਕਰਾਮਾਤੀ ਮਹਾਂਪੁਰਖ ਸਿੱਧ ਕਰਨ ਵਾਸਤੇ ਪਰਾਭੌਤਕ ਕਹਾਣੀਆਂ ਭੀ ਸਬੰਧਤ ਕਰ ਦਿੱਤੀਆਂ ਗਈਆਂ ਹਨ। ਅੱਜ ਦੇ ਸਮੇਂ ਇਹ ਕਥਾ ਕਹਾਣੀਆਂ ਆਮ ਇਨਸਾਨ ਨੂੰ ਕੀ ਸਿੱਖਿਆ ਦਿੰਦੀਆਂ ਹਨ, ਇਹ ਵਿਚਾਰ ਕਰਨ ਦੀ ਜ਼ਰੂਰਤ ਹੈ।

ਅਣਗਿਣਤ ਕਰਾਮਾਤੀ ਕਹਾਣੀਆਂ ਵਿਚੋਂ ਇੱਕ ਹੈ "ਮੱਕਾ ਘੁਮਾਉਣ ਦੀ ਸਾਖੀ"। ਜਿਵੇਂ ਸਤਿਗੁਰੂ ਜੀ ਹਿੰਦੂ ਤੀਰਥਾਂ ਤੇ ਗਏ, ਜੋਗੀਆਂ ਸਨਿਆਸੀਆਂ ਕੋਲ ਗਏ, ਲੰਕਾ, ਨਿਪਾਲ, ਤਿੱਬਤ, ਚੀਨ, ਰੂਸ ਤੱਕ ਗਏ, ਕਿਸ ਵਾਸਤੇ? ਹੱਕ-ਸੱਚ ਦਾ ਸੁਨੇਹਾ, ਭਰਾਤਰੀ ਭਾਵ, ਵੰਡ ਛਕਣਾ ਤੇ ਇੱਕੋ ਖੁਦਾ ਨੂੰ ਮੰਨਣਾ। ਜਿਵੇਂ ਕਿ ਅਕਸਰ ਹੋਇਆ ਕਰਦਾ ਹੈ, ਮਹਾਂਪੁਰਖਾਂ ਵੱਲੋਂ ਦਿੱਤੇ ਉਪਦੇਸ਼ ਸਮਾਂ ਪਾ ਕੇ ਪਿਛਾਂਹ ਰਹਿ ਜਾਂਦੇ ਹਨ, ਆਪਣੇ ਵੱਲੋਂ (ਆਮ ਸੇਵਕਾਂ ਵੱਲੋਂ) ਘੜੀਆਂ ਕਹਾਣੀਆਂ ਅੱਗੇ ਨਿਕਲ ਜਾਂਦੀਆਂ ਹਨ। ਸ਼ਰਧਾਲੂ ਸੇਵਕਾਂ ਨੇ ਏਥੇ ਵੀ "ਫਿਰਿਆ ਮੱਕਾ ਕਲਾ ਦਿਖਾਰੀ", ਪੰਕਤੀ ਦਾ ਸਹਾਰਾ ਲੈ ਕੇ ਮੱਕਾ ਸ਼ਹਿਰ ਘੁੰਮਦਾ ਬਿਆਨ ਕਰ ਦਿੱਤਾ। ਜਦੋਂ ਕਿ ਕਿਸੇ ਸਥਾਨ ਦਾ ਘੁੰਮਣਾ ਸੰਭਵ ਨਹੀਂ ਹੈ। ਜੇ ਸਤਿਗੁਰੂ ਜੀ ਨੇ ਕਰਾਮਾਤੀ ਸ਼ਕਤੀ ਨਾਲ ਸ਼ਹਿਰ

ਘੁੰਮਾਉਣਾ ਸੀ, ਤਾਂ ਹਜ਼ਾਰਾਂ ਮੀਲਾਂ ਦਾ ਸਫ਼ਰ, ਦੋ ਢਾਈ ਸਾਲ ਦਾ ਔਖਾ ਸਮਾਂ, ਅਨੇਕ ਰਾਹਾਂ ਦੀਆਂ ਔਕੜਾਂ ਵਿਹਾਝਣ ਦੀ ਕੀ ਲੋੜ ਸੀ? ਕਿਉਂਕਿ ਕਰਾਮਾਤੀ ਸ਼ਕਤੀ ਵਰਤਕੇ ਤਾਂ ਕਰਤਾਰਪੁਰੋਂ ਹੀ ਮੱਕਾ ਘੁਮਾ ਦਿੰਦੇ ਤਾਂ ਜ਼ਿਆਦਾ ਬੇਹਤਰ ਸੀ। ਬਾਬਾ ਜੀ ਨੇ ਤਾਂ ਮੌਲਾਣਿਆਂ ਤੋਂ ਚੋਟਾਂ-ਸੱਟਾਂ ਭੀ ਬਰਦਾਸ਼ਤ ਕੀਤੀਆਂ, "ਜੀਵਣਿ ਮਾਰੀ ਲੱਤ ਦੇ, ਕਿਹੜਾ ਸੁਤਾ ਕੁਫਰ ਕੁਫਾਰੀ?" ਲੱਤ ਤੋਂ ਪਕੜ ਕੇ ਸਤਿਗੁਰੂ ਜੀ ਨੂੰ ਘਸੀਟਿਆ ਗਿਆ, ਕਾਫਰ ਆਦਿ ਭੀ ਅਖਵਾਇਆ। ਜੇ ਕਿਸੇ ਅਲੌਕਿਕ ਸ਼ਕਤੀ ਰਾਹੀਂ ਮੱਕਾ ਘੁੰਮ ਸਕਦਾ ਸੀ ਤਾਂ ਚੋਟਾਂ ਕਿਸ ਕਾਰਨ ਖਾਣੀਆਂ ਪਈਆਂ? ਘਸੀਟਿਆ ਜਾਣਾ ਕਿਸ ਕਾਰਨ ਪ੍ਰਵਾਨ ਕੀਤਾ? ਕਾਫਰ ਆਦਿ ਭੀ ਕਿਉਂ ਅਖਵਾਇਆ, ਕੋਈ ਸ਼ੌਂਕ ਸੀ ਇਸ ਤਰ੍ਹਾਂ ਅਪਮਾਨ ਕਰਾਉਣ ਦਾ?

ਪਹਿਲਾਂ ਇਹ ਵਿਚਾਰ ਕਰਨੀ ਬਹੁਤ ਜ਼ਰੂਰੀ ਹੈ ਕਿ ਅਰਬ-ਅਮੀਰਾਤ ਦੇਸ਼ ਵਿਚ, ਇੱਕ ਬਹੁਤ ਮਹੱਤਵਪੂਰਨ ਸ਼ਹਿਰ, ਜਿਸਦਾ ਨਾਮ ਮੱਕਾ ਹੈ। ਇਸ ਮੱਕੇ ਸ਼ਹਿਰ ਵਿਚ ਇੱਕ ਮੁਸਲਮਾਨਾਂ ਦਾ ਸਭ ਤੋਂ ਪਵਿੱਤਰ ਧਰਮ ਅਸਥਾਨ ਹੈ, ਜਿਸਦਾ ਨਾਮ ਹੈ "ਕਾਅਬਾ"। ਇਸ ਕਾਅਬੇ ਦੇ ਅੰਦਰ ਇੱਕ ਗੋਲਾਈ ਵਿਚ ਤਿਆਰ ਕੀਤੀ "ਡਾਟ" ਹੈ ਉਸਨੂੰ ਮਹਿਰਾਬ ਆਖਦੇ ਹਨ। ਸਤਿਗੁਰੂ ਜੀ ਮੱਕੇ ਸ਼ਹਿਰ ਗਏ, ਕਾਅਬਾ ਧਰਮਸਥਾਨ ਵਿਚ ਪੁੱਜੇ, ਰਾਤ ਸਮੇਂ ਮਹਿਰਾਬ ਵੱਲ (ਡਾਟ) ਪੈਰ ਕਰਕੇ ਲੇਟ ਗਏ। ਇੱਕ ਮੁਸਲਮਾਨ ਸੇਵਕ ਨੇ ਇਸ ਧਾਰਮਿਕ ਅਵੱਗਿਆ ਕਾਰਨ ਸਤਿਗੁਰੂ ਜੀ ਨੂੰ ਭਾਰੀ ਚੋਟ ਮਾਰੀ (ਜੀਵਣਿ ਦਾ ਅਰਥ ਚੋਟ ਹੈ, ਮਹਾਨ ਕੋਸ਼ ਭਾਈ ਕਾਨ੍ਹ ਸਿੰਘ ਨਾਭਾ, ਪੰਨਾ-527) ਫਿਰ "ਟੰਗੋਂ ਪਕੜਿ ਘਸੀਟਿਆ, ਫਿਰਿਆ ਮੱਕਾ ਕਲਾ ਦਿਖਾਰੀ।।" (32/1) ਹੁਣ ਦੁਬਾਰਾ ਵਿਚਾਰ ਕਰੀਏ; ਸਤਿਗੁਰੂ ਜੀ ਧਰਮ ਅਸਥਾਨ ਕਾਅਬੇ ਵਿਚ ਲੇਟ ਗਏ, ਮਹਿਰਾਬ (ਪਵਿੱਤਰ ਡਾਟ) ਵੱਲ ਪੈਰ ਕਰ ਲਏ। ਜਦੋ ਚੋਟ ਮਾਰੀ ਗਈ ਤੇ ਟੰਗਾਂ ਤੋਂ ਫੜ ਕੇ ਬਾਬਾ ਜੀ ਨੂੰ ਘਸੀਟਿਆ ਗਿਆ ਤਾਂ ਸਾਰਾ ਮੱਕਾ (ਸ਼ਹਿਰ) ਘੁੰਮਣ ਲੱਗ ਪਿਆ ਤੇ ਸਾਰੇ ਮੁਸਲਮਾਨਾਂ ਨੇ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ, ਕਿਉਂ? ਇਹ ਕੌਤਕ ਵੇਖਕੇ। ਅੱਗੇ ਭਾਈ ਗੁਰਦਾਸ ਜੀ ਪਹਿਲੀ ਵਾਰ ਦੀ ਚੌਂਤੀ ਨੰ. ਪਉੜੀ ਵਿਚ ਲਿਖਦੇ ਹਨ, ਕਿ ਸਤਿਗੁਰੂ ਜੀ ਨੇ ਮੱਕੇ ਵਿਚ ਆਪਣੇ ਚਰਨਾਂ ਦੀ ਜੁੱਤੀ (ਖੜਾਂਵ) ਨਿਸ਼ਾਨੀ ਵਾਸਤੇ ਟਿਕਾ ਦਿੱਤੀ। ਪਰ ਕੀ ਮੁਸਲਮਾਨ ਲੋਕ ਆਪਣੇ ਸਭ ਤੋਂ ਪਵਿੱਤਰ ਸਥਾਨ ਵਿਚ ਜੁੱਤੀ ਰੱਖਣ ਦੀ ਇਜ਼ਾਜਤ ਦੇਣਗੇ? ਭਾਵੇਂ ਉਹ ਕਿਸੇ ਭੀ ਮਹਾਂਪੁਰਖ ਦੀ ਕਿਉਂ ਨਾ ਹੋਵੇ? ਅਸਲ ਵਿਚ ਕਉਂਸ ਦਾ ਅਰਥ ਜੁੱਤੀ ਨਹੀਂ ਹੈ, ਇਸਦੇ ਅਰਥ ਪੈਰ+ਚਰਨ ਭੀ ਕੀਤੇ ਜਾ ਸਕਦੇ ਹਨ। ਸਤਿਗੁਰੂ ਜੀ ਨੇ ਮੱਕੇ ਵਿਖੇ ਚਰਨ ਪਾਏ। ਮਹਿਰਾਬ (ਡਾਟ)

ਵੱਲ। ਭਾਈ ਗੁਰਦਾਸ ਜੀ ਇਸੇ ਵਾਰ ਦੀ 37ਵੀਂ ਪਉੜੀ ਵਿਚ ਇਹ ਭੀ ਫੁਰਮਾਨ ਕਰਦੇ ਹਨ "ਗੜ ਬਗਦਾਦੁ ਨਿਵਾਇ ਕੈ ਮਕਾ ਮਦੀਨਾ ਸਭੇ ਨਿਵਾਇਆ..." ਦੇਵ ਦਾਨੋ ਰਾਕਸਿ ਦੈਤ ਸਭ, ਚਿਤਿ ਗੁਪਤਿ ਸਭਿ ਚਰਨੀ ਲਾਇਆ।।

ਇੰਦ੍ਰਾਸਣਿ ਅਪਛਰਾ, ਰਾਗ ਰਾਗਨੀ ਮੰਗਲ ਗਾਇਆ।।
ਭਇਆ ਅਨੰਦ ਜਗਤੁ ਵਿਚਿ, ਕਲਿ ਤਾਰਨ ਗੁਰੂ ਨਾਨਕ ਆਇਆ।।
ਹਿੰਦੂ ਮੁਸਲਮਾਣ ਨਿਵਾਇਆ।। 37/1

ਮੱਕਾ, ਮਦੀਨਾ ਤੇ ਬਗਦਾਦ (ਇਰਾਕ ਦੀ ਰਾਜਧਾਨੀ) ਨੂੰ ਨਿਵਾ ਦਿੱਤਾ? ਕੀ ਇਹ ਸ਼ਹਿਰ ਨੀਵੇਂ ਹੋ ਗਏ ਜਾਂ ਸਤਿਗੁਰੂ ਜੀ ਦੀ ਵਿਚਾਰ-ਚਰਚਾ ਸਦਕਾ ਇੱਥੋਂ ਦੇ ਲੋਕ ਝੁੱਕ ਕੇ ਸਤਿਗੁਰੂ ਜੀ ਨੂੰ ਨਮਸ਼ਕਾਰਾਂ ਕਰਨ ਲੱਗ ਪਏ? ਦੇਵਤੇ, ਦਾਨੋ, ਰਾਕਸ਼, ਚਿਤਰ-ਗੁਪਤ ਸਾਰੇ ਚਰਨੀਂ ਪਏ, ਪਰ ਕਿਵੇਂ ਇਹ ਤਾਂ ਸਾਰੇ ਕਾਲਪਨਿਕ ਹਨ? ਇੰਦਰ, ਪਰੀਆਂ, ਰਾਗ ਤੇ ਰਾਗਣੀਆਂ ਨੇ ਭੀ ਸਤਿਗੁਰੂ ਜੀ ਦੀ ਵਡਿਆਈ ਦੇ ਗੀਤ ਗਾਏ। ਪਰ ਕਿਵੇਂ? ਇਹ ਭੀ ਕਾਲਪਨਿਕ ਹਨ? ਸਾਰਾ ਸੰਸਾਰ ਅਨੰਦ ਨਾਲ ਭਰ ਗਿਆ, ਪਰ ਕੀ ਉਸ ਤੋਂ ਬਾਅਦ ਗੁਰੂ ਸਾਹਿਬਾਨ ਨੂੰ ਮੁਸੀਬਤਾਂ ਨਹੀਂ ਝੱਲਣੀਆਂ ਪਈਆਂ? ਜੇ ਅਨੰਦ ਹੀ ਪਸਰ ਗਿਆ ਹੈ ਫਿਰ ਸਿੱਖਾਂ ਨੂੰ ਜੰਗ ਕਿਉਂ ਲੜਨੇ ਪਏ? ਇਹ ਲਿਖਤਾਂ ਭਾਵ ਅਰਥਾਂ ਵਿਚ ਲੈਣੀਆਂ ਪੈਣਗੀਆਂ, ਸਿੱਧੇ ਸ਼ਬਦ ਅਰਥ ਨਹੀਂ ਕੀਤੇ ਜਾ ਸਕਣਗੇ। ਅਨੇਕ ਥਾਈਂ ਹੋਰ ਭੀ ਭਾਵ ਅਰਥ ਹੀ ਕਰਨੇ ਪੈਂਦੇ ਹਨ। ਇਸੇ ਤਰ੍ਹਾਂ ਗੁਰਬਾਣੀ ਵਿਚ ਭੀ ਬਹੁਤ ਥਾਈਂ ਭਾਵ ਅਰਥ ਕਰਨੇ ਪੈਂਦੇ ਹਨ।

ਆਉ ਹੁਣ ਅਸਲ ਮੁੱਦੇ ਵੱਲ ਪਰਤੀਏ, ਸਤਿਗੁਰੂ ਨਾਨਕ ਸਾਹਿਬ ਜੀ ਬੇਅੰਤ ਔਕੜਾਂ ਝੱਲ ਕੇ ਮੱਕੇ ਗਏ, ਕੀ ਮੱਕਾ ਘੁਮਾਉਣ ਲਈ, ਜਾਂ ਉਸਤੋਂ ਵਡੇਰੇ ਹੋਰ ਕੋਈ ਮਕਸਦ ਸੀ? ਭਾਰਤ ਤੇ ਲੰਮੇ ਸਮੇਂ ਤੋਂ ਅਰਬ ਵੱਲੋਂ ਹਮਲੇ ਹੋ ਰਹੇ ਸਨ। ਜਿਵੇਂ ਸਿੱਖ ਸ਼ਰਧਾਲੂ, ਕੋਈ ਕਾਰਜ ਆਰੰਭ ਕਰਨ ਤੋਂ ਪਹਿਲਾਂ, ਗੁਰਦੁਆਰੇ ਅਰਦਾਸ ਕਰਦੇ ਹਨ। ਕੁੱਝ ਇੱਕ ਪਹੁੰਚ ਵਾਲੇ ਸਿੱਖ ਵੱਡੇ ਇਤਿਹਾਸਕ ਅਸਥਾਨਾਂ (ਅੰਮ੍ਰਿਤਸਰ ਆਦਿ) ਤੇ ਜਾ ਹਾਜ਼ਰ ਹੁੰਦੇ ਹਨ ਤੇ ਜੋਦੜੀ ਕਰਾਉਂਦੇ ਹਨ। ਕਾਰਜ ਦੀ ਪੂਰਣਤਾ ਜਾਂ ਸਫ਼ਲਤਾ ਤੋਂ ਬਾਅਦ ਫਿਰ ਧੰਨਵਾਦ ਹਿੱਤ ਗੁਰਦੁਆਰੇ ਨਮਸਕਾਰ ਕਰਦੇ ਹਨ। ਬਸ ਏਸੇ ਤਰ੍ਹਾਂ ਮੁਸਲਮਾਨ ਲੋਕ ਭੀ ਕੋਈ ਕੰਮ ਸ਼ੁਰੂ ਕਰਨ ਤੋਂ ਪਹਿਲਾਂ, ਖੁਦਾ ਅੱਗੇ ਦੁਆ (ਅਰਦਾਸ) ਕਰਦੇ ਹਨ। ਪਹੁੰਚ ਵਾਲੇ ਵੱਡੇ ਮੁਸਲਮਾਨ ਮੱਕੇ ਕਾਅਬੇ ਵਿਚ ਮੁਖੀ ਮੌਲਵੀਂ ਤੋਂ ਅਰਦਾਸ ਕਰਾਉਂਦੇ ਸਨ। ਭਾਰਤ ਵਿਚ ਆ ਕੇ ਅਥਾਹ ਜ਼ੁਲਮ ਕਰਦੇ ਸਨ। ਇਥੋਂ ਮਣਾਂਮੂੰਹੀ ਸੋਨਾ ਚਾਂਦੀ ਲੁੱਟਦੇ ਸਨ, ਕਤਲੋ ਗਾਰਤ ਕਰਦੇ ਸਨ, ਔਰਤਾਂ ਦੀਆਂ ਇੱਜ਼ਤਾਂ

ਰੋਲਦੇ ਸਨ। ਬੇਅੰਤ ਸੁੰਦਰ ਲੜਕੀਆਂ ਨੂੰ ਬੰਨ੍ਹ ਕੇ ਆਪਣੇ ਨਾਲ ਲੈ ਜਾਂਦੇ ਸਨ। ਉਸ ਲੁੱਟ ਦੇ ਮਾਲ ਵਿਚੋਂ ਬਹੁਤ ਸਾਰਾ ਧਨ ਅਤੇ ਜਵਾਨ ਲੜਕੀਆਂ ਮੌਲਵੀਆਂ ਨੂੰ ਅਰਪਣ ਕਰਦੇ ਸਨ ਅਤੇ ਮੌਲਵੀ ਜੀ ਖ਼ੁਦਾਵੰਦ ਅੱਗੇ ਹੋਰ ਚੜ੍ਹਦੀ ਕਲਾ ਦੀ ਦੁਆ ਕਰਦੇ ਸਨ। ਸਤਿਗੁਰੂ ਨਾਨਕ ਸਾਹਿਬ ਜੀ ਨੇ ਭਾਰਤ ਦੇਸ਼ ਦੀ ਦੁਰਗਤ ਹੋਈ ਖ਼ੁਦ ਵੇਖੀ। ਸਾਰੇ ਦੇਸ਼ ਵਿਚ ਚੱਕਰ ਲਾਇਆ, ਲੋਕਾਂ ਦੀ ਕੁਰਲਾਹਟ ਸੁਣੀ/ਵੇਖੀ। ਇਨ੍ਹਾਂ ਜ਼ਾਲਮ ਲੁਟੇਰਿਆਂ ਨੂੰ ਮੱਕੇ/ਕਾਅਬੇ ਵੱਲੋਂ ਧਰਮੀ ਹੋਣ ਦਾ ਝੂਠਾ ਖ਼ਿਤਾਬ ਭੀ ਪ੍ਰਾਪਤ ਸੀ। ਸਤਿਗੁਰੂ ਜੀ ਨੇ ਕਾਅਬੇ ਵਿਚ ਮਹਿਰਾਬ ਵੱਲ ਪੈਰ ਪਸਾਰ ਕੇ ਜੋ ਕੌਤਕ ਵਰਤਾਇਆ, ਉਸ ਨਾਲ ਸਾਰੇ ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚ ਲਿਆ। ਮੌਲਵੀ ਲੋਕ ਵਿਚਾਰ ਕਰਨੀ ਮੰਨ ਗਏ। ਨਿਸ਼ਚਿਤ ਕੀਤੇ ਦਿਨ ਉਥੋਂ ਦੇ ਮੁਖੀ ਸੇਵਾਦਾਰ ਇਕੱਠੇ ਹੋ ਗਏ, ਤੇ ਸਤਿਗੁਰੂ ਜੀ ਨੂੰ ਆਦਰ ਨਾਲ ਬੁਲਾ ਕੇ ਆਪਣੇ ਵਿਚਾਰ ਪ੍ਰਗਟ ਕਰਨ ਲਈ ਕਿਹਾ। ਸਤਿਗੁਰੂ ਜੀ ਨੇ ਪੂਰੀ ਬੇਬਾਕੀ ਨਾਲ, ਹਿੰਦੋਸਤਾਨ ਵਿਚ ਮੁਸਲਮਾਨ ਧਾੜਵੀਆਂ ਵੱਲੋਂ; ਕੀਤੇ ਅਥਾਹ ਜੁਲਮਾਂ ਦੀ ਦਾਸਤਾਨ ਇਨ੍ਹਾਂ ਦੇ ਸਨਮੁੱਖ ਰੱਖੀ। ਵਿਲਕਦੇ ਬੱਚੇ, ਵਿਰਲਾਪ ਕਰਦੀਆਂ ਬੀਬੀਆਂ, ਤੜਪਦੇ ਮਾਤਾ ਪਿਤਾ, ਉੱਜੜ ਚੁੱਕੇ ਪਰਿਵਾਰ, ਮਿੱਟੀ ਵਿਚ ਮਿਲਾਏ ਧਰਮ ਅਸਥਾਨ, ਇਨਸਾਨਾਂ ਨਾਲ ਪਸ਼ੂਆਂ ਨਾਲੋਂ ਭੈੜਾ ਵਿਹਾਰ, ਜੋ ਧਾੜਵੀਆਂ ਵੱਲੋਂ ਕੀਤਾ ਜਾਂਦਾ ਸੀ, ਉਹ ਸਾਰਿਆਂ ਸਾਹਮਣੇ ਬਿਆਨ ਕੀਤਾ। ਮੌਲਵੀ ਨੀਵੀਆਂ ਪਾਈ ਇਕਾਗਰ ਚਿੱਤ ਸੁਣਦੇ ਰਹੇ। ਅੱਗੋਂ ਸਤਿਗੁਰੂ ਜੀ ਆਖਣ ਲੱਗੇ "ਮੌਲਵੀ ਜੀ! ਉਨ੍ਹਾਂ ਲੁਟੇਰਿਆਂ ਜੋ ਕੀਤਾ ਉਹ ਤਾਂ ਦੁਖਦਾਈ ਹੈ ਹੀ, ਪਰ ਜੋ ਜ਼ੁਲਮ ਤੁਸੀਂ ਕਮਾ ਰਹੇ ਹੋ, ਉਹ ਇਨ੍ਹਾਂ ਤੋਂ ਕਿਤੇ ਵੱਡਾ ਹੈ। ਫਿਰ ਮੁਸਲਮਾਨਾਂ ਦੇ ਪਵਿੱਤਰ ਅਸਥਾਨ ਕਾਅਬੇ ਵਿਚ ਬੈਠ ਕੇ ਜ਼ੁਲਮ? ਖ਼ੁਦਾ ਨੂੰ ਕੀ ਜਵਾਬ ਦਿਓਗੇ? ਮੁਹੰਮਦ ਸਾਹਿਬ ਤੁਹਾਡੀ ਕਿਵੇਂ ਗਵਾਹੀ ਦੇਣਗੇ, ਕੀ ਦੋਜਖ਼ ਦੀ ਅੱਗ ਵਿਚ ਨਹੀਂ ਸਾੜੇ ਜਾਓਗੇ?" ਮੌਲਵੀ ਚੌਂਕ ਗਏ, ਗੁੱਸੇ ਵਿਚ ਮੁੱਖੀ ਨੇ ਆਖਿਆ "ਪਰ ਨਾਨਕ ਜੀ ਅਸੀਂ ਦੋਜਖ ਦੀ ਅੱਗ ਵਿਚ ਨਿਰਪਰਾਧ ਕਿਉਂ ਸੜਾਂਗੇ?" ਸਤਿਗੁਰੂ ਜੀ ਓਸੇ ਤਰ੍ਹਾਂ ਸ਼ਾਂਤ ਚਿੱਤ ਬੋਲੇ; "ਜਦੋਂ ਧਾੜਵੀਆਂ ਦੀਆਂ ਫੌਜਾਂ ਹਿੰਦ ਵੱਲ ਕੂਚ ਕਰਦੀਆਂ ਹਨ, ਤਾਂ ਕੀ ਪਹਿਲਾਂ ਤੁਹਾਡੇ ਕੋਲੋਂ ਸਫਲਤਾ ਵਾਸਤੇ ਤੁਸੀਂ ਕੁੱਝ ਭੇਟਾ ਲੈ ਕੇ ਉਨ੍ਹਾਂ ਦੀ ਸਫ਼ਲਤਾ ਲਈ ਖ਼ੁਦਾ ਅੱਗੇ ਦੁਆ ਨਹੀਂ ਕਰਦੇ? ਕਰਦੇ ਹੋ ਨਾ? ਜੇ ਕਾਤਲਾਂ ਨੂੰ ਕਤਲ ਤੇ ਲੁੱਟ ਮਾਰ ਕਰਨ ਤੋਂ ਪਹਿਲਾਂ ਤੁਸੀਂ ਸਫ਼ਲਤਾ ਲਈ ਕਾਅਬੇ ਵਿਚ ਨਿਵਾਜਦੇ ਹੋ, ਅਤਿਅੰਤ ਘਨਾਉਣੇ ਜ਼ੁਲਮ ਕਰਕੇ ਜਦੋਂ ਵਾਪਸ ਆਉਂਦੇ ਹਨ ਤੇ ਫਿਰ ਕੁੱਝ ਛਿਲੜਾਂ ਵੱਟੇ ਉਨ੍ਹਾਂ ਲਈ ਖ਼ੁਦਾ ਅੱਗੇ ਦੁਆ ਕਰਦੇ ਹੋ, ਮੁਸਲਮਾਨਾਂ ਦੇ ਸਭ ਤੋਂ ਪਵਿੱਤਰ ਅਸਥਾਨ ਕਾਅਬੇ ਵਿਚ। ਕੀ ਇਸ ਤਰ੍ਹਾਂ ਦੁਆ ਕਰਨ ਨਾਲ ਉਹ ਸਾਰੇ ਪਾਪ

ਕਰਮ ਹੱਕ (ਪੁੰਨ-ਜਾਇਜ) ਬਣ ਗਏ? ਤੁਹਾਡੇ ਅਸੀਰਵਾਦ ਕਾਰਨ ਉਨ੍ਹਾਂ ਦੇ ਹੌਂਸਲੇ ਵੱਧ ਜਾਂਦੇ ਹਨ। ਉਹ ਧਾੜਵੀ ਅੱਗੋਂ ਹੋਰ ਜ਼ੁਲਮ ਕਰਦੇ ਹਨ। ਪਾਪ ਦੀ ਖੱਟੀ ਵਿਚੋਂ ਕੁੱਝ ਹਿੱਸਾ ਤੁਹਾਨੂੰ ਦੇ ਦਿੰਦੇ ਹਨ, ਤੁਸੀਂ ਖੁਸ਼ ਹੋ ਕੇ ਫਿਰ ਗਲਤ ਦੁਆਵਾਂ ਦੇਈ ਜਾ ਰਹੇ ਹੋ। ਕੀ ਖ਼ੁਦਾ ਦੇ ਦਰ ਤੇ ਇਹ ਅਰਦਾਸਾਂ ਕਬੂਲ ਪੈਣਗੀਆਂ? ਇਸ ਪਵਿੱਤਰ ਅਸਥਾਨ ਨੂੰ ਤੁਸੀਂ ਕਲੰਕਤ ਤਾਂ ਨਹੀਂ ਕਰ ਰਹੇ? ਕੀ ਤੁਸੀਂ ਸੱਚੀਂ ਧਰਮੀ ਪੁਰਖ ਹੋ? ਕਾਅਬੇ ਦੇ ਵੱਡੇ ਪੁਜਾਰੀ ਵੱਡੇ ਧਰਮੀ ਲੋਕ...?

ਬਸ ਕਰੋ ਨਾਨਕ ਜੀ, ਬਸ ਕਰੋ। ਸਾਥੋਂ ਹੋਰ ਨਹੀਂ ਸੁਣਿਆ ਜਾਂਦਾ, ਬਹੁਤ ਹੋ ਗਿਆ, ਤੁਸੀਂ ਸਾਡੀ ਸੁੱਤੀ ਆਤਮਾ ਨੂੰ ਝੰਜੋੜਕੇ ਜਗਾ ਦਿੱਤਾ ਹੈ। ਧੰਨ ਹੋ ਤੁਸੀਂ, ਧੰਨ ਤੁਹਾਡੇ ਵਿਚਾਰ। ਅਸੀਂ ਖ਼ੁਦਾ ਨੂੰ ਹਾਜ਼ਰ ਨਾਜ਼ਰ ਜਾਣ ਕੇ ਪ੍ਰਣ ਕਰਦੇ ਹਾਂ ਕਦੀ ਭੀ ਅਜਿਹੇ ਕੰਮਾਂ ਵਾਲਿਆਂ ਦੀ, ਡਾਕੂਆਂ ਲੁਟੇਰਿਆਂ ਦੀ, ਕਾਤਲਾਂ ਧਾੜਵੀਆਂ ਦੀ, ਅਰਦਾਸ ਨਹੀਂ ਕਰਾਂਗੇ। ਉਨ੍ਹਾਂ ਦਾ ਦਿੱਤਾ ਹੋਇਆ ਧਨ ਪਦਾਰਥ ਪ੍ਰਵਾਨ ਨਹੀਂ ਕਰਾਂਗੇ।

ਇਸ ਮਹੱਤਵਪੂਰਨ ਲੰਮੀ ਵਿਚਾਰ ਤੋਂ ਬਾਅਦ ਸਤਿਗੁਰੂ ਜੀ ਮਦੀਨੇ ਗਏ, ਉਥੇ ਭੀ ਹੱਕ ਸੱਚ ਦਾ ਉਪਦੇਸ਼ ਦਿੱਤਾ। ਵਾਪਸੀ ਤੇ ਅਨੇਕ ਥਾਵਾਂ ਤੋਂ ਹੁੰਦਿਆਂ ਹੋਇਆ, ਬਗਦਾਦ ਆ ਪਧਾਰੇ। ਇਥੇ ਭੀ ਉੱਤਮ ਉਪਦੇਸ਼ ਦੇ ਕੇ ਸਹੀ ਜੀਵਨ ਸੇਧ ਬਖਸ਼ੀ। ਇਸ ਤੋਂ ਬਾਅਦ ਸਾਰੇ ਸਬੂਤ ਤਾਂ ਭਾਵੇਂ ਪ੍ਰਾਪਤ ਨਹੀਂ ਹਨ, ਪਰ ਇੱਕ ਗੱਲ ਵਿਸ਼ਵਾਸ ਨਾਲ ਆਖੀ ਜਾ ਸਕਦੀ ਹੈ ਕਿ ਮੁਸਲਮਾਨ ਧਾੜਵੀਆਂ ਨੂੰ ਕਾਅਬੇ ਦੀ ਸਰਪ੍ਰਸਤੀ, ਭਾਵ ਧਾਰਮਕ ਛਤਰੀ ਮਿਲਣੀ ਬੰਦ ਹੋ ਗਈ। ਧਾੜਵੀ ਲੋਕ ਜੋ ਮਰਜੀ ਕਰਦੇ, ਪਰ ਉਨ੍ਹਾਂ ਨੂੰ ਕਾਅਬੇ ਵੱਲੋਂ ਅਸ਼ੀਰਵਾਦ ਪ੍ਰਾਪਤ ਹੋਣੇ ਬੰਦ ਹੋ ਗਈ। ਭਾਵੇਂ ਉਸ ਤੋਂ ਬਾਅਦ ਹਿੰਦ ਵਿਚ ਲੁੱਟਾਂ-ਖੋਹਾਂ, ਕਤਲੋ-ਗਾਰਤ ਹੋਈ, ਪਰ ਕਾਅਬੇ ਦਾ ਦਖ਼ਲ ਬੰਦ ਹੋ ਗਿਆ। **ਇਸ ਦਾ ਪੱਕਾ ਸਬੂਤ ਹੈ ਇੰਦੂ ਭੂਸ਼ਨ ਬੈਨਰਜੀ, ਬੰਗਾਲੀ ਇਤਿਹਾਸਕਾਰ ਵੱਲੋਂ ਲਿਖੀ ਇਹ ਲਿਖਤ "ਜਦੋਂ ਔਰੰਗਜ਼ੇਬ ਹਿੰਦ ਵਿਚ ਕੀਤੇ ਜ਼ੁਲਮਾਂ ਕਾਰਨ ਬਹੁਤ ਬਦਨਾਮ ਹੋ ਗਿਆ ਤੇ ਪ੍ਰੇਸ਼ਾਨ ਰਹਿਣ ਲੱਗਾ ਤਾਂ ਉਸਨੇ ਪੌਣੇ ਸੱਤ ਲੱਖ ਰੁਪਇਆ, ਕੀਮਤੀ ਬਸਤਰ, ਹੀਰੇ ਜਵਾਹਰਾਤ ਆਦਿ ਮੱਕੇ/ਕਾਅਬੇ ਦੇ ਵੱਡੇ ਮੌਲਵੀਆਂ ਲਈ, ਅਤੇ ਧਰਮ ਕਾਰਜਾਂ ਲਈ ਭੇਜੇ। ਖ਼ੁਦਾਵੰਤ ਅੱਗੇ ਦੁਆ ਕਰਨ ਦੀ ਬੇਨਤੀ ਕੀਤੀ। ਸੇਵਕਾਂ ਨੇ ਸਾਰਾ ਸਾਮਾਨ ਕਾਅਬੇ ਜਾ ਅਰਪਣ ਕੀਤਾ। ਪਤਾ ਲੱਗਣ ਤੇ ਕਿ ਇਹ ਸਭੋ ਤੋਹਫੇ ਔਰੰਗਜ਼ੇਬ ਵੱਲੋਂ ਆਏ ਹਨ, ਉਸ ਸਾਰੇ ਅਤਿਅੰਤ ਕੀਮਤੀ ਸਮਾਨ ਅਤੇ ਵੱਡੀ ਰਕਮ ਨੂੰ ਕਾਅਬੇ ਦੇ ਮੌਲਵੀਆਂ ਇਹ ਆਖਕੇ ਫਿਟਕਾਰ ਦਿੱਤਾ : ਇਸ ਅਰਪਣ ਕੀਤੇ ਸਮਾਨ ਵਿਚ ਬੇਦੋਸ਼ੇ ਲੋਕਾਂ ਦੇ**

**ਹੌਕੇ ਤੇ ਬਦ-ਦੁਆਵਾਂ ਹਨ, ਇਸ ਜ਼ੋਰ ਜ਼ਬਰ ਨਾਲ ਇਕੱਠੇ ਕੀਤੇ ਧਨ ਵਿਚੋਂ ਕੁੱਝ ਭੇਟਾਂ ਕਾਅਬੇ ਵਿਚ ਅਰਪਣ ਕਰਨ ਨਾਲ ਹੱਕ ਹਲਾਲ ਨਹੀਂ ਬਣ ਜਾਣੀ। ਇਸ ਲਈ ਇਸ ਨੂੰ ਵਾਪਸ ਲੈ ਜਾਉ। ਔਰਗਜ਼ੇਬ ਨੂੰ ਕਹੋ ਕਿ ਉਹ ਗ਼ਰੀਬਾਂ-ਨਿਤਾਣਿਆਂ ਤੇ ਜ਼ੁਲਮ ਕਰਨੇ ਬੰਦ ਕਰ ਦੇਵੇ, ਖ਼ੁਦਾ ਦੇ ਦਰ ਤੇ ਉਸ ਨੂੰ ਤਾਂ ਹੀ ਮਾਣ ਮਿਲੇਗਾ।" ਉਸ ਦਿਨ ਤੋਂ ਬਾਅਦ ਔਰੰਗਜ਼ੇਬ ਮਾਨਸਿਕ ਤੌਰ ਤੇ ਡਿੱਗ ਪਿਆ, ਅਤੀ ਪ੍ਰੇਸ਼ਾਨ ਰਹਿਣ ਲੱਗਾ।**

ਭਾਵੇਂ ਬਹੁਤ ਦੇਰ ਬਾਅਦ ਹੀ ਸਹੀਂ ਪਰ ਗੁਰੂ ਨਾਨਕ ਸਾਹਿਬ ਜੀ ਵੱਲੋਂ ਕਾਅਬੇ ਦੇ ਮੌਲਵੀਆਂ ਨੂੰ ਖਰੀਆਂ-ਖਰੀਆਂ ਜੋ ਸੁਣਾਈਆਂ ਸਨ ਉਹ ਰੰਗ ਲਿਆਈਆਂ। ਸਤਿਗੁਰੂ ਜੀ ਕੇਵਲ ਮੱਕਾ ਘੁਮਾਉਣ ਨਹੀਂ ਸੀ ਗਏ ਸਗੋਂ ਉਹ ਜਿਥੇ ਭੀ ਗਏ ਭੁੱਲੇ ਲੋਕਾਂ ਦੇ ਦਿਲੋ ਦਿਮਾਗ਼ ਘੁਮਾ ਦਿਆ ਕਰਦੇ ਸਨ। ਭਟਕੇ ਹੋਏ ਹਜੂਮਾਂ ਨੂੰ ਕੁਰਾਹੇ ਪਏ ਧਰਮੀਆਂ ਨੂੰ ਸਿੱਧੇ ਰਾਹ ਪਾ ਦਿਆ ਕਰਦੇ ਸਨ। ਮੱਕਾ ਘੁਮਾਉਣਾ ਗੁਰੂ ਨਾਨਕ ਸਾਹਿਬ ਜੀ ਲਈ ਜ਼ਰੂਰੀ ਨਹੀਂ ਸੀ, ਸਗੋਂ ਜਿੱਥੋਂ ਪਾਪ ਦੀ ਜੰਞ ਨਿੱਤ ਚੜ੍ਹਕੇ ਆਉਂਦੀ ਸੀ, ਉਸ ਜ਼ੁਲਮੀ ਰਾਹ ਨੂੰ ਸਦਾ ਲਈ ਬੰਦ ਕਰਨਾ ਜ਼ਰੂਰੀ ਸੀ। ਆਪਣੇ ਪਵਿੱਤਰ ਉਪਦੇਸ਼ ਰਾਹੀਂ ਭੀ ਤੇ ਹਥਿਆਰਾਂ ਦੀ ਸ਼ਕਤੀ ਵਰਤ ਕੇ ਭੀ। ਬਾਅਦ ਵਿਚ ਸਤਿਗੁਰੂ ਸਾਹਿਬਾਨ ਤੇ ਸਿੱਖਾਂ ਨੇ ਸ਼ਕਤੀ ਵਰਤਕੇ ਜ਼ੋਰ-ਜ਼ੁਲਮ ਨੂੰ ਠੱਲਿਆ। ਕਾਸ਼ ! ਕਿ ਅਸੀਂ ਮੱਕੇ/ਕਾਅਬੇ ਦੇ ਘੁਮਾਣ ਦੇ ਸਹੀ ਅਰਥ ਸਮਝ ਸਕੀਏ।



# ਇਸ਼ਕ ਹਕੀਕੀ ਵਾਲਾ ਪੰਜਾਬ ਕਿਸ ਰਾਹ?

ਪੁਰਾਤਨ ਸਮਿਆਂ ਵਿਚ ਵਿੱਦਿਆ ਪ੍ਰਾਪਤੀ ਵਾਸਤੇ ਸਕੂਲ ਕਾਲਜਾਂ ਦੀ ਅਣਹੋਂਦ ਕਾਰਨ ਵਧੇਰੇ ਇਨਸਾਨ ਅੱਖਰ ਗਿਆਨ ਤੋਂ ਸੱਖਣੇ ਹੀ ਸਨ। ਆਮ ਤੌਰ ਤੇ ਮਸਜਦਾਂ ਨਾਲ ਮਦਰੱਸੇ, ਮੰਦਰਾਂ ਨਾਲ ਪਾਠਸ਼ਾਲਾ ਤੇ ਗੁਰਦਵਾਰਿਆਂ ਨਾਲ ਭਾਈ ਸਾਹਿਬ ਗੁਰਮੁਖੀ ਅੱਖਰ ਗਿਆਨ ਤੇ ਗੁਰਬਾਣੀ ਸੰਥਾ ਦਿਆ ਕਰਦੇ ਸਨ। ਪ੍ਰਚੱਲਤ ਰਵਾਇਤਾਂ ਮੁਤਾਬਕ ਕਥਾ ਕਰਨੀ ਤੇ ਕੀਰਤਨ ਦੀ ਸਿੱਖਿਆ ਭੀ ਦਿੱਤੀ ਜਾਂਦੀ ਸੀ। ਅਬਾਦੀ ਦੇ ਵਾਧੇ ਨਾਲ, ਅਤੇ ਮਨੁੱਖੀ ਚੇਤਨਾ ਦੇ ਵਿਕਾਸ ਨਾਲ, ਜਿਥੇ ਹੋਰ ਅਨੇਕ ਤਬਦੀਲੀਆਂ ਆਈਆਂ ਉਥੇ ਵਿੱਦਿਆ ਪੜ੍ਹਨ ਪੜ੍ਹਾਉਣ ਦੇ ਢੰਗਾਂ ਵਿਚ ਭੀ ਵੱਡਾ ਪ੍ਰੀਵਰਤਨ ਆਇਆ। ਇਸ ਵਿਕਾਸ ਕਰਮ ਨੂੰ ਅੰਗ੍ਰੇਜੀ ਰਾਜ ਸਮੇਂ ਵੱਡਾ ਹੁੰਗਾਰਾ ਮਿਲਿਆ। ਹਿੰਦੂਆਂ ਮੁਸਲਮਾਨਾਂ ਨੇ ਕਈ ਥਾਈਂ ਨਵੀਨ ਢੰਗਾਂ ਦੇ ਸਕੂਲ ਕਾਲਜ ਚਾਲੂ ਕੀਤੇ, ਜਿਥੇ ਉਹਨਾਂ ਦੇ ਬੱਚੇ ਵਿੱਦਿਆ ਪ੍ਰਾਪਤ ਕਰਕੇ ਸਮੇਂ ਦੇ ਹਾਣੀ ਬਣ ਸਕਣ। ਛਾਪੇਖਾਨੇ ਦੀ ਆਮਦ ਨੇ ਪੁਸਤਕਾਂ ਛਪਣ ਵਿਚ ਤੇਜੀ ਲਿਆਂਦੀ। ਅਖਬਾਰ ਚਾਲੂ ਹੋਣ ਲੱਗੇ। ਸਿੱਖਾਂ ਵਿਚਲੇ ਚੇਤੰਨ ਵਰਗ ਨੇ ਆਪਣੇ ਬੱਚਿਆਂ ਨੂੰ ਸਰਬਪੱਖੀ ਵਿੱਦਿਆ ਦੇਣ ਵਾਸਤੇ ਸੋਚਣਾ ਆਰੰਭ ਕੀਤਾ। ਪਰ ਸਿੱਖਾਂ ਦੀ ਕੋਈ ਕੇਂਦਰੀ ਜਥੇਬੰਦੀ ਨਾ ਹੋਣ ਕਰਕੇ ਇਹ ਕਾਰਜ ਕੁਝ ਸਿਰਲੱਥ ਯੋਧਿਆਂ ਨੂੰ ਗੁਰੂ ਦਾ ਓਟ ਆਸਰਾ ਲੈ ਕੇ ਇਕੱਲਿਆਂ ਹੀ ਸ਼ੁਰੂ ਕਰਨਾ ਪਿਆ। ਇਸ ਰਾਹ ਦੇ ਪਾਂਧੀਆਂ ਨੂੰ ਮੰਜਿਲੇਂ ਮਕਸੂਦ ਤੇ ਪੁੱਜਣ ਤੋਂ ਰੋਕਣ ਲਈ ਬਹੁਤੇ "ਆਪਣਿਆਂ" ਨੇ ਹੀ ਰਾਹਾਂ ਵਿਚ ਕੰਡੇ ਖਿਲਾਰੇ। ਭਾਵੇਂ ਪੈਰ ਲਹੂ ਲੁਹਾਣ ਹੋਏ, ਦੁਸ਼ਵਾਰੀਆਂ ਨਾਲ ਆਢਾ ਲਾਇਆ ਨੰਗੇ ਧੜ ਲੜਦਿਆਂ ਸਿਦਕ ਸਿਰੜ ਤੋਂ ਡੋਲੇ ਨਾ, ਸ਼ਰਧਾਵਾਨ ਸਿੱਖਾਂ ਵੱਲੋਂ ਮਿਲੇ ਹੁੰਗਾਰੇ ਸਦਕਾ ਬਹੁਤ ਸਾਰੇ ਸਕੂਲ ਚਾਲੂ ਕਰਨ ਵਿਚ ਕਾਮਯਾਬੀ ਮਿਲੀ। ਇਸੇ ਘਾਲਣਾ ਦਾ ਆਖਰੀ ਮਿੱਠਾ ਫਲ ਸੀ ਖਾਲਸਾ ਕਾਲਜ ਅੰਮ੍ਰਿਤਸਰ। ਭਾਵੇਂ ਹਿੰਦੂ ਲੀਡਰਾਂ ਦੀ ਚੁੱਕਣਾ ਵਿਚ ਆ ਕੇ ਸਿੱਖ ਗਲਤੀ ਕਰ ਬੈਠੇ, ਪੰਜਾਬ ਦੇ ਗੋਰੇ ਗਵਰਨਰ ਨੇ ਕਾਲਜ ਨੂੰ ਸਿੱਖ ਯੂਨੀਵਰਸਿਟੀ ਦਾ ਦਰਜਾ ਦੇਣ ਆਉਣਾ ਸੀ। ਕੁਝ ਸਿਰ ਫਿਰੇ ਸਿੱਖ ਲੀਡਰਾਂ, ਅਤੇ ਆਮ ਮੁੰਡੀਹਰ ਨੇ, ਉਸ ਵਿਰੁੱਧ

ਨਾਅਰੇਬਾਜ਼ੀ ਕਰਨ, ਅਤੇ ਆਉਣ ਦਾ ਵਿਰੋਧ ਕਰਨ ਦੀ ਠਾਣ ਲਈ। ਗਵਰਨਰ ਨੇ ਆਉਣਾ ਰੱਦ ਕਰ ਦਿੱਤਾ, ਭੀੜਾਂ ਮੂਰਖਤਾ ਵਿਚ ਖੁਸ਼ੀਆਂ ਮਨਾਉਣ ਲੱਗੀਆਂ, ਪਰ ਇਸ ਉਜੱਡਪੁਣੇ ਦੀ ਸਜਾ ਸਿੱਖ ਪੰਥ ਅੱਜ ਤੱਕ ਭੋਗਦਾ ਆ ਰਿਹਾ ਹੈ ਕਿਉਂਕਿ ਸਿੱਖ ਯੂਨੀਵਰਸਿਟੀ ਦਾ "ਗਰਭਪਾਤ" ਹੋ ਗਿਆ ਸੀ। ਆ ਰਿਹਾ ਮੁੱਖ ਮਹਿਮਾਨ ਪ੍ਰਿੰਸ ਚਾਰਲਸ ਸਿੱਧਾ ਲਾਹੌਰ ਚਲਾ ਗਿਆ। ਕਾਲਜ ਦੇ ਪ੍ਰਿੰਸੀਪਲ ਵਾਦਨ ਨੇ ਅਸਤੀਫਾ ਦੇ ਦਿੱਤਾ। ਇਹ ਯੂਨੀਵਰਸਿਟੀ ਅਲੀਗੜ੍ਹ ਪੁੱਜ ਗਈ ਮੁਸਲਮਾਨਾਂ ਕੋਲ।

ਇਹਨਾਂ ਦਿਨਾਂ ਵਿਚ ਜਿਥੇ ਤੇਜੀ ਨਾਲ ਅੰਗ੍ਰੇਜੀ ਵਿੱਦਿਆ ਅਤੇ ਪੱਛਮੀ ਸਭਿਅਤਾ ਹਰ ਐਰੇ ਗੈਰੇ ਨੂੰ ਬੂਰ ਦੇ ਲੱਡੂਆਂ ਵਾਂਗ, ਆਪਣੇ ਵੱਲ ਆਉਣ ਦੀਆਂ ਸੈਨਤਾਂ ਮਾਰ ਰਹੀ ਸੀ, ਉਥੇ ਹੀ ਪ੍ਰੋ: ਗੁਰਮੁਖ ਸਿੰਘ ਅਤੇ ਉਹਨਾਂ ਦੇ ਸੰਗੀ ਸਾਥੀਆਂ, ਸੰਸਾਰੀ ਵਿੱਦਿਆ ਦੇ ਨਾਲ ਨਿਰੰਕਾਰੀ ਵਿੱਦਿਆ ਫੈਲਾਉਣ ਦਾ ਬਾਨਣੂੰ ਬੰਨ੍ਹਣ ਦਾ ਤਹੱਈਆ ਕਰ ਲਿਆ। ਸੰਨ 1885 ਦੇ ਲਗਪਗ ਸਿੰਘ ਸਭਾ ਲਹਿਰ ਦੇ ਇਸ ਮੋਢੀ ਨੇ, ਗੌਰਮਿੰਟ ਕਾਲਜ ਲਹੌਰ ਵਿਚ ਬੀ.ਏ. ਤੱਕ ਪੰਜਾਬੀ ਮਾਧਿਅਮ ਰਾਹੀਂ ਵਿੱਦਿਆ ਪ੍ਰਾਪਤੀ ਦਾ ਰਸਤਾ ਖੁਲਵਾ ਦਿੱਤਾ। ਫਿਰ ਇਹਨਾਂ ਧਾਰਮਕ ਵਿੱਦਿਆ ਦੀ ਪੜ੍ਹਾਈ ਲਈ ਅਗਲਾ ਕਦਮ ਪੁੱਟਿਆ। ਗੋਰੀ ਸਰਕਾਰ ਤੋਂ ਗਿਆਨੀ ਦੀ ਪੜ੍ਹਾਈ ਲਈ ਪ੍ਰਵਾਨਗੀ ਪ੍ਰਾਪਤ ਕਰ ਲਈ। "ਗਿਆਨੀ" ਸ਼ਬਦ ਆਮ ਤੌਰ ਤੇ ਧਾਰਮਿਕ ਬਿਰਤੀ ਵਾਲੇ ਸਿੱਖਾਂ ਲਈ ਵਰਤਿਆ ਜਾਂਦਾ ਸੀ। ਗੁਰਮਤਿ ਗਿਆਨ ਵੱਲੋਂ ਭਾਵੇਂ ਉਹ ਕੋਰੇ ਹੀ ਕਿਉਂ ਨਾ ਹੋਣ। ਇਸੇ ਗਿਆਨੀ ਨਾਮ ਹੇਠ ਪ੍ਰੋ: ਗੁਰਮੁਖ ਸਿੰਘ ਨੇ ਨੌਜਵਾਨਾਂ ਲਈ, ਧਾਰਮਿਕ ਵਿੱਦਿਆ ਦਾ ਸਲੇਬਸ ਬਣਾ ਕੇ, ਸਰਕਾਰ ਤੋਂ ਪਰਵਾਨ ਕਰਵਾ ਲਿਆ। ਇਸ ਵਿਚ ਸਿੱਖ ਇਤਿਹਾਸ, ਗੁਰਬਾਣੀ ਸੰਥਾ, ਅਰਥ ਵਿਆਖਿਆ, ਕੀਰਤਨ ਤੋਂ ਇਲਾਵਾ ਸਿੱਖ ਫਿਲਾਸਫੀ, ਭਾਈ ਗੁਰਦਾਸ ਜੀ, ਅਤੇ ਹੋਰ ਗੁਰਮਤ ਸਾਹਿਤ ਪੜ੍ਹਾਇਆ ਜਾਣ ਲੱਗਾ। ਉਹਨਾਂ ਦੀ ਉੱਤਮ ਘਾਲਣਾ ਅਤੇ ਬਹੁਪੱਖੀ ਯੋਗਤਾ ਸਦਕਾ ਉਹਨਾਂ ਨੂੰ ਬਤੌਰ ਅਧਿਆਪਕ ਪੜ੍ਹਾਉਣ ਦੀ ਸੇਵਾ ਤੇ ਭੀ ਲਾ ਦਿੱਤਾ ਗਿਆ। ਇਹਨਾਂ ਦੇ ਪੜ੍ਹਾਏ ਵਿਦਿਆਰਥੀ ਸੱਚ ਮੁੱਚ ਹੀ ਗਿਆਨੀ ਜੀ (ਗਿਆਨਵਾਨ) ਬਣ ਕੇ ਅਨੇਕ ਖੇਤਰਾਂ ਵਿਚ ਮੋਹਰੀ ਰੋਲ ਅਦਾ ਕਰਨ ਲੱਗੇ। ਉਹਨਾਂ ਸਮਿਆਂ ਵਿਚ ਗਿਆਨੀ ਜੀ ਅਖਵਾਣਾ ਫਖਰ ਦਾ ਵਾਇਸ ਬਣ ਗਿਆ ਸੀ। ਜਿਥੇ ਗੁਰਮਤ ਸਾਹਿਤ ਵਿਚ "ਭਾਈ" ਸ਼ਬਦ ਅਤੀ ਮਾਣ ਸਤਿਕਾਰ ਵਾਲਾ ਹੋਇਆ ਕਰਦਾ ਸੀ, ਇਸੇ ਤਰ੍ਹਾਂ ਆਪਣੇ ਨਾਮ ਨਾਲ ਗਿਆਨੀ ਲਾਉਣਾ ਮਾਣ ਦਾ ਪ੍ਰਵਾਨਾ (ਤਮਗਾ) ਸਮਝਿਆ ਜਾਣ ਲੱਗਾ। ਗਿਆਨੀਆਂ ਦੀਆਂ ਅਗੋਂ ਟਕਸਾਲਾ ਚਲਣ ਲੱਗੀਆਂ। ਇਹ ਸੰਤਪੁਣੇ ਵਾਲਾ ਛੂਤ ਰੋਗ ਤਾਂ ਬਿਲਕੁਲ ਆਧੁਨਿਕ ਬਿਮਾਰੀ ਹੈ। ਸਿੱਖਾਂ

ਦੇ ਪੁਰਾਤਨ ਸਮਿਆਂ ਵਿਚ ਹੀ ਨਹੀਂ ਵਰਤਮਾਨ ਸਮੇਂ ਵਿਚ ਭੀ ਪ੍ਰਵਾਣਿਤ ਗੁਰਮੁਖੀ ਵਿਸ਼ੇਸ਼ਣ "ਗਿਆਨੀ" ਅਤੇ "ਭਾਈ" ਹੀ ਮੰਨੇ ਜਾਂਦੇ ਹਨ। ਇਸ ਮਾਲਾ ਦੇ ਮਣਕਿਆਂ ਵਿਚੋਂ ਭਾਈ ਰਣਧੀਰ ਸਿੰਘ, ਭਾਈ ਵੀਰ ਸਿੰਘ ਭਾਈ ਕਾਹਨ ਸਿੰਘ ਤੇ ਭਾਈ ਜੋਧ ਸਿੰਘ ਦੇ ਨਾਮ ਜ਼ਿਕਰਯੋਗ ਹਨ। ਫਿਰ ਗਿਆਨੀ ਗਿਆਨ ਸਿੰਘ, ਗਿਆਨੀ ਹਜਾਰਾ ਸਿੰਘ (ਵੀਰ ਸਿੰਘ ਦੇ ਪਿਤਾ ਜੀ) ਗਿਆਨੀ ਗਰਜਾ ਸਿੰਘ। ਡੇਰਿਆਂ ਟਕਸਾਲਾਂ ਦੇ ਮੁਖੀ ਭੀ ਗਿਆਨੀ ਹੀ ਅਖਵਾਇਆ ਕਰਦੇ ਸਨ। ਯੋਗਤਾ ਅਨੁਸਾਰ ਸਿੱਖ ਸਮਾਜ ਅਤੇ ਮਨੁੱਖਤਾ ਦੀ ਸੇਵਾ ਵਿਚ ਹਿੱਸਾ ਪਾਉਂਦੇ ਰਹੇ ਇਹ ਸੇਵਾਦਾਰ।

ਸਮੇਂ ਨੇ ਕਰਵਟ ਬਦਲੀ 47 ਦੀ ਦੇਸ਼ ਵੰਡ ਹੋਈ, ਨਵੇਂ ਹੁਕਮਰਾਨ ਗੱਦੀਆਂ ਮੱਲ ਬੈਠੇ। ਨਵਾਂ ਇਤਿਹਾਸ ਲਿਖਿਆ ਜਾਣ ਲੱਗਾ, ਸਕੂਲਾਂ ਕਾਲਜਾਂ ਦੀਆਂ ਪਾਠ ਪੁਸਤਕਾਂ ਦੇ ਅਧਿਆਏ ਬਦਲੇ ਜਾਣ ਲੱਗੇ। ਹੌਲੀ-ਹੌਲੀ ਗਿਆਨੀ ਦੇ ਵਿਸ਼ੇ ਵਿਚੋਂ ਘਟਦਾ-ਘਟਦਾ ਗੁਰਮਤ ਬਾਰੇ ਕੇਵਲ ਇੱਕ ਪੇਪਰ ਰਹਿ ਗਿਆ, ਬਾਕੀ ਸਭ ਉਡਾ ਦਿੱਤਾ ਗਿਆ। ਇਸ ਦੀ ਥਾਂ ਆਇਆ ਨਾਵਲ, ਨਾਟਕ, ਕਵਿਤਾ, ਇਕਾਂਗੀ, ਵਿਅਕਤੀਗਤ ਜੀਵਨੀਆਂ। ਇਥੇ ਹੀ ਬੱਸ ਹੋ ਜਾਂਦੀ ਤਾਂ ਸ਼ਾਇਦ ਅੱਧਾ ਕੁ ਗਿਆਨੀ ਬਚ ਰਹਿੰਦਾ। ਮਲੀਨਤਾ ਭਰੀ ਸੋਚ ਉੱਭਰਕੇ ਉਦੋਂ ਸਾਹਮਣੇ ਆਣ ਨੱਚੀ ਜਦੋਂ ਹੀਰ ਰਾਂਝਾ, ਸੱਸੀ ਪੁਨੂੰ, ਮਿਰਜਾ ਸਾਹਿਬਾਂ ਵਰਗੇ ਇਸ਼ਕ ਮਜਾਜੀ ਵਰਗੇ ਲੱਚਰ ਸਾਹਿਤ ਨੂੰ ਗਿਆਨੀ ਸਲੇਬਸ ਜਾ ਅਨਿਖੜਵਾਂ ਅੰਗ ਬਣਾ ਦਿੱਤਾ ਗਿਆ। ਜਰਾ ਪਿੱਛਲ ਝਾਤ ਮਾਰੋ, ਅੱਧੀ ਸਦੀ ਤੋਂ ਪਾਠ ਪੁਸਤਕਾਂ ਵਿਚ ਸਾਡੇ ਬੱਚੇ ਇਹਨਾਂ ਲੋਫਰਾਂ ਦੇ ਮਲੀਨ ਜੀਵਨ ਨੂੰ "ਗਹਿਰਾਈ ਨਾਲ" ਪੜ੍ਹਦੇ ਆ ਰਹੇ ਹਨ। ਘਰੋਂ ਕੱਢਿਆ ਨਿਖੱਟੂ ਰਾਂਝਾ, ਹੀਰ ਦੇ ਘਰ ਮੱਝਾਂ ਨੂੰ ਪੱਠੇ ਪਾਉਂਦਾ, ਖੇਤਾਂ ਵਿਚ ਘਾਹ ਚਾਰਦਾ, ਦੁੱਧ ਚੋਂਦਾ ਗੋਹਾ ਕੂੜਾ ਹੂੰਝਦਾ ਹੈ, ਬਾਰਾਂ ਸਾਲ ਤੱਕ। ਪਰ ਕਿਸ ਰਿਸ਼ਤੇ ਅਧੀਨ? ਘਰ ਵਿਚ ਪਸ਼ੂ ਸਾਂਭਣ ਵਾਲੇ ਪਾਲੀਆਂ ਸੀਰੀਆਂ ਵਰਗੇ ਨੌਜੁਆਨ ਨੂੰ ਹੀਰ, ਚੂਰੀਆਂ ਕੁੱਟ ਕੇ ਖਵਾਉਂਦੀ ਹੈ, ਕਿਸ ਰਿਸ਼ਤੇ ਅਧੀਨ? ਅਕਲ ਦੇ ਅੰਨ੍ਹਿਆਂ ਮਾਤਾ ਪਿਤਾ ਨੂੰ ਜੇ ਕੋਈ ਸ਼ਰਮ ਨਹੀਂ ਸੀ ਤਾਂ ਕੀ ਸਾਰਾ ਸ਼ਰੀਕਾ ਕਬੀਲਾ, ਰਿਸ਼ਤੇਦਾਰ ਭੀ ਏਡੇ ਨਖਿੱਧ ਸਨ ਕਿ ਸਾਰਿਆਂ ਦੀ ਜ਼ੁਬਾਨ ਠਾਕੀ ਗਈ? ਫਿਰ ਰਾਂਝਾ ਹੀਰ ਨੂੰ ਉਸ ਦੇ ਸਹੁਰੇ ਘਰੋਂ ਉਧਾਲ ਕੇ ਲੈ ਜਾਂਦਾ ਹੈ, ਇਹ ਕਿਹੜਾ ਜੰਗ ਜਿੱਤ ਲਿਆ ਉਸਨੇ? ਹੀਰ ਨੇ ਮਾਤਾ ਪਿਤਾ ਅਤੇ ਸਹੁਰੇ ਪ੍ਰਵਾਰ ਦੇ ਸਿਰ ਸੁਆਹ ਤਾਂ ਪਾਈ ਹੀ ਸੀ, ਕੀ ਆਪਣਾ ਮੂੰਹ ਭੀ ਕਾਲਾ ਨਹੀਂ ਕੀਤਾ? ਘਰ ਵਸਾਇਆ ਉਸ ਨੇ ਆਪਣਾ?

ਸੱਸੀ ਥਲਾਂ ਵਿਚ ਸੜ ਮਰੀ ਵਕਤ ਸਿਰ ਪੁਨੂੰ ਨਾ ਬਹੁੜਿਆ। ਜਦੋਂ ਵਾਪਸ

ਪਰਤਿਆ ਤਾਂ ਸੱਸੀ ਦੀ ਮੌਤ ਦੀ ਖਬਰ ਸੁਣ ਕੇ ਖੁਦ ਭੀ ਸੰਸਾਰ ਤੋਂ ਕੂਚ ਕਰ ਗਿਆ। ਸੰਸਾਰ ਨੂੰ ਕੀ ਦੇ ਕੇ ਗਿਆ? ਖੁਦਕੁਸ਼ੀ ਦਾ ਰਾਹ? ਮਿਰਜਾ, ਸਾਹਿਬਾਂ ਨੂੰ ਐਨ ਉਸ ਵਕਤ ਉਧਾਲ ਕੇ ਲੈ ਜਾਂਦਾ ਹੈ, ਜਦੋਂ ਉਸ ਨੂੰ ਵਿਆਹੁਣ ਵਾਸਤੇ ਬਰਾਤ ਢੁੱਕੀ ਹੋਈ ਸੀ। ਪ੍ਰਵਾਰਾਂ ਅਤੇ ਸਮਾਜ ਦੀ ਇੱਛਾ ਤੋਂ ਵਿਪਰੀਤ ਕੀਤਾ ਅਜਿਹਾ ਕਾਰਾ ਕੀ ਅੱਜ ਕੋਈ ਸੰਘੋਂ ਥੱਲੇ ਉਤਾਰ ਸਕਦਾ ਹੈ? ਕੀ ਉਸ ਨੇ ਬਹਾਦਰੀ ਦਾ ਕਾਰਜ ਕੀਤਾ ਸੀ? ਹੋਰ ਸਿਤਮ ਵੇਖੋ ! ਜੇ ਕਿਸੇ ਦੀ ਕੰਵਾਰੀ ਧੀ ਉਧਾਲ ਕੇ ਲੈ ਹੀ ਦੌੜਿਆ ਹੈ, ਤਾਂ ਅਜਿਹਾ ਮੂਰਖ ਮਿਰਜੇ ਤੋਂ ਬਿਨਾਂ ਸ਼ਾਇਦ ਹੀ ਕਿਧਰੇ ਮਿਲੇ ਜਿਹੜਾ ਰਾਹ ਵਿਚ ਲੰਮੀਆਂ ਤਾਣ ਕੇ ਸੌਂ ਜਾਵੇ। ਕਿਸੇ ਜੰਗਲ ਬੇਲੇ ਵਿਚ ਲੁਕਦਾ, ਆਪਣੇ ਘਰ ਪੁੱਜਦਾ, ਕਿਸੇ ਦਾ ਮਿੰਨਤ ਤਰਲਾ ਕਰਕੇ ਜਾਨ ਬਖਸੀ ਲਈ ਵਾਸਤਾ ਪਾਉਂਦਾ...। ਪਰ "ਮਿਰਜਾ ਵੱਢਿਆ ਹੇਠਾਂ ਜੰਡ ਦੇ.. ਮਿਰਜਾ ਬਾਂਝ ਭਰਾਵਾਂ ਮਾਰਿਐ"...। ਕਿਉਂ ਇਹ ਮੰਦ ਕਰਤੂਤ ਭਰਾਵਾਂ ਨੂੰ ਕਬੀਲੇ ਨੂੰ, ਪੁੱਛ ਕੇ ਕੀਤੀ ਸੀ? ਕੀ ਮਿਰਜਾ ਜੱਟ ਤੇ ਸਾਹਿਬਾਂ ਜੱਟੀ ਦੀਆਂ ਇਹੋ ਕਰਤੂਤਾਂ ਪੜ੍ਹਾਉਣ ਜੋਗੀਆਂ ਰਹਿ ਗਈਆਂ? ਮਹੀਵਾਲ ਸੌਦਾਗਰ ਦੇ ਰੂਪ ਵਿਚ ਤੁੱਲੇ ਘੁਮਿਆਰ ਤੋਂ ਮਿੱਟੀ ਦੇ ਸੋਹਣੇ ਭਾਂਡੇ ਮਹਿੰਗੇ ਭਾਅ ਖ੍ਰੀਦ ਕੇ ਸਸਤੇ ਭਾ ਵੇਚਦਾ ਹੈ। ਛੇ ਮਹੀਨਿਆਂ ਵਿਚ ਸਾਰੀ ਰਕਮ ਲੁਟਾ ਦਿੱਤੀ। ਫਿਰ ਸੋਹਣੀ ਦੇ ਪਿਉ ਨਾਲ ਭਾਂਡੇ ਥਪਦਾ ਹੈ ਖੋਤੇ ਚਾਰਦਾ ਹੈ, ਸੋਹਣੀ ਨੂੰ ਪਿਆਰ ਪੀਂਘਾ ਝੁਟਾਉਂਦਾ ਹੈ। ਪਤਾ ਲੱਗਣ ਤੋਂ ਮਹੀਵਾਲ ਨੂੰ ਤੁੱਲਾ ਘੁਮਿਆਰ ਸੋਹਣੀ ਦਾ ਪਿਉ ਧੱਕੇ ਮਾਰਕੇ ਘਰੋਂ ਕੱਢ ਦਿੰਦਾ ਹੈ। ਸੋਹਣੀ ਦਾ ਝੱਟਪਟ, ਮੁੰਡਾ ਵੇਖ ਕੇ ਵਿਆਹ ਕਰ ਦਿੰਦਾ ਹੈ। ਵਿਚਾਰਾ ਮਹੀਂਵਾਲ ਦਰਿਆ ਦੇ ਕਿਨਾਰੇ, ਸੋਹਣੀ ਦੇ ਸੌਹਰੇ ਪਿੰਡ ਨੇੜੇ, ਕੱਖਾਂ ਕਾਨਿਆਂ ਦੀ ਝੁੱਗੀ ਪਾ ਕੇ ਬੈਠ ਗਿਆ। ਸਹੁਰੇ ਪ੍ਰਵਾਰ ਨੂੰ ਦਗਾ ਦੇ ਕੇ ਅੱਧੀ ਰਾਤ ਇਹ "ਹੋਣਹਾਰ ਸਿਆਣੀ ਕੁੜੀ" ਆਸ਼ਕ ਨੂੰ ਮਿਲਣ ਜਾਂਦੀ ਰਹੀ। ਮਹੀਵਾਲ ਦਰਿਆ ਪਾਰ ਕਰਕੇ ਇਸ ਨੂੰ ਆ ਮਿਲਦਾ। ਵਿਚਾਰਾ ਵਖਤਾਂ ਮਾਰਿਆ ਮੱਛੀਆਂ ਫੜ ਖਾ ਕੇ ਡੰਗ ਟਪਾਉਂਦਾ। ਕੁਝ ਮੱਛੀ ਦੇ ਟੁਕੜੇ ਸੋਹਣੀ ਨੂੰ ਖਵਾਉਂਦਾ। ਕਿਸੇ ਦਿਨ ਮੱਛੀਆਂ ਨਾ ਮਿਲੀਆਂ ਤਾਂ ਲਾਸਾਨੀ ਕਾਰਨਾਮਾ ਇਸ ਹੋਣਹਾਰ ਨੌਜਵਾਨ ਨੇ ਕਰ ਵਿਖਾਇਆ। ਆਪਣੇ ਪੱਟ ਦਾ ਮਾਸ ਕੱਟਕੇ ਭੁੰਨ ਕੇ ਸੋਹਣੀ ਨੂੰ ਖੁਆ ਦਿੱਤਾ। ਪਤਾ ਲੱਗਣ ਤੇ ਮਾਸ਼ੂਕਾ ਜਾਰੋ ਜਾਰ ਰੋਈ। ਅਗੋਂ ਲਈ ਦਰਿਆ ਪਾਰ ਮਹੀਵਾਲ ਨਹੀਂ ਕਰੇਗਾ ਸੋਹਣੀ ਘੜੇ ਤੇ ਤੈਰ ਕੇ ਦਰਿਆ ਪਾਰ ਕਰੇਗੀ। ਘਰ ਪਤਾ ਲੱਗ ਗਿਆ, "ਪਾਪਣ ਨਨਾਣ" ਨੇ ਘੜਾ ਬਦਲ ਕੇ ਪੱਕੇ ਦੀ ਥਾਂ, ਕੱਚਾ ਰੱਖ ਦਿੱਤਾ। ਸੋਹਣੀ ਕੱਚੇ ਨਾਲ ਹੀ ਠਿੱਲ ਪਈ ਤੇ ਡੁੱਬ ਮੋਈ। ਇਸ ਨੂੰ ਬਚਾਉਂਦਾ ਮਹੀਵਾਲ ਡੁੱਬ ਮਰਿਆ। ਵਾਹ ਕਿਆ ਲਾਸਾਨੀ ਕਾਰਨਾਮਾ ਕਰ ਵਿਖਾਇਆ।

ਸੰਸਾਰ ਦੇ ਨੀਮ ਪਾਗਲ ਮੁੰਡੇ ਕੁੜੀਆਂ ਲਈ "ਚਾਨਣ ਮੁਨਾਰਾ" ਹਨ। ਅਜਿਹੇ ਮੁੰਡੇ ਕੁੜੀਆਂ?

ਜਰਾ ਆਪਣੇ ਪ੍ਰਵਾਰਾਂ/ਸਮਾਜ ਵੱਲ ਝਾਤੀ ਮਾਰੋ ! ਕੀ ਮਾਤਾ ਪਿਤਾ ਆਪਣੀਆਂ ਕੁਆਰ ਕੰਜਕਾਂ ਨੂੰ ਹੀਰ ਵਰਗਾ ਪਾਪ ਕਰਮ ਕਰਨ ਤੇ ਖੁਸ਼ ਹੋਣਗੇ? ਕੀ ਆਪਣੀਆਂ ਬੇਟੀਆਂ ਦੇ ਨਾਮ "ਹੀਰ" ਰੱਖਣ ਦੀ ਜੁਅਰਤ ਕਰ ਸਕਣਗੇ? ਫਿਰ ਕੀ ਸੱਸੀ ਵਰਗੀ ਆਪ ਹੁਦਰੀ ਲੜਕੀ ਓਪਰੇ ਬੰਦਿਆਂ ਪਿੱਛੇ ਜਿਵੇਂ ਵਾਸਨਾਂ ਵਿਚ ਅੰਨ੍ਹੀ ਹੋ ਕੇ ਨੱਸੀ, ਤੇ ਆਪਣੀ ਜਾਨ ਗਵਾ ਬੈਠੀ, ਉਸ ਵਾਂਗ ਆਪਣੀਆਂ ਧੀਆਂ ਨੂੰ ਖੁੱਲ ਖੇਢਣ ਦੇਣਗੇ? ਜਿਗਰ ਦੇ ਟੁਕੜਿਆਂ ਨੂੰ ਮਾਰੂਥਲਾਂ ਵਿਚ ਰੁਲਣ ਦੇਣਗੇ? ਅੱਜ ਦੇ ਮਾਤਾ ਪਿਤਾ ਆਪਣੀਆਂ ਧੀਆਂ ਦੇ ਨਾਮ ਸੱਸੀ ਰੱਖਣ ਦੀ ਹਿੰਮਤ ਵਿਖਾਉਣਗੇ? ਸਾਹਿਬਾਂ ਐਨ ਫੇਰਿਆਂ ਵਕਤ, ਪਹਿਲਾਂ ਘੜੀ ਸਕੀਮ ਮੁਤਾਬਕ, ਦੋ ਪ੍ਰਵਾਰਾਂ, ਦੋ ਪਿੰਡਾਂ ਦੇ ਨੱਕ ਵੱਢਕੇ, ਮਿਰਜੇ ਦੀ ਬੱਕੀ ਤੇ ਬੈਠਕੇ ਉਡਾਰੀ ਮਾਰ ਗਈ। ਫਿਰ ਕੀ ਪ੍ਰਵਾਰਾਂ ਨੂੰ ਸਹੁਰੇ ਪੇਕਿਆਂ ਨੂੰ, ਚਾਹੀਦਾ ਸੀ ਕਿ ਉਸ ਨੂੰ ਵੱਡੇ ਇਕੱਠ ਵਿਚ ਇਸ "ਬਹਾਦਰੀ" ਲਈ ਸਨਮਾਨਤ ਕਰਦੇ? ਕੀ ਅੱਜ ਮਾਂ ਬਾਪ ਕੰਨਿਆਵਾਂ ਦੇ ਨਾਮ ਸਾਹਿਬਾਂ ਰੱਖਣ ਦੀ ਪਿਰਤ ਪਾਉਣਗੇ?

ਇਸ ਵੱਗ ਦੀ ਵੱਛੀ ਸੋਹਣੀ, ਬਾਕੀਆਂ ਵਾਂਗ ਮਨਆਈਆਂ ਕਰਦੀ, ਘਰ ਉਜਾੜਦੇ ਖੁਦ ਡੁੱਬ ਮਰੀ, ਤੇ ਪਿਛੇ ਦੋ ਪ੍ਰਵਾਰਾਂ ਨੂੰ ਖੂਹ ਖਾਤੇ ਸੁੱਟ ਗਈ। ਬਿਲਕੁਲ ਇਸੇ ਤਰ੍ਹਾਂ ਹੈ ਰਾਂਝੇ ਦੀ ਕਾਰਗੁਜਾਰੀ, ਕੀ ਆਪਣੇ ਕਾਕਿਆਂ ਨੂੰ ਰਾਂਝੇ ਵਾਂਗ ਲੋਕਾਂ ਦੀਆਂ ਮੱਝਾਂ ਚਾਰਨ, ਖੁਰਲੀਆਂ ਵਿਚ ਲੇਟਣ, ਬਾਰਾਂ ਸਾਲ ਤੱਕ ਬੇਗਾਨੇ ਘਰਾਂ ਵਿਚ ਧੱਕੇ ਖਾਣ ਵਾਸਤੇ ਮਾਤਾ ਪਿਤਾ ਭੇਜਣ ਲਈ ਸਹਿਮਤ ਹੋਣਗੇ? ਕੀ ਆਪਣੇ ਪੁੱਤਰਾਂ ਦੇ ਨਾਮ ਰਾਂਝੇ ਰੱਖਿਆ ਕਰਨਗੇ? ਹੈ ਅਜਿਹੀ ਹਿੰਮਤ? ਪੁਨੂੰ ਇੱਕ ਅਮੀਰ ਤੇ ਅਯਾਸ਼ ਨੌਜਵਾਨ ਸੀ। ਆਪਣੀ ਦੌਲਤ ਦੇ ਬਲ ਸੱਸੀ ਨਾਲ ਮੌਜ ਮਸਤੀ ਕਰਨ ਉਪਰੰਤ, ਵਾਪਸ ਆਪਣੇ ਸਾਥੀਆਂ ਸਮੇਤ ਦੇਸ਼ ਪਰਤ ਗਿਆ ਸੀ। ਕੀ ਅੱਜ ਭੀ ਬਹੁਤ ਸਾਰੇ "ਕਾਕੇ" ਇਹੀ ਵਰਤਾਰਾ ਨਹੀਂ ਕਰਦੇ? ਫਿਰ ਦੁਖਿਆਰੀਆਂ ਧੀਆਂ ਦੇ ਮਾਪੇ ਇਹਨਾਂ ਅਵਾਰਾ ਮੁੰਡਿਆਂ ਦੇ ਗੁਣਗਾਨ ਕਰਦੇ ਹਨ ਜਾਂ ਉਮਰ ਭਰ ਤੜਪਦੇ ਹੋਏ ਇਹਨਾਂ ਦੇ ਕੀਤੇ ਕਾਰਿਆਂ ਤੇ ਮਣ ਮਣ ਹੰਝੂ ਕੇਰਦੇ ਹਨ?

ਦਰਅਸਲ ਕਾਰਨਾਂ ਦਾ ਕਾਰਨ ਇਹ ਹੈ ਕਿ ਸਾਡੇ ਆਗੂ ਨਹੀਂ ਚਾਹੁੰਦੇ ਕਿ ਇਥੋਂ ਦਾ ਨੌਜਵਾਨ ਗਿਆਨਵਾਨ ਹੋਵੇ। ਬਹਾਦਰ ਹੋਵੇ, ਇਮਾਨਦਾਰ ਹੋਵੇ, ਉਚੇ ਇਖਲਾਖ ਵਾਲਾ ਹੋਵੇ ਕਿਉਂਕਿ ਉਹਨਾਂ ਨੂੰ ਸਿਰਫ਼ ਵੋਟਾਂ ਪਾਉਣ ਵਾਲੀਆਂ ਵੋਟ/ਭੇਡਾਂ ਚਾਹੀਦੀਆਂ ਹਨ, ਬੱਸ। ਪਿਛਲੇ ਸਮੇਂ ਵਿਚ ਇਹਨਾਂ ਆਸ਼ਕੀ ਦੇ ਕਿੱਸਿਆਂ ਬਾਰੇ ਕਈ

ਫਿਲਮਾਂ ਬਣ ਚੁਕੀਆਂ ਹਨ। ਪੁਸਤਕਾਂ ਵਿਚ ਬਤੌਰ ਸਲੇਬਸ ਇਹਨਾਂ ਨੂੰ ਸ਼ਾਮਲ ਕੀਤਾ ਜਾ ਚੁੱਕਿਆ ਹੈ। ਮੇਲਿਆਂ ਇਕੱਠਾਂ ਵਿਚ ਇਹਨਾਂ ਦੇ ਗੀਤ ਗਾਏ ਜਾਂਦੇ ਹਨ। ਬੋਲਚਾਲ ਵਿਚ ਇਹਨਾਂ ਦੇ ਇਸ਼ਕ ਨੂੰ ਸੱਚਾ ਇਸ਼ਕ ਕਹਿ ਕੇ ਵਡਿਆਇਆ ਜਾਂਦਾ ਹੈ। "ਪੰਜਾਬੀ ਸਭਿਅਤਾ ਦੀ ਅਸਲੀ ਤਸਵੀਰ ਇਹਨਾਂ ਪ੍ਰੇਮ ਕਹਾਣੀਆਂ ਵਿਚ ਹੀ ਹੈ" ਦਾ ਰਾਗ ਬਾਰ ਬਾਰ ਅਲਾਪਿਆ ਜਾਂਦਾ ਹੈ। ਹੋਰ ਤਾਂ ਹੋਰ ਇਹਨਾਂ ਨੌਜਵਾਨਾਂ ਨੇ ਥੀਸਿਸ ਲਿਖੇ ਹਨ, ਤੇ ਕਈਆਂ ਨੇ ਵੱਡੀ ਘਾਲਣਾ ਨਾਲ ਇਹਨਾਂ ਵਿਸ਼ਿਆਂ ਤੇ ਪੀ-ਐਚ.ਡੀ. ਦੀਆਂ ਡਿਗਰੀਆਂ ਝੋਲੀ ਪੁਆ ਕੇ ਵਿਦਵਤਾ ਦਾ ਤਾਜ ਸਿਰ ਤੇ ਰੱਖਿਆ ਹੈ। ਕਈ ਵਾਰੀ ਸਟੇਜਾਂ ਤੇ ਸੁਣਾਇਆ ਜਾਂਦਾ ਹੈ, "ਪੰਜਾਬ ਦੀ ਧਰਤੀ ਗੁਰੂਆਂ ਪੀਰਾਂ ਸੰਤਾਂ ਫਕੀਰਾਂ ਦੀ ਧਰਤੀ ਹੈ"। ਪਰ ਜਾਪਦਾ ਐਉਂ ਹੈ ਕਿ ਇਹ ਲੁੱਚਿਆ, ਲਫੰਗਿਆਂ, ਚੋਰਾਂ, ਠੱਗਾਂ, ਬਦਮਾਸ਼ਾਂ ਦੀ ਧਰਤੀ ਹੈ, ਕਿਉਂਕਿ ਧਾਰਮਕ ਪੁਰਖਾਂ ਦਾ ਉਪਦੇਸ਼ ਤਾਂ ਧਰਮ ਅਸਥਾਨ ਦੀ ਉੱਚੀ ਇਮਾਰਤ ਦੇ ਅੰਦਰ ਹੀ ਦਮ ਤੋੜ ਦਿੰਦਾ ਹੈ। ਪੰਜਾਬ ਦੇ ਵਸਨੀਕ ਮਿਰਜੇ ਨੂੰ ਜੰਡ ਹੇਠ ਵਢੀਂਦਾ ਸੁਣ ਕੇ ਹਉਕੇ ਲੈਂਦੇ ਹਨ, ਇਹਨਾਂ ਨੂੰ ਬੰਦਾ ਸਿੰਘ ਬਹਾਦਰ, ਅਤੀ ਸ਼ਕਤੀਸ਼ਾਲੀ ਤੇ ਅੱਖੜ ਹਕੂਮਤ ਨਾਲ ਟੱਕਰ ਲੈਣ ਉਪਰੰਤ ਸਿਦਕ ਤੇ ਰਹਿੰਦਿਆਂ ਬੰਦ ਬੰਦ ਕਟਾਉਂਦਾ ਨਜ਼ਰ ਨਹੀਂ ਆਉਂਦਾ। ਰਾਂਝੇ ਵਰਗਾ ਗਭਰੂ ਮੱਝਾਂ ਚਾਰਦਾ ਪੰਜਾਬੀਆਂ ਲਈ ਤਰਸ ਦਾ ਪਾਤਰ ਹੈ, ਨਵਾਬ ਕਪੂਰ ਸਿੰਘ ਸ੍ਰ. ਜੱਸਾ ਸਿੰਘ ਆਹਲੂਵਾਲੀਆ ਹਜਾਰਾਂ ਅਬਲਾਵਾਂ ਨੂੰ ਪਾਮਰਾਂ ਦੇ ਖ਼ੂਨੀ ਪੰਜਿਆਂ ਵਿਚੋਂ ਮੁਕਤ ਕਰਵਾ ਕੇ ਇੱਜ਼ਤ ਨਾਲ ਘਰੋਂ ਘਰੀਂ ਪੁਚਾਉਂਦੇ ਕਦੀ ਨਹੀਂ ਦਿੱਸਦੇ। ਇਥੇ ਪੁਨੂੰ ਵਰਗੇ ਧੋਖੇਬਾਜ਼ ਲਈ ਦਿਲਾਂ ਵਿਚ ਥਾਂ ਹੈ, ਭਾਈ ਮਨੀ ਸਿੰਘ ਵਰਗੇ ਪਰਉਪਕਾਰੀਆਂ ਲਈ ਕੋਈ ਥਾਂ ਨਹੀਂ। ਇਥੇ ਝਨਾ ਵਿਚ ਮਹੀਵਾਲ ਦੇ ਡੁੱਬ ਮਰਨ ਦਾ ਬਹੁਤ ਗਮ ਹੈ, ਪਰ ਸਤਲੁਜ ਦੇ ਕੰਢੇ ਸਿੰਘਾਂ ਸੂਰਮਿਆਂ ਵੱਲੋਂ ਤਰੇ ਖ਼ੂਨ ਦੇ ਦਰਿਆ ਚੇਤੇ ਵਿਚ ਹੀ ਨਹੀਂ ਆਏ। ਸ੍ਰ. ਸ਼ਾਮ ਸਿੰਘ ਅਟਾਰੀਵਾਲੇ ਵਰਗਾ ਯੋਧਾ ਭੀ ਵਿੱਸਰ ਗਿਆ ਕੀ ਇਸੇ ਨੀਚ ਬਿਰਤੀ ਦਾ ਨਾਮ ਹੀ ਪੰਜਾਬੀਅਤ ਤਾਂ ਨਹੀਂ ਹੈ?

ਇਥੇ ਹੀਰ, ਸੱਸੀ, ਸੋਹਣੀ ਤੇ ਸਾਹਿਬਾਂ ਪੰਜਾਬੀਆਂ ਦੇ ਦਿਲੋ ਦਿਮਾਗ ਤੇ ਛਾਈਆਂ ਹੋਈਆਂ ਹਨ। ਇਸੇ ਲਈ ਇਥੇ ਇਸੇ ਕਿਸਮ ਦੀਆਂ ਫਿਲਮਾਂ ਤੇ ਕੈਸਟਾਂ ਲੱਖਾਂ ਲੋਕ ਸੁਣਦੇ ਵੇਖਦੇ ਹਨ। ਪਰ ਕੀ ਅਰਸੀ ਰੂਹ ਬੇਬੇ ਨਾਨਕੀ ਜੀ, ਸਤਿਗੁਰੂ ਨਾਨਕ ਸਾਹਿਬ ਜੀ ਦੇ ਭੈਣ ਜੀ ਨਾਲ ਸਾਡਾ ਕੋਈ ਨਾਤਾ ਹੈ? ਮਾਤਾ ਖੀਵੀ ਜੀ, ਬੀਬੀ ਭਾਨੀ ਜੀ ਨੂੰ ਪੰਜਾਬੀ ਜਾਣਦੇ ਹਨ? ਮਾਤਾ ਗੰਗਾ ਜੀ ਮਾਤਾ ਗੁਜਰੀ ਜੀ, ਕਿੰਨੇ ਕੁ ਯਾਦ ਹਨ? ਮਾਤਾ ਭਾਗ ਕੌਰ ਜੀ, ਦਿਲ ਦੇ ਕਿਸ ਖਾਨੇ ਵਿਚ ਹਨ? ਜਿਹਨਾਂ ਮਾਵਾਂ ਨੇ

ਬੱਚਿਆਂ ਦੇ ਟੁਕੜੇ ਕਰਵਾ ਕੇ ਝੋਲੀਆਂ ਵਿਚ ਪੁਆਏ, ਸਵਾ ਸਵਾ ਮਣ ਪੀਸਣਾ ਪੀਸਿਆ, ਕਦੀ ਯਾਦ ਆਈਆਂ ਉਹ ਮਾਵਾਂ? ਸਰਦਾਰਨੀ ਸਦਾ ਕੌਰ ਦੀ ਸੂਰਮਗਤੀ, ਮਹਾਰਾਣੀ ਜਿੰਦ ਕੌਰ ਦੀ ਸਿਆਣਪ... ਆਧੁਨਿਕ ਸਮੇਂ ਤੱਕ, ਯਾਦ ਹੈ ਸਭ ਕੁਝ ਪੰਜਾਬੀਆਂ ਨੂੰ? ਸਾਡੀਆਂ ਸਰਕਾਰਾਂ ਤੇ ਯੂਨੀਵਰਸਿਟੀਆਂ "ਆਸ਼ਕਾਂ" ਤੇ ਹੀ ਖੋਜ ਕਰਦੀਆਂ ਰਹਿਣਗੀਆਂ, ਇਹਨਾਂ ਨੂੰ ਹੀ ਕੋਮਲ ਮਨ, ਵਿਦਿਆਰਥੀਆਂ ਦੇ ਅੰਦਰ ਠੋਸਦੀਆਂ ਜਾਣਗੀਆਂ ਜਾਂ ਕਦੀ ਹਰੀ ਸਿੰਘ ਨਲਵਾ, ਸ਼ਾਮ ਸਿੰਘ ਅਟਾਰੀਵਾਲਾ, ਅਕਾਲੀ ਫੂਲਾ ਸਿੰਘ, ਭਾਈ ਮਹਾਰਾਜ ਸਿੰਘ, ਸ੍ਰ. ਚਤਰ ਸਿੰਘ, ਸ੍ਰ. ਸ਼ੇਰ ਸਿੰਘ ਬਾਰੇ ਭੀ ਕਦੀ ਖੋਜ ਕਰਾਉਣਗੀਆਂ? ਇਸ ਧਰਤੀ ਦੇ ਹਾਕਮਾਂ ਨੂੰ (ਸਮੇਤ ਸਿੱਖਾਂ ਦੇ) ਆਸ਼ਕਾਂ ਦੀ ਬਹੁਤੀ ਫਿਕਰ ਹੈ, ਵਿਚਾਰੇ ਕਿੰਨੇ ਔਖੇ ਹੋਏ, ਕਿਸੇ ਨੇ ਘਰ ਨਾ ਵਸਾਇਆ, ਕਿਸੇ ਨੇ ਜੰਜ ਬਰਾਤ ਨਾਲ ਢੁਕਾ ਨਾ ਕੀਤਾ। ਕਿਸੇ ਦੇ ਘਰ ਨਿੱਕਾ ਨਿਆਣਾ ਨਾ ਜੰਮਿਆ। ਕਾਸ਼ ਇਹ ਬੱਚੇ ਜੰਮਦੇ ਪਾਲਦੇ, ਲੂਣ ਤੇਲ ਦੇ ਭਾਅ ਦਾ ਪਤਾ ਲੱਗ ਜਾਂਦਾ। ਬੇਰੁਜਗਾਰੀ ਨੇ ਸੰਘੀ ਨੱਪੀ ਹੁੰਦੀ, ਸਾਰਾ ਇਸ਼ਕ ਦਾ ਭੂਤ ਉਡ ਜਾਣਾ ਸੀ। ਕਾਸ਼ ਕਿ ਸਹੀ ਮਾਹਨਿਆਂ ਵਿਚ ਨੌਜਵਾਨ ਗਿਆਨੀ ਬਣ ਸਕਣ। ਫੌਜ ਵਿਚ ਸਿੱਖ ਧਾਰਮਕ ਮੁਖੀ ਦੀ ਯੋਗਤਾ "ਗਿਆਨੀ" ਹੀ ਹੈ। ਆਸ਼ਕਾਂ ਨੂੰ ਪੜ੍ਹ ਕੇ ਬਣਿਆ "ਗਿਆਨੀ" ਕਿਹੋ ਜਿਹਾ ਧਰਮ ਉਪਦੇਸ਼ ਕਰ ਸਕੇਗਾ? ਸੋਚਿਆ ਹੈ ਕਦੀ ਸਾਡੇ ਕਿਸੇ ਆਗੂ ਨੇ?

1. ਗਿਆਨੀਆਂ ਨੇ ਸਭ ਸਚੁ ਹੈ ਸਚ ਸੋਝੀ ਹੋਈ।।
   ਉਇ ਭੁਲਾਇ ਨ ਕਿਸੈ ਦੇ ਭੁਲਨੀ ਸਚੁ ਜਾਣਨਿ ਸੋਈ। (42)
2. ਗਿਆਨੀ ਹੋਇ ਸੁ ਚੇਤੰਨ ਹੋਇ ਅਗਿਆਨੀ ਅੰਧੁ ਕਮਾਇ (556)
3. ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ।।
   ਨਿਕਟਿ ਵਸਤੁ ਕਉ ਜਾਣੇ ਦੂਰੇ ਪਾਪੀ ਪਾਪ ਕਮਾਹੀ।। (741)
4. ਗਿਆਨੁ ਧਿਆਨੁ ਸਭੁ ਗੁਰ ਤੇ ਹੋਈ।। ਸਾਚੀ ਰਹਤ ਸਾਚਾ ਮਨਿ ਸੋਈ।।
   ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ।। ਨਾਵਹੁ ਭੂਲੇ ਥਾਉ ਨ ਕੋਈ। (831)



# ਸਿੱਖ ਨੌਜਵਾਨਾਂ ਦਾ ਭਵਿੱਖ ਆਰਥਿਕ ਪੱਖ

ਸੰਸਾਰੀ ਜੀਵ ਲਈ ਪ੍ਰਮੁੱਖ ਜਜ਼ਬਾ ਹੈ ਆਪਣੀ ਜਾਨ ਦੀ ਸਲਾਮਤੀ। ਤਨ ਮਹਿਫੂਜ ਹੋ ਜਾਣ ਦੀ ਤਸੱਲੀ ਤੋਂ ਬਾਅਦ ਪਹਿਲੀ ਲੋੜ ਹੈ ਸਰੀਰ ਲਈ ਭੋਜਨ। ਅੱਗੋਂ ਖ਼ੁਰਾਕ ਪੈਦਾਵਰੀ ਲਈ ਲੋੜੀਂਦੇ ਰੁਜ਼ਗਾਰ ਪੱਖੀ ਸਾਧਨ। ਭੁੱਖੇ ਪੇਟ ਵਾਲੇ ਕਿਸੇ ਵਿਅਕਤੀ ਨੂੰ ਸੇਵਾ ਜਾਂ ਸਿਮਰਨ ਕਰਨ ਲਈ ਕਹਿਣਾ ਇੱਕ ਮਜ਼ਾਕ ਤੋਂ ਵੱਧ ਕੁਝ ਨਹੀਂ। ਸੰਸਾਰੀ ਲੋੜਾਂ ਜਾਂ ਆਰਥਕ ਪੱਖ ਨੂੰ ਸਤਿਗੁਰੂ ਸਾਹਿਬਾਨ ਨੇ ਕਦੀ ਭੀ ਅਣਗੌਲਿਆਂ ਨਹੀਂ ਕੀਤਾ। ਗੁਰੂ ਘਰਾਂ ਨਾਲ ਲੰਗਰ ਸਦਾ ਤੋਂ ਚੱਲਦੇ ਆ ਰਹੇ ਹਨ। ਜਿਥੇ ਹਰ ਆਏ ਪ੍ਰਾਣੀ ਦੀ ਸਰੀਰਕ ਲੋੜ ਪੂਰੀ ਕੀਤੀ ਜਾਂਦੀ ਹੈ। ਪ੍ਰਸ਼ਾਦਿ ਛਕਣ ਤੋਂ ਬਾਅਦ ਹੀ ਆਤਮਕ ਤ੍ਰਿਪਤੀ ਦੀ ਗੱਲ ਟੁਰਦੀ ਹੈ। ਮਾਰਕਸ ਨੇ ਤਾਂ ਆਰਥਿਕਤਾ ਨੂੰ ਹੀ ਜਿੰਦਗੀ ਦੇ ਹਰ ਪਹਿਲੂ ਤੇ ਭਾਰੂ ਦੱਸਿਆ ਹੈ। ਇਨਸਾਨੀ ਇੱਜ਼ਤ ਆਬਰੂ, ਸਰੀਰਕ ਦਿੱਖ ਅਤੇ ਤੰਦਰੁਸਤੀ, ਮਾਨਸਿਕ ਬਣਤਰ, ਰਹਿਣ-ਸਹਿਣ ਦਾ ਢੰਗ, ਕਿਸੇ ਨਾ ਕਿਸੇ ਰੂਪ ਵਿਚ ਆਰਥਿਕਤਾ ਨਾਲ ਜਾ ਜੁੜਦਾ ਹੈ। ਆਰਥਿਕਤਾ ਕਿਰਤ ਨਾਲ ਡੂੰਘਾ ਸਬੰਧ ਰੱਖਦੀ ਹੈ। ਇਸੇ ਲਈ ਸਤਿਗੁਰੂ ਜੀ ਨੇ "ਧਰਮ ਦੀ ਕਿਰਤ ਕਰਨ ਤੇ" ਬਹੁਤ ਜ਼ੋਰ ਦਿੱਤਾ ਹੈ। ਧਰਮ ਦੀ ਕਿਰਤ ਦਾ ਸਬੰਧ ਅੱਗੋਂ ਅਧਿਆਤਮਿਕਤਾ ਨਾਲ ਇੱਕ ਮਿੱਕ ਹੋਇਆ ਪ੍ਰਤੀਤ ਹੁੰਦਾ ਹੈ। ਜਦੋਂ ਸਿੱਖ ਸੰਗਤਾਂ ਦੇ ਨਾਮ ਸਤਿਗੁਰੂ ਸਾਹਿਬਾਨ ਵੱਲੋਂ ਲਿਖੇ ਹੁਕਮਨਾਮੇ ਪੜ੍ਹੀਦੇ ਹਨ, ਉਨ੍ਹਾਂ ਵਿਚ ਧਰਮ ਉਪਦੇਸ਼ ਦੇ ਨਾਲ ਇਹ ਲਿਖਿਆ ਭੀ ਮਿਲਦਾ ਹੈ - "ਗੁਰੁ ਗੁਰੂ ਜਪਣਾ, ਸਰਬ ਸੰਗਤ ਰੁਜ਼ਗਾਰ ਬਹੁਤ ਹੋਵੇਗਾ। ਗੁਰੂ ਰਾਖੇਗਾ, ਰੁਜ਼ਗਾਰ ਕੀ ਕਾਈ ਕਮੀ ਨਾਹੀ ਹੋਵੇਗੀ।"

ਵਿਗਿਆਨ ਵੱਲੋਂ ਨਿੱਤ ਨਵੀਆਂ ਮਸ਼ੀਨਾਂ ਦੀ ਕਾਢ ਕਰਕੇ, ਇਕੋ ਮਸ਼ੀਨ ਨਾਲ ਬਹੁਤ ਸਾਰੇ ਆਦਮੀਆਂ ਵਾਲਾ ਕੰਮ ਕਰ ਦਿੱਤਾ ਜਾਂਦਾ ਹੈ। ਇਸ ਬੇ-ਰੁਜ਼ਗਾਰੀ ਵਿਚ ਵਾਧਾ ਤਾਂ ਹੋਵੇਗਾ ਹੀ, ਪਰ ਜਦੋਂ ਸਰਕਾਰਾਂ ਭੀ ਨੌਜਵਾਨਾਂ ਦੇ ਭਵਿੱਖ ਪ੍ਰਤੀ ਲਾਪ੍ਰਵਾਹ ਹੋਣ, ਤਦੋਂ ਸਥਿਤੀ ਹੋਰ ਗੰਭੀਰ ਬਣ ਜਾਂਦੀ ਹੈ। ਸਰਕਾਰੀ ਖੇਤਰ ਦੀਆਂ ਨੌਕਰੀਆਂ ਵਿਚ ਰੁਜ਼ਗਾਰ ਦੇ ਮੌਕੇ ਨਾਂਹ ਦੇ ਬਰਾਬਰ ਹੋਣ ਕਰਕੇ, ਸਿੱਖ ਗੱਭਰੂਆਂ ਨੂੰ ਆਪਣਾ

ਭਵਿੱਖ ਅੰਧਕਾਰ ਵਿਚ ਡੁੱਬਿਆ ਪ੍ਰਤੀਤ ਹੁੰਦਾ ਹੈ। ਜ਼ਿੰਦਗੀ ਬੋਝਲ ਜਿਹੀ ਅਤੇ ਫਜ਼ੂਲ ਦਿੱਸਣ ਲੱਗ ਪੈਂਦੀ ਹੈ। ਇਸ ਜੁਆਨੀ ਦੀ ਅੱਥਰੀ ਉਮਰੇ ਦਰਿਆਵਾਂ ਦਾ ਮੁਹਾਣ ਮੋੜ ਦੇਣ ਦੀ, ਹਿਮਾਲਾ ਨੂੰ ਚੀਰ ਸੁੱਟਣ ਦੀ, ਧਰਤੀ ਨੂੰ ਪਲਟ ਦੇਣ ਦੀ, ਅਸਮਾਨ ਵਿਚ ਟਾਕੀਆਂ ਲਾ ਦੇਣ ਦੀ ਸ਼ਕਤੀ ਠਾਠਾਂ ਮਾਰ ਰਹੀ ਹੁੰਦੀ ਹੈ। ਕੋਈ ਉਚਿਤ ਅਗਵਾਈ ਨਾ ਮਿਲਣ ਕਰਕੇ ਸਾਰੀ ਸਮਰੱਥਾ ਘੱਟੇ ਰੁਲ ਜਾਂਦੀ ਹੈ। ਅਜਿਹੇ ਮਾਯੂਸੀ ਦੇ ਆਲਮ ਵਿਚ ਡੁੱਬਿਆ ਨੌਜਵਾਨ, ਆਪਣਾ ਭੀ ਤੇ ਸਮਾਜ ਦਾ ਭੀ, ਬਹੁਤ ਨੁਕਸਾਨ ਕਰ ਦਿੰਦਾ ਹੈ।ਅਜਿਹੇ ਹਾਲਾਤ ਦਾ ਦੁਖਦਾਈ ਨਤੀਜਾ ਸਿੱਖ ਸਮਾਜ ਚੰਗੀ ਤਰ੍ਹਾਂ ਵੇਖ ਚੁੱਕਿਆ ਹੈ। ਪਤਿਤਪੁਣੇ ਦੀ ਲਹਿਰ ਚੱਲ ਪੈਣ ਦਾ ਇੱਕ ਕਾਰਨ ਇਹ ਭੀ ਹੈ ਕਿ ਸਿੱਖ ਨੌਜਵਾਨ ਚਾਰੇ ਪਾਸਿਓਂ ਹਾਰ ਟੁੱਟ ਚੁਕਿਆ ਹੈ, ਨਿਰਾਸ਼ ਹੈ। ਅਜਿਹੀ ਅੰਧਕਾਰ ਭਰੀ ਅਤੇ ਅਨਿਸਚਤਤਾ ਦੀ ਹਾਲਤ ਵਿਚੋਂ ਉਭਾਰਨ ਲਈ, ਨੌਜਵਾਨਾਂ ਨੂੰ ਹੌਸਲਾ ਤੇ ਰੁਜ਼ਗਾਰ ਮੁਹੱਈਆ ਕਰਵਾਉਣ ਲਈ, ਕੁੱਝ ਸੁਝਾਅ ਸੰਗਤਾਂ ਤੇ ਪ੍ਰਬੰਧਕਾਂ ਦੇ ਸਨਮੁੱਖ ਰੱਖਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਸਮਰਥਾਵਾਨਾਂ ਦਾ, ਪੰਥ ਵਿਚ ਕੋਈ ਤੋਟਾ ਨਹੀਂ ਹੈ। ਕੁੱਝ ਅਦਾਰੇ ਚੱਲ ਭੀ ਰਹੇ ਹਨ, ਹੋਰ ਵੱਡਾ ਹੰਭਲਾ ਮਾਰਨ ਦੀ ਜ਼ਰੂਰਤ ਹੈ। ਆਪਣੇ ਧੰਨਭਾਗ ਸਮਝਾਂਗਾ ਅਗਰ ਕਿਸੇ ਗੁਰਸਿੱਖ ਜਾਂ ਸਿੱਖ ਸੰਸਥਾਵਾਂ ਨੂੰ ਕੁੱਝ ਕਰਨ ਦੀ ਪ੍ਰੇਰਨਾ ਮਿਲ ਸਕੇ।

**1. ਸਕੂਲ-ਕਾਲਜ** : ਸਿੱਖ ਪੰਥ ਕੋਲ ਸਤਿਗੁਰੂ ਜੀ ਦੇ ਨਾਮ ਤੇ ਚੱਲਣ ਵਾਲੇ ਸਕੂਲ ਕਾਲਜਾਂ ਦਾ ਕੋਈ ਸ਼ੁਮਾਰ ਨਹੀਂ। ਇਨ੍ਹਾਂ ਵਿਚ ਵਿਅਕਤੀਗਤ ਭੀ ਹਨ ਅਤੇ ਸੰਸਥਾਵਾਂ ਵੱਲੋਂ ਚਲਾਏ ਜਾਣ ਵਾਲੇ ਭੀ ਹਨ। ਬਹੁਤ ਘੱਟ ਸਕੂਲ-ਕਾਲਜ ਹਨ, ਜਿਥੇ ਸੰਸਾਰੀ (ਸਰਕਾਰੀ) ਵਿੱਦਿਆ ਦੇਣ ਦੇ ਨਾਲ-ਨਾਲ ਧਾਰਮਿਕ ਵਿੱਦਿਆ ਭੀ ਦਿੱਤੀ ਜਾ ਰਹੀ ਹੋਵੇ। ਬਾਹਰ ਸਕੂਲ ਦੇ ਮੁੱਖ ਗੇਟ ਤੇ ਬੋਰਡ ਗੁਰੂ ਦੇ ਨਾਮ ਵਾਲਾ ਲੱਗਾ ਹੋਵੇਗਾ। ਅੰਦਰ ਸਿੱਖੀ (ਗੁਰਮਤਿ) ਦੀ ਪੜ੍ਹਾਈ ਕੋਸ਼ਿਸ਼ ਕਰਨ ਤੇ ਭੀ ਨਜ਼ਰੀਂ ਨਹੀਂ ਪਵੇਗੀ। ਸਿੱਖੀ ਮਾਹੌਲ, ਵੇਸ ਭੂਸਾ, ਕੁੱਝ ਭੀ ਨਹੀਂ ਮਿਲੇਗਾ। ਬੱਚਿਆਂ ਦੇ ਮਾਤਾ-ਪਿਤਾ ਇਸ ਖੁਸ ਫਹਿਮੀ ਵਿਚ ਹਨ ਕਿ ਬੱਚੇ ਸਿੱਖਾਂ ਦੇ ਸਕੂਲ ਵਿਚ ਪੜ੍ਹ ਰਹੇ ਹਨ, ਤਾਂ ਗੁਰਮਤਿ ਦੇ ਧਾਰਨੀ ਹੋਈ ਹੋਣਗੇ। ਪਰ ਸਿੱਖੀ ਵਾਲੀ ਤਾਂ ਹਵਾ ਤੱਕ ਅੰਦਰ ਨਹੀਂ ਜਾ ਸਕਦੀ ਕਿਉਂਕਿ ਟੀਚਿੰਗ ਸਟਾਫ਼ ਖ਼ੁਦ ਗੁਰਮਤਿ ਤੋਂ ਕੋਹਾਂ ਦੂਰ ਹੈ। ਹੁਣ ਇਸ ਦਾ ਦੂਜਾ ਪੱਖ ਵਿਚਾਰੀਏ:- ਅਗਰ ਇਨ੍ਹਾਂ ਸਕੂਲਾਂ ਵਿਚ ਵਿਧੀ ਪੂਰਵਕ ਗੁਰਮਤਿ ਦੀ ਵਿੱਦਿਆ ਪੜ੍ਹਾਈ ਜਾਵੇ ਤਾਂ ਤਕਰੀਬਨ ਦਸ-ਕੁ ਹਜ਼ਾਰ ਧਾਰਮਿਕ ਅਧਿਆਪਕ ਇਨ੍ਹਾਂ ਥਾਵਾਂ ਤੇ ਨਿਯੁਕਤ ਕੀਤੇ ਜਾ ਸਕਦੇ ਹਨ। ਉਹ ਬੇਰੁਜ਼ਗਾਰ ਲੜਕੇ ਲੜਕੀਆਂ, ਖ਼ੁਦ ਧਰਮ ਦੀ ਵਿਦਿਆ ਪੜ੍ਹਨਗੇ, ਕੁਦਰਤੀਂ ਹੀ ਉਹ ਸਿੱਖੀ ਅਸੂਲਾਂ ਵਿਚ ਪਰਪੱਕ ਅੰਮ੍ਰਿਤਧਾਰੀ ਭੀ

ਬਣ ਜਾਣਗੇ। ਅੱਗੋਂ ਸਕੂਲਾਂ-ਕਾਲਜਾਂ ਰਾਹੀਂ ਅਤੇ ਖੁੱਲ੍ਹੀਆਂ ਸਟੇਜਾਂ ਤੇ ਕਥਾ ਰਾਹੀਂ ਅਨੇਕਾਂ ਨੂੰ ਸਿੱਖੀ ਦਾਇਰੇ ਵਿਚ ਲਿਆਉਣ ਦਾ ਕਾਰਨ ਬਣਨਗੇ। ਆਪਣੀ ਉੱਚ ਵਿਦਿਆ, ਇਹ ਗੁਰਮੁਖੀ ਜੀਵਨ ਰਾਹੀਂ ਵਿਦਿਆਰਥੀਆਂ ਨੂੰ ਜਦੋਂ ਪਵਿੱਤਰ ਗੁਰਬਾਣੀ ਤੇ ਲਾਸਾਨੀ ਇਤਿਹਾਸ ਪੜ੍ਹਾਉਣਗੇ ਤਾਂ ਸਿੱਖ ਪੰਥ ਵਿਚ ਬੇ-ਸ਼ੁਮਾਰ ਵਾਧਾ ਹੋਵੇਗਾ। ਸਮੇਂ-ਸਮੇਂ ਬੱਚਿਆਂ ਨੂੰ ਹੋਰ ਯਾਤਰਾਵਾਂ ਦੇ ਨਾਲ-ਨਾਲ ਧਾਰਿਮਕ ਸਥਾਨਾਂ ਦੀ ਯਾਤਰਾ ਭੀ ਕਰਵਾਈ ਜਾਵੇ। ਧਾਰਮਿਕ ਕੈਂਪ ਲਾ ਕੇ ਸੁਲਝੇ ਹੋਏ ਸਿੱਖ ਵਿਦਵਾਨਾਂ ਤੋਂ ਸੌਖੀ ਭਾਸ਼ਾ ਵਿਚ ਲੈਕਚਰ ਕਰਵਾਏ ਜਾਣ। ਜ਼ਰੂਰੀ ਨੁਕਤਾ ਇਹੀ ਹੈ ਕਿ ਧਾਰਮਿਕ ਟੀਚਰ ਦੀ ਨਿਯੁਕਤੀ ਵਕਤ ਕੋਈ ਸ਼ਿਫਾਰਸੀ ਵਿਅਕਤੀ ਨਾ ਰੱਖਿਆ ਜਾਵੇ। ਪੂਰੀ ਪਰਖ ਪੜਚੋਲ ਤੋਂ ਬਾਅਦ, ਚੰਗੀ ਗੁਜਾਰੇ ਲਾਇਕ ਤਨਖਾਹ ਦਿੱਤੀ ਜਾਵੇ, ਤਾਂ ਕਿ ਉਹ ਨਿਸਚਿੰਤ ਹੋ ਕੇ ਆਪਣੇ ਜ਼ਿੰਮੇ ਲੱਗੀ ਸੇਵਾ ਕਰ ਸਕੇ। ਇਸ ਤਰ੍ਹਾਂ ਦਾ ਸਿਸਟਮ ਤਿਆਰ ਕਰ ਲੈਣ ਨਾਲ ਇਹ ਟੀਚਰ ਖ਼ੁਦ ਭੀ ਸਿੱਖੀ ਅਸੂਲਾਂ ਦੇ ਧਾਰਨੀ ਬਣੇ ਰਹਿਣਗੇ, ਅਤੇ ਅੱਗੋਂ ਬਹੁਤ ਸਾਰੀਆਂ ਸੰਗਤਾਂ ਨੂੰ ਧਰਮ ਵੱਲ ਪ੍ਰੇਰਤ ਕਰਨਗੇ। ਇਹ ਕਾਰਜ ਅੱਗੇ ਤੋਂ ਅੱਗੇ ਚੱਲਦਾ ਜਾਵੇਗਾ।

**2. ਕਿੱਤਾ-ਮੁਖੀ ਕੋਰਸ:** ਉਪਰ ਵਰਣਿਤ ਆਮ ਸਕੂਲਾਂ-ਕਾਲਜਾਂ ਵਿਚ ਸਰਸਰੀ ਜਿਹੀ ਝਾਤੀ ਮਾਰਨ ਤੋਂ ਬਾਅਦ ਕਿੱਤਾ ਮੁਖੀ ਸੰਸਥਾਵਾਂ ਬਾਰੇ ਭੀ ਥੋੜੀ ਜਿਹੀ ਵਿਚਾਰ ਕਰ ਲਈਏ। ਸੰਨ 1892 ਵਿਚ ਅੰਮ੍ਰਿਤਸਰ ਸਾਹਿਬ ਵਿਖੇ, ਲੰਮੀ ਸੋਚ-ਵਿਚਾਰ ਤੋਂ ਬਾਅਦ "ਖਾਲਸਾ ਕਾਲਜ" ਦੀ ਨੀਂਹ ਰੱਖੀ ਸੀ। ਇਸ ਕਾਲਜ ਨੇ ਬਹੁਤ ਸਾਰੇ ਨੌਜਵਾਨਾਂ ਨੂੰ ਪੈਰਾਂ ਤੇ ਖੜੇ ਹੋਣ ਵਿਚ ਮਦਦ ਕੀਤੀ। ਸ਼ੁਰੂ ਦੇ ਸਾਲਾ ਵਿਚ ਸਿੱਖੀ ਦਾ ਸੋਹਣਾ ਮਾਹੌਲ ਭੀ ਬਣਿਆ ਰਿਹਾ। ਸਮਾਂ ਪਾ ਕੇ ਇਹ ਸ਼ਾਨਾਮੱਤਾ ਖ਼ਾਲਸਾ ਕਾਲਜ ਭੀ ਇੱਕ ਆਮ ਕਾਲਜ ਬਣ ਗਿਆ, ਸਿਰਫ ਸਰਕਾਰੀ ਕਾਲਜ...। ਕਾਫ਼ੀ ਸਮਾਂ ਪਹਿਲਾਂ ਪੰਥਕ ਪੈਸੇ ਨਾਲ ਲੁਧਿਆਣੇ ਵਿਖੇ ਇੰਜਿਨਰਿੰਗ ਕਾਲਜ ਖੋਲ੍ਹਿਆ ਗਿਆ ਸੀ। ਇਹ ਕਾਲਜ ਭੀ ਨੌਜਵਾਨਾਂ ਵਿਚ ਸਿੱਖੀ ਦੀ ਸਪਿਰਟ ਭਰਨ ਤੋਂ ਅਸਮਰੱਥ ਹੀ ਰਿਹਾ ਹੈ। ਕੋਈ ਜ਼ਿਕਰਯੋਗ ਕਾਰਜ, ਸਿੱਖੀ ਸਰੂਪ ਵਿਚ ਵਾਧਾ ਕਰਨ ਵਾਸਤੇ ਇਹ ਕਾਲਜ ਨਹੀਂ ਕਰ ਸਕਿਆ ਬਾਕੀ ਕਾਲਜਾਂ ਅਤੇ ਕਿੱਤਾ ਮੁਖੀ ਸੰਸਥਾਵਾਂ ਦਾ ਭੀ ਲਗਭਗ ਇਹੀ ਹਾਲ ਹੈ।

ਸਿੱਖ ਮੁਖੀਆਂ ਨੂੰ ਸੋਚ-ਵਿਚਾਰ ਕਰਕੇ ਸਮੇਂ ਦੇ ਹਾਣੀ, ਨਿਰੋਲ ਨਿੱਜੀ ਖੇਤਰ ਵਾਲੇ, ਕਿੱਤਾ-ਮੁਖੀ ਸਕੂਲ-ਕਾਲਜ ਖੋਲ੍ਹਣੇ ਚਾਹੀਦੇ ਹਨ। ਇਨ੍ਹਾਂ ਅਦਾਰਿਆਂ ਨੂੰ ਸਰਕਾਰੀ ਦਖ਼ਲ ਅੰਦਾਜੀ ਤੋਂ ਬਚਾਕੇ ਰੱਖਿਆ ਜਾਵੇ। ਇਨ੍ਹਾਂ ਥਾਵਾਂ ਤੇ ਸਿੱਖ ਨੌਜਵਾਨਾਂ ਨੂੰ ਆਧੁਨਿਕ ਢੰਗ ਤਰੀਕਿਆਂ ਵਾਲੀ ਕਿੱਤਾ-ਮੁਖੀ ਉੱਤਮ ਸਿਖਲਾਈ ਦਿੱਤੀ ਜਾਵੇ।

ਪੰਜਾਬ ਦੇ ਬਹੁਤ ਸਾਰੇ ਨੌਜਵਾਨ, ਆਂਧਰਾ-ਪ੍ਰਦੇਸ਼ ਅਤੇ ਕਰਨਾਟਕਾ ਵਿਚ ਅਜਿਹੇ ਕੰਮ ਸਿੱਖਣ ਜਾਂਦੇ ਹਨ। ਜਿੱਥੇ ਉਨ੍ਹਾਂ ਦੀ ਕਈ ਗੁਣਾ ਵੱਧ ਖ਼ਰਚ ਹੁੰਦਾ ਹੈ, ਹੋਰ ਕਈ ਤਰ੍ਹਾਂ ਦੀਆਂ ਮੁਸ਼ਕਲਾਂ ਅਲੱਗ। ਜੇ ਪੰਜਾਬ ਵਿਚ ਉਸ ਕਿਸਮ ਦੀ ਸਿਖਲਾਈ ਦਾ ਪ੍ਰਬੰਧ ਕਰ ਦਿੱਤਾ ਜਾਵੇ ਤਾਂ ਇਹ ਬਹੁਤ ਵੱਡੀ ਪ੍ਰਾਪਤੀ ਹੋ ਸਕਦੀ ਹੈ। ਬੇਗਾਨੇ ਹੱਥਾਂ ਵੱਲ ਵੇਖਣ ਦੀ ਥਾਵੇਂ, ਰਿਸ਼ਵਤਾਂ ਤੇ ਸਿਫਾਰਸ਼ਾਂ ਨਾਲ ਨੌਕਰੀਆਂ ਲੱਭਣ ਦੀ ਥਾਵੇਂ, ਉਹ ਆਪਣੇ ਨਿੱਜੀ ਧੰਦੇ ਕਰਦੇ ਹੋਏ ਸਵੈਮਾਣ ਦੀ ਰੋਟੀ ਖਾ ਸਕਦੇ ਹਨ। ਰੁਜ਼ਗਾਰ ਦੀ ਮਜ਼ਬੂਰੀ ਕਾਰਨ ਉਹ ਸਿੱਖੀ ਤੋਂ ਲਾਂਭੇ ਨਹੀਂ ਜਾਣਗੇ। ਅੱਗੇ ਹੋਰ ਬਹੁਤ ਸਾਰੇ ਸੰਗੀਆਂ ਨੂੰ ਭੀ ਇਸ ਪਾਸੇ ਪ੍ਰੇਰਿਤ ਕਰਨਗੇ। ਇਸ ਤਰ੍ਹਾਂ ਦੇ ਪ੍ਰਬੰਧ ਵਿਚ ਟ੍ਰੇਨਿੰਗ ਸੈਂਟਰ ਚਾਲੂ ਕਰ ਦੇਣ ਨਾਲ ਬੇਅੰਤ ਨੌਜਵਾਨ, ਬੇਰੁਜ਼ਗਾਰੀ ਅਤੇ ਗ਼ਰੀਬੀ ਦੀ ਲਾਹਣਤ ਤੋਂ ਬਚ ਸਕਦੇ ਹਨ। ਖੇਤੀ ਅੱਜ-ਕੱਲ੍ਹ ਲਾਹੇਵੰਦਾ ਕਿੱਤਾ ਨਹੀਂ ਰਿਹਾ। ਮਸ਼ੀਨੀ ਯੁੱਗ ਕਾਰਨ ਸਾਰਿਆਂ ਨੂੰ ਮਜ਼ਦੂਰੀ ਭੀ ਨਹੀਂ ਲੱਭਣੀ। ਖੇਤੀ ਤੇ ਮਜ਼ਦੂਰੀ ਦੀ ਸਖ਼ਤ ਮਿਹਨਤ ਬੰਦੇ ਦਾ ਸੀਰਮਾ ਪੀ ਜਾਂਦੀ ਹੈ, ਗ਼ਰੀਬੀ ਫਿਰ ਭੀ ਦੂਰ ਨਹੀਂ ਹੁੰਦੀ। ਮਨੁੱਖ ਪਸ਼ੂਆਂ ਵਰਗਾ ਜੀਵਨ ਬਿਤਾਉਣ ਲਈ ਮਜ਼ਬੂਰ ਹੋ ਜਾਂਦਾ ਹੈ। ਅਜਿਹੀ ਦਰਦਨਾਕ ਦਸ਼ਾ ਵਿਚ ਕਿਸੇ ਵਿਅਕਤੀ ਦਾ ਸਿੱਖੀ ਸਰੂਪ ਵਿਚ ਟਿਕੇ ਰਹਿਣਾ ਅਸੰਭਵ ਹੀ ਹੋ ਸਕਦਾ ਹੈ। ਜੇ ਸਾਡੇ ਪੰਥਕ ਮੁਖੀਆਂ ਨੇ ਇਸ ਪਾਸੇ ਫੌਰੀ ਧਿਆਨ ਨਾਂ ਦਿੱਤਾ ਤਾਂ ਬਹੁਤ ਦੇਰ ਹੋ ਚੁੱਕੀ ਹੋਵੇਗੀ।

3. **ਪੰਜਾਬ ਐਂਡ ਸਿੰਧ ਬੈਂਕ:** ਬਹੁਤ ਸਮਾਂ ਪਹਿਲਾਂ ਲੰਮੀ ਸੋਚ-ਵਿਚਾਰ ਤੋਂ ਬਾਅਦ ਸਿੱਖ ਪੰਥ ਦੇ ਸਿਆਣੇ ਗੁਰਸਿੱਖਾਂ ਨੇ ਗੁਰੂ ਪੰਥ ਦੇ ਪੈਸੇ ਨਾਲ, ਪੰਜਾਬ ਐਂਡ ਸਿੰਧ ਬੈਂਕ ਖੋਲ੍ਹਿਆ ਸੀ। ਸ਼੍ਰੋਮਣੀ ਗੁਰਦੁਆਰਾ ਕਮੇਟੀ ਨੇ ਇਸ ਨੂੰ ਪੱਕੇ ਪੈਰੀਂ ਕਰਨ ਵਾਸਤੇ ਇੱਕ ਕਰੋੜ ਰੁਪਿਆ ਜਮ੍ਹਾ ਕਰਵਾਇਆ ਸੀ। ਚੰਗੇ ਪ੍ਰਬੰਧਕਾਂ ਦੀ ਅਗਵਾਈ ਵਿਚ, ਸਫ਼ਲਤਾ ਦੀਆਂ ਮੰਜ਼ਲਾਂ ਮਾਰਦੀ ਗਈ। ਇਸ ਬੈਂਕ ਵਿਚ ਸਿੱਖ ਨੌਜਵਾਨਾਂ ਨੂੰ ਰੁਜ਼ਗਾਰ ਦੇਣ ਦਾ ਉਪਰਾਲਾ ਕੀਤਾ ਗਿਆ। ਸ਼ਰਤ ਰੱਖੀ ਗਈ ਕਿ ਸਿੱਖੀ ਸਰੂਪ ਵਾਲੇ ਨੌਜਵਾਨਾਂ ਨੂੰ ਹੀ ਨੌਕਰੀ ਦਿੱਤੀ ਜਾਵੇਗੀ। ਇਹ ਇੱਕ ਚੰਗਾ ਉਪਰਾਲਾ ਸੀ। ਪਰ ਕੇਵਲ ਸਿੱਖੀ ਸਰੂਪ ਦੀ ਹੀ ਸ਼ਰਤ ਰੱਖੀ ਗਈ ਸੀ, ਪੰਜ ਬਾਣੀਆਂ ਜ਼ੁਬਾਨੀ ਯਾਦ ਹੋਣ, ਅੰਮ੍ਰਿਤਧਾਰੀ ਹੋਣਾ, ਗੁਰਮਤਿ ਤੋਂ ਜਾਣਕਾਰ ਹੋਣ ਦੀ ਕੋਈ ਸ਼ਰਤ ਨਾ ਰੱਖੀ ਗਈ। ਨਤੀਜੇ ਵਜੋਂ ਗੁਰਮਤਿ ਤੋਂ ਕੋਹਾਂ ਦੂਰ, ਨਾਸਤਿਕ ਲੋਕ ਭੀ ਦਾੜੀ-ਕੇਸ ਰੱਖ ਕੇ ਬੈਂਕ ਵਿਚ ਨੌਕਰੀਆਂ ਲੈਣ ਵਿਚ ਕਾਮਯਾਬ ਹੋ ਗਏ। ਜਿਨ੍ਹਾਂ ਭਾਵਨਾਵਾਂ ਨੂੰ ਸਨਮੁਖ ਰੱਖ ਕੇ, ਇਹ ਅਦਾਰਾ ਸ਼ੁਰੂ ਹੋਇਆ ਸੀ, ਉਹ ਧਰੀਆਂ ਹੀ ਰਹਿ ਗਈਆਂ। ਅੱਜ-ਕੱਲ੍ਹ ਤਾਂ ਇਹ ਬੈਂਕ ਭੀ ਭਾਰਤ ਸਰਕਾਰ ਦੇ ਪ੍ਰਬੰਧ ਵਿਚ ਜਾ ਚੁੱਕਿਆ ਹੈ, ਬਸ ਇੱਕ ਆਮ ਸਰਕਾਰੀ ਅਦਾਰਾ ਹੀ ਬਣ ਗਿਆ ਹੈ।

**4. ਮਿਸ਼ਨਰੀ ਕਾਲਜਾਂ ਦੀ ਲੋੜ:** ਖ਼ਾਲਸਾ ਪੰਥ ਨੂੰ ਬਹੁਤ ਸੁਲਝੇ ਹੋਏ, ਆਪਾ ਸਮਰਪਣ ਭਾਵਨਾ ਵਾਲੇ, ਮਿਸ਼ਨਰੀ ਲੜਕੇ-ਲੜਕੀਆਂ ਦੀ ਅਤੀ ਜ਼ਰੂਰਤ ਹੈ, ਜੋ ਗੁਰਬਾਣੀ ਦੀਆਂ ਬਾਰੀਕੀਆਂ ਨੂੰ ਚੰਗੀ ਤਰ੍ਹਾਂ ਸਮਝਦੇ ਹੋਣ। ਇਤਿਹਾਸ, ਗੁਰਮਤਿ-ਫਿਲਾਸਫੀ, ਗੁਰਬਾਣੀ ਦੀ ਵਿਚਾਰਧਾਰਾ, ਅਨਮਤੀਆਂ ਬਾਰੇ ਜਾਣਕਾਰੀ ਰੱਖਦੇ ਹੋਣ। ਦੇਸ਼-ਵਿਦੇਸ਼ ਦੇ ਹਰ ਗੁਰਦੁਆਰੇ ਵਿਚ ਇਸ ਪੱਧਰ ਦੇ ਟ੍ਰੇਂਡ ਜੀਵਨ ਵਾਲੇ ਗੁਰਸਿਖ ਨੌਜਵਾਨਾਂ ਦਾ ਨਿਯੁਕਤ ਕਰਨਾ ਹੀ ਕੌਮੀ ਚੜ੍ਹਦੀ ਕਲਾ ਦਾ ਚਿੰਨ ਹੈ। ਪਰ ਇਸ ਲੈਵਲ ਦੇ ਮਿਸ਼ਨਰੀ ਤਿਆਰ ਕਰਨ ਵਾਸਤੇ ਸਿੱਖਾਂ ਕੋਲ ਉੱਚ ਪਾਏ ਦਾ, ਪ੍ਰਚਾਰ ਲੋੜਾਂ ਨੂੰ ਪੂਰਿਆਂ ਕਰਨ ਵਾਲਾ, ਇੱਕ ਭੀ ਕਾਲਜ ਨਹੀਂ ਹੈ। ਫੌਰੀ ਤੌਰ ਤੇ ਜ਼ਿਲ੍ਹਾ ਸਦਰ ਮੁਕਾਮਾਂ ਤੇ, ਅਜਿਹੇ ਕਾਲਜ ਖੋਲ੍ਹੇ ਜਾਣੇ ਚਾਹੀਦੇ ਹਨ। ਜਿਨ੍ਹਾਂ ਵਿਚ ਕਥਾ, ਕੀਰਤਨ, ਇਤਿਹਾਸ, ਸਿੱਖ ਧਰਮ ਫ਼ਿਲਾਸਫੀ ਸਮੇਤ ਦੂਜੇ ਧਰਮਾਂ ਦਾ ਤੁਲਨਾਤਮਕ ਅਧਿਐਨ, ਸਿੱਖ ਸਾਹਿਤ ਦੀ ਖੋਜ ਆਦਿ ਦੀ ਡੂੰਘੀ ਪੜ੍ਹਾਈ ਕਰਵਾਈ ਜਾਵੇ। ਤਿੰਨ ਮਹੀਨੇ, ਦੋ ਸਾਲ, ਪੰਜ-ਸਾਲ, ਜਾਂ ਵੱਧ ਸਮੇਂ ਦੇ ਸਿੱਖਿਆ ਕੋਰਸ ਚਾਲੂ ਕੀਤੇ ਜਾਣ। ਹਰ ਗੁਰਦੁਆਰੇ ਵਿਚ ਪਾਠੀ, ਕਥਾ-ਵਾਚਕ, ਕੀਰਤਨੀਏ ਇਨ੍ਹਾਂ ਕਾਲਜਾਂ ਵਿਚੋਂ ਹੀ ਲਏ ਜਾਣ। ਪੰਜਾਬ ਤੋਂ ਬਾਹਰ ਵੱਸਦੇ ਸਿੱਖਾਂ ਦੀਆਂ ਭਾਸ਼ਾਈ ਲੋੜਾਂ ਨੂੰ ਮੁੱਖ ਰੱਖਕੇ, ਪ੍ਰਚਾਰਕਾਂ ਨੂੰ ਉਸੇ ਤਰੀਕੇ ਤਿਆਰ ਕੀਤਾ ਜਾਵੇ। ਵਿਦੇਸ਼ਾਂ ਵਾਸਤੇ ਉੱਚ ਵਿਦਿਆ ਵਾਲੇ ਗੁਰਮਤਿ ਵਿਚ ਨਿਪੁੰਨ ਇੰਟਰਨੈਸ਼ਨਲ ਭਾਸ਼ਾਵਾਂ ਵਿਚ ਮਾਹਿਰ, ਮਿਸ਼ਨਰੀ ਤਿਆਰ ਕੀਤੇ ਜਾਣ। ਇਸ ਤਰ੍ਹਾਂ ਦੇਸ਼-ਵਿਦੇਸ਼ ਵਿਚ, ਸਿੱਖੀ ਧਰਮ ਪ੍ਰਚਾਰ ਦੀ ਇੱਕ ਲਹਿਰ ਚੱਲ ਸਕਦੀ ਹੈ। ਇਨ੍ਹਾਂ ਕਾਲਜਾਂ ਵਿਚ ਪੜ੍ਹਾਉਣ ਵਾਲੇ ਅਧਿਆਪਕ ਅਤੇ ਪੜ੍ਹ ਕੇ ਨਿਕਲੇ ਮਿਸ਼ਨਰੀ, ਗੁਰੂ ਨਾਨਕ ਵਿਚਾਰਧਾਰਾ ਦੇ ਸੰਸਾਰ ਵਿਚ ਡੰਕੇ ਵਜਾ ਸਕਦੇ ਹਨ। ਇਸ ਤਰ੍ਹਾਂ ਸਿੱਧੇ ਤੌਰ ਤੇ ਕਰੀਬ ਇੱਕ ਲੱਖ ਨੌਜਵਾਨਾਂ ਨੂੰ ਰੁਜ਼ਗਾਰ ਭੀ ਮਿਲੇਗਾ ਤੇ ਸਿੱਖੀ ਜੀਵਨ ਭੀ। ਅਜਿਹੇ ਸਿੱਖਿਆ ਯਾਫਤਾ ਮਿਸ਼ਨਰੀ ਸੰਗਤਾਂ ਨੂੰ ਤੱਤ ਗੁਰਮਤਿ ਤਾਂ ਸਰਵਣ ਕਰਵਾਉਣਗੇ ਹੀ, ਬਲਕਿ ਸਾਰੇ ਗੁਰਧਾਮਾਂ ਨੂੰ ਹੀ ਮਿਸ਼ਨਰੀ ਸੈਂਟਰਾਂ ਦਾ ਰੂਪ ਦੇ ਦੇਣਗੇ। ਜਿਥੇ ਭੀ ਜਾਣਗੇ, ਗੁਰਮਤਿ ਦੀ ਵਿਗਿਆਨ ਵਿਧੀ ਨਾਲ ਗੱਲ ਕਰਨਗੇ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਰਿਯਾਦਾ ਲਾਗੂ ਕਰਵਾਉਣਗੇ। ਇਸ ਤਰ੍ਹਾਂ ਸਿੱਖ ਪੰਥ ਦੀ ਦਿਨ ਦੁਗਣੀ ਤੇ ਰਾਤ ਚੌਗੁਣੀ ਤਰੱਕੀ ਹੋਵੇਗੀ। ਇਹ ਪ੍ਰਚਾਰਕ ਸੰਗਤਾਂ ਦੀਆਂ ਖੁਸ਼ੀਆਂ ਪ੍ਰਾਪਤ ਕਰਨਗੇ, ਇਸ ਲਈ ਪੈਸੇ ਦੀ ਕਮੀ ਨਹੀਂ ਆਵੇਗੀ, ਸਗੋਂ ਗੁਰੂ ਘਰਾਂ ਦੀ ਆਮਦਨ ਬਹੁਤ ਵੱਧ ਜਾਵੇਗੀ।

**5. ਗੁਰਦੁਆਰਿਆਂ ਨਾਲ ਲਾਇਬਰੇਰੀਆਂ ਦੀ ਸਥਾਪਨਾ:** ਜਿੱਥੇ ਕਿਤੇ ਸਿੱਖ ਜਾ ਕੇ ਵੱਸੇ ਹਨ, ਉਨ੍ਹਾਂ ਛੇਤੀ ਤੋਂ ਛੇਤੀ ਗੁਰ ਸੰਗਤਾਂ ਦੇ ਜੁੜਨ ਵਾਸਤੇ ਗੁਰਦੁਆਰੇ ਉਸਾਰੇ ਹਨ। ਬਹੁਤ ਸਾਰੇ ਗੁਰੂ ਘਰ ਇਤਿਹਾਸਕ ਹਨ ਤੇ ਕੁੱਝ ਇੱਕ ਇਤਿਹਾਸਕ ਨਾ ਹੋ ਕੇ ਭੀ ਵੱਡੀ ਮਹਾਨਤਾ ਵਾਲੇ ਹਨ। ਇਨ੍ਹਾਂ ਗੁਰੂ ਘਰਾਂ ਨਾਲ ਅਗਰ ਸਿੱਖ ਧਰਮ ਬਾਰੇ ਚੋਣਵੀਆਂ ਪੁਸਤਕਾਂ ਦੀਆਂ ਲਾਇਬਰੇਰੀਆਂ ਸਥਾਪਤ ਕਰ ਦਿੱਤੀਆਂ ਜਾਣ ਤਾਂ, ਇਥੋਂ ਸੰਗਤਾਂ ਬਹੁਤ ਉੱਤਮ ਸੇਧ ਲੈ ਸਕਦੀਆਂ ਹਨ। ਗੁਰਬਾਣੀ ਦੀ ਅਰਥ ਵਿਆਖਿਆ ਬਾਰੇ ਟੀਕੇ ਹੋਣ, ਦੂਜੇ ਧਰਮਾਂ ਬਾਰੇ ਤੁਲਨਾਤਮਕ ਕਿਤਾਬਾਂ ਹੋਣ। ਸਾਰੇ ਚੰਗੇ ਰਸਾਲੇ ਤੇ ਅਖ਼ਬਾਰ ਭੀ ਮੰਗਾਏ ਜਾਣ। ਕੋਈ ਵਿਅਕਤੀ ਕਿਸੇ ਬਹਾਨੇ ਆਵੇ, ਪਰ ਗੁਰੂ ਘਰ ਨਾਲ ਜੁੜਿਆ ਰਹੇ। ਜਿਵੇਂ ਅਪਰਾਧੀ ਲੋਕ ਪੁਲਿਸ ਥਾਣੇ ਦਾ ਨਾਮ ਸੁਣਦਿਆਂ ਹੀ ਘਬਰਾ ਜਾਂਦੇ ਹਨ। ਇਸ ਤਰ੍ਹਾਂ ਬਹੁਤੇ ਲੋਕ ਗੁਰੂ ਘਰ ਵਿਚ ਦਾਖ਼ਲ ਹੋਣ ਤੋਂ ਕੰਨੀ ਕਤਰਾਉਂਦੇ ਹਨ। ਉਨ੍ਹਾਂ ਦੀ ਦਿਲਚਸਪੀ ਦਾ ਸਾਮਾਨ ਗੁਰੂ ਘਰ ਵਿਚ ਹੋਵੇਗਾ, ਤਾਂ ਉਹ ਗੁਰੂ ਘਰ ਨਾਲ ਲਗਾਓ ਰੱਖਣਗੇ। ਜਦੋਂ ਗੁਰਦੁਆਰੇ ਚਲੇ ਹੀ ਗਏ ਤਾਂ ਅੱਗੋਂ ਟ੍ਰੇਂਡ ਮਿਸ਼ਨਰੀ ਪਿਆਰ ਭਰਿਆ ਵਰਤਾਓ ਕਰਨਗੇ, ਕਥਾ, ਕੀਰਤਨ ਹੋ ਰਿਹਾ ਹੋਵੇਗਾ। ਕੁਦਰਤੀ ਗੱਲ ਹੈ, ਕੋਈ ਨਾ ਕੋਈ ਸਿੱਖਿਆ ਲੈ ਕੇ ਮੁੜਨਗੇ। ਇਸ ਤਰ੍ਹਾਂ ਦੀਆਂ ਲਾਇਬਰੇਰੀਆਂ ਦੀ ਸਥਾਪਨਾ ਹੋਣ ਦੇ ਕਿਤਾਬਾਂ ਦੀ ਖ੍ਰੀਦ ਵਧੇਗੀ। ਇਸ ਨਾਲ ਲੇਖਿਕਾਂ, ਪ੍ਰਕਾਸ਼ਕਾਂ, ਛਾਪਕਾਂ ਸਭ ਨੂੰ ਉਤਸ਼ਾਹ ਮਿਲੇਗਾ। ਕਿਤਾਬਾਂ ਤੇ ਚੰਗੇ ਮਿਸ਼ਨਰੀ ਹੀ ਅਸਲ ਵਿਚ ਖਾਲਸਾ ਪੰਥ ਵਿਚ ਚੇਤਨਾ ਪੈਦਾ ਕਰ ਸਕਦੇ ਹਨ। ਮਾਨਸਿਕ ਪੱਧਰ ਉੱਚਾ ਹੋ ਜਾਣ ਨਾਲ ਸਿੱਖ ਸਮਾਜ ਜ਼ਿੰਦਗੀ ਦੇ ਹਰ ਖ਼ੇਤਰ ਵਿਚ ਵਿਕਾਸ ਕਰੇਗਾ। ਸਾਰੇ ਤਰ੍ਹਾਂ ਦੇ **'ਖਾਲਸਾ ਮਾਰਚਾਂ'** ਨਾਲੋਂ ਉੱਤਮ **"ਖ਼ਾਲਸਾ ਮਾਰਚ"** ਹੋਵੇਗਾ।

**6. ਪਾਰਟ-ਟਾਈਮ ਮਿਸ਼ਨਰੀ:** ਸਿੱਖਾਂ ਦੀਆਂ ਜ਼ਿੰਮੇਵਾਰ ਜੱਥੇਬੰਦੀਆਂ ਨੂੰ ਅਗੇਤੀ ਸਕੀਮ ਤਿਆਰ ਕਰਨੀ ਚਾਹੀਦੀ ਹੈ, ਕਿ ਵੱਡੀਆਂ ਕਲਾਸਾਂ ਦੇ ਵਿਦਿਆਰਥੀਆਂ ਨੂੰ ਲੰਮੀਆਂ ਛੁੱਟੀਆਂ ਹੋਣ ਤੇ, ਸੌ-ਸੌ (ਜਾਂ ਵੱਧ-ਘੱਟ) ਲੜਕੇ-ਲੜਕੀਆਂ ਨਾਲ ਰਾਬਤਾ ਬਣਾ ਕੇ, ਉਨ੍ਹਾਂ ਨੂੰ ਥੋੜ੍ਹੇ ਸਮੇਂ ਦੀ ਗੁਰਮਤਿ ਸਿੱਖਿਆ ਦੇ ਕੇ, ਫੀਲਡ ਵਿਚ ਉਤਾਰਿਆ ਜਾਵੇ। ਗੁਰਮਤਿ ਦੇ ਮੁਢਲੇ ਅਤੇ ਜ਼ਰੂਰੀ ਮਾਣ ਭਰੇ ਨੁਕਤੇ ਛਾਪਕੇ, ਛੋਟੇ-ਛੋਟੇ ਪੈਂਫਲਿਟਾਂ ਦੇ ਬੈਗ ਭਰਕੇ, ਇਨ੍ਹਾਂ ਵਿਦਿਆਰਥੀਆਂ ਨੂੰ ਵੱਧ ਤੋਂ ਵੱਧ ਇਲਾਕਿਆਂ ਵਿਚ ਭੇਜਿਆ ਜਾਵੇ। ਇਹ ਪੂਰੀ ਸਿਦਕ ਦਿਲੀ ਨਾਲ ਘਰ-ਘਰ ਜਾ ਕੇ ਪਿਆਰ ਅਪਣੱਤ ਨਾਲ ਸਾਹਿਤ ਵੰਡਣ। ਇਨ੍ਹਾਂ ਵਿਚ ਕਈ ਬੱਚੇ ਬਿਨਾਂ ਕੁੱਝ ਲਿਆ ਭੀ ਸੇਵਾ ਭਾਵਨਾ ਨਾਲ ਕੰਮ ਕਰਨਗੇ। ਲੋੜਵੰਦਾਂ ਨੂੰ ਕੁੱਝ ਕੁ ਸੇਵਾ ਫਲ ਦਿੱਤਾ ਜਾਵੇ। ਇਹ ਖ਼ੁਦ ਭੀ ਗੁਰਮਤਿ

ਲਿਟਰੇਚਰ ਪੜ੍ਹਨਗੇ, ਅੱਗੋਂ ਅਣਗਿਣਤ ਨੂੰ ਗੁਰਮਤਿ ਨਾਲ ਜੋੜਨਗੇ। ਉਨ੍ਹਾਂ ਦੀ ਛੁੱਟੀ ਦਾ ਕੰਮ ਦਾ ਸਮਾਂ ਸਕਾਰਥਾ ਹੋਵੇਗਾ। ਪੰਥ ਲਈ ਵੱਡੀ ਵਾਧੇ ਦੀ ਗੱਲ ਹੋਵੇਗੀ।

7. **ਆਡੀਓ-ਵੀਡੀਓ ਕੈਸਟਾਂ:** ਸਾਡੇ ਪਿੰਡਾਂ ਦੇ ਲੋਕਾਂ ਦਾ ਬਹੁਤ ਸਮਾਂ ਵਿਅਰਥ ਵਿਚ ਚਲਾ ਜਾ ਰਿਹਾ ਹੈ। ਨਿਗੂਣੀਆਂ ਗੱਲਾਂ ਕਾਰਨ ਝਗੜੇ ਹੋ ਜਾਂਦੇ ਹਨ। ਹਰ ਉਮਰ ਦੇ ਵਿਅਕਤੀ ਨਸ਼ਿਆਂ ਵਿਚ ਜੀਵਨ ਬਰਬਾਦ ਕਰ ਰਹੇ ਹਨ। ਅਨੇਕ ਕਿਸਮ ਦੇ ਵਿਕਾਰ, ਚੰਗੀ ਸੇਧ ਨਾ ਮਿਲਣ ਕਾਰਨ, ਜ਼ਿੰਦਗੀ ਨੂੰ ਅੰਧਕਾਰ ਵੱਲ ਲਈ ਜਾ ਰਹੇ ਹਨ। ਸੁਲਝੇ ਹੋਏ ਕਲਾਕਾਰਾਂ ਨੂੰ ਯੋਗ ਮੁਆਵਜਾ ਦੇ ਕੇ ਸਿੱਖ ਧਰਮ ਬਾਰੇ ਆਡੀਓ-ਵੀਡੀਓ ਕੈਸਟਾਂ ਤਿਆਰ ਕਰਵਾਈਆਂ ਜਾਣ। ਉੱਚ ਕੋਟੀ ਦੇ ਕਵੀਆਂ ਦੀਆਂ ਕਵਿਤਾਵਾਂ ਨੂੰ ਸਿਆਣੇ ਗਾਇਕਾਂ ਤੋਂ ਗਵਾਇਆ ਜਾਵੇ। ਸਿੱਖੀ ਦੇ ਸਹੀ ਤੱਥ ਪੇਸ਼ ਕੀਤੇ ਜਾਣ। ਵੀਡੀਓ ਫਿਲਮਾਂ ਵਿਚ ਸਿਰਕੱਢਵੀਆਂ ਇਤਿਹਾਸਕ ਝਾਕੀਆਂ ਵਿਖਾਈਆਂ ਜਾਣ। ਸਿੱਖ ਸਰੂਪ ਵਾਲੇ ਕਾਲਕਾਰਾਂ ਨੂੰ ਉਤਸ਼ਾਹਤ ਕੀਤਾ ਜਾਵੇ। ਸਾਰਾ ਖ਼ੋਜ ਕਾਰਜ ਲੋਕਾਂ ਤੱਕ ਪੁੱਜਣ ਤੋਂ ਪਹਿਲਾਂ ਇੱਕ ਆਹਲਾ ਸਿੱਖ ਸਕਾਲਰਾਂ ਦੇ ਪੈਨਲ ਨੂੰ ਵਿਖਾ ਕੇ, ਲੋੜੀਂਦੀਆਂ ਸੋਧਾਂ ਕਰ ਲੈਣੀਆਂ ਜ਼ਰੂਰੀ ਹੋਣ। ਸਿੱਖਾਂ ਦਾ ਅਸਲੀ ਕਿਰਦਾਰ, ਸੰਸਾਰ ਦੇ ਲੋਕਾਂ ਸਾਹਮਣੇ ਲਿਆਂਦਾ ਜਾਵੇ। ਸਿੱਖਾਂ ਵਿਰੁੱਧ ਘੜੀਆਂ ਗਈਆ ਬੇ-ਸਿਰ ਪੈਰ ਕਹਾਣੀਆਂ ਦਾ ਬਾ-ਦਲੀਲ ਉੱਤਰ ਦਿੱਤਾ ਜਾਵੇ। ਦੇਸ਼ ਦੀ ਆਜ਼ਾਦੀ ਲਈ ਸਿੱਖਾਂ ਵੱਲੋਂ ਕੀਤੀਆਂ ਕੁਰਬਾਨੀਆਂ, ਮੁਗਲਾਂ ਵਕਤ ਜ਼ੁਲਮੀ ਰਾਜ ਦੀਆਂ ਜੜ੍ਹਾਂ ਉਖਾੜਨ ਵਾਸਤੇ ਕੀਤੇ ਮਹਾਨ ਕਾਰਨਾਮੇ, ਨੀਵਿਆਂ ਨਿਮਾਣਿਆਂ ਤੇ ਇਸਤਰੀ ਜਾਤੀ ਨੂੰ ਬਰਾਬਰ ਖੜ੍ਹੇ ਕਰਨ ਲਈ ਜੋ ਕੁੱਝ ਕੀਤਾ, ਇਨਸਾਨੀਅਤ ਵਿਰੁੱਧ ਕੀਤੇ ਜਾ ਰਹੇ ਪਾਪ ਕਰਮਾਂ ਨੂੰ ਜਿਵੇਂ ਠੱਲ ਪਾਈ, ਭਾਰਤ ਭੂਮੀ ਨੂੰ ਸਹੀ ਮਾਹਨਿਆਂ ਵਿਚ ਜਿਵੇਂ ਪਵਿੱਤਰ ਕੀਤਾ...। ਇਹ ਸਾਰਾ ਕੁੱਝ ਬੜੇ ਫਖ਼ਰ ਨਾਲ ਕੈਸਟਾਂ ਰਾਹੀਂ ਲੋਕਾਂ ਸਾਹਮਣੇ ਰੱਖਿਆ ਜਾਵੇ। ਇਨ੍ਹਾਂ ਆਡੀਓ-ਵੀਡੀਓ ਕੈਸਟਾਂ ਦੀਆਂ ਲਾਇਬਰੇਰੀਆਂ ਗੁਰਦੁਆਰਿਆਂ ਦੇ ਨਾਲ ਸਥਾਪਤ ਕੀਤੀਆਂ ਜਾਣ। ਜਿਥੋਂ ਸੌਖਿਆਂ ਪ੍ਰਾਪਤ ਕਰਕੇ ਹਰ ਕੋਈ ਵੇਖੇ-ਸੁਣੇ ਸਿੱਖ ਵਿਰਸੇ ਨੂੰ ਪਛਾਣੇ, ਸਿੱਖੀ ਦੀ ਚੜ੍ਹਦੀ ਕਲਾ ਹੋਵੇ। ਇਸ ਤਰੀਕੇ ਭੀ ਅਣਗਿਣਤ ਲੋਕਾਂ ਨੂੰ ਰੁਜ਼ਗਾਰ ਪ੍ਰਾਪਤ ਹੋਵੇਗਾ। ਨਾਲੇ ਪੁੰਨ ਨਾਲੇ ਫਲੀਆਂ।

8. **ਕੋ-ਅਪਰੇਟਿਵ ਸਟੋਰ :** ਸਾਰੇ ਸੰਸਾਰ ਵਿਚ ਸਿੱਖ ਫੈਲੇ ਹੋਏ ਹਨ। ਵੱਸ ਲੱਗਦੇ ਗੁਰਪੁਰਬ ਵੱਡੇ ਪੈਮਾਨੇ ਤੇ ਮਨਾਏ ਜਾਂਦੇ ਹਨ। ਗੁਰਪੁਰਬਾਂ ਵਕਤ ਤਾਂ ਲੰਗਰ ਚੱਲਦੇ ਹੀ ਹਨ, ਸਗੋਂ ਬਹੁਤ ਸਾਰੇ ਗੁਰੂ ਘਰਾਂ ਵਿਚ ਤਾਂ ਸਦਾ ਹੀ ਲੰਗਰ ਚੱਲਦੇ ਹਨ। ਜੇ ਇੱਕ ਸਾਲ ਵਿਚ ਕੁੱਲ ਗੁਰਪੁਰਬਾਂ ਤੇ ਕੀਤਾ ਗਿਆ ਖ਼ਰਚ ਇਕੱਠਾ ਜੋੜ ਲਿਆ ਜਾਵੇ,

ਸਾਲ ਵਿਚ ਆਮ ਚੱਲਣ ਵਾਲੇ ਲੰਗਰ ਭੀ ਸ਼ਾਮਲ ਕਰ ਲਏ ਜਾਣ ਤਾਂ ਕਰੋੜਾਂ ਰੁਪਏ ਨਹੀਂ, ਗਿਣਤੀ ਅਰਬਾਂ ਵਿਚ ਪੁੱਜ ਜਾਵੇਗੀ। ਪ੍ਰਬੰਧਕਾਂ ਨੂੰ ਚਾਹੀਦਾ ਹੈ ਕਿ ਆਪਸੀ ਸਾਂਝ ਪਾ ਕੇ ਕੋ-ਅਪਰੇਟਿਵ ਸਟੋਰ ਗੁਰੂ ਘਰਾਂ ਨਾਲ ਚਾਲੂ ਕਰ ਦਿੱਤੇ ਜਾਣ। ਮੰਡੀਆਂ ਵਿਚੋਂ ਸਮੇਂ ਸਿਰ ਵਧੀਆ ਅਨਾਜ-ਦਾਲਾਂ ਸਸਤੇ ਭਾਅ ਖ੍ਰੀਦ ਕੇ, ਜਮ੍ਹਾ ਕਰ ਲਈਆਂ ਜਾਣ। ਹੋਰ ਲੋੜੀਂਦਾ ਸਮਾਨ ਭੀ ਥੋਕ ਭਾਅ ਤੇ ਬਜ਼ਾਰ ਵਿਚੋਂ ਖ੍ਰੀਦ ਲਿਆ ਜਾਵੇ। ਇਨ੍ਹਾਂ ਹੀ ਕੋ-ਅਪਰੇਟਿਵ ਸਟੋਰਾਂ ਤੋਂ ਸਾਰੇ ਗੁਰੂ ਘਰਾਂ ਲਈ ਸਮਾਨ ਮੁਹੱਈਆ ਕਰਵਾਇਆ ਜਾਵੇ। ਇਥੋਂ ਚੀਜ਼ਾਂ ਸਾਫ਼-ਸੁਥਰੀਆਂ ਭੀ ਮਿਲਣਗੀਆਂ ਅਤੇ ਘੱਟ ਕੀਮਤ ਭੀ ਪਵੇਗੀ। ਕਰੋੜਾਂ ਰੁਪਏ ਦੀ ਸਲਾਨਾ ਬਚਤ ਹੋ ਸਕਦੀ ਹੈ। ਬਹੁਤ ਸਾਰੇ ਲੋਕਾਂ ਨੂੰ ਸਿੱਧੇ-ਅਸਿੱਧੇ ਤੌਰ ਤੇ ਰੁਜ਼ਗਾਰ ਪ੍ਰਾਪਤ ਹੋਵੇਗਾ। ਇਨ੍ਹਾਂ ਸਟੋਰਾਂ ਤੋਂ ਹੋਰ ਲੋੜਵੰਦ ਲੋਕ ਭੀ ਆਪਣੀ ਪਸੰਦ ਦੀਆਂ ਚੀਜ਼ਾਂ ਖ੍ਰੀਦ ਕੇ ਲਿਜਾ ਸਕਦੇ ਹਨ।

**9. ਖੇਡਾਂ ਬਾਰੇ ਵਿਭਾਗ :** ਇਸ ਗੱਲ ਤੋਂ ਹੀ ਹਰ ਕੋਈ ਭਲੀ ਭਾਂਤ ਜਾਣੂ ਹੈ ਕਿ ਸਿੱਖ ਨੌਜਵਾਨ ਆਪਣੇ ਬਾਹੂਬਲ ਤੇ, ਹੌਸਲੇ ਵਿਚ, ਸੰਸਾਰ ਦੇ ਸਿਰ ਕੱਢਵੇਂ ਥਾਂ ਖਲੋਤਾ ਹੋਇਆ ਹੈ। ਰਾਜਨੀਤੀ ਦੀ ਗ਼ੰਦੀ ਸੋਚ ਤਹਿਤ ਭਾਰਤ ਸਰਕਾਰ ਖੇਡਾਂ ਵਿਚ ਸਿੱਖਾਂ ਨੂੰ ਉਚਿਤ ਸਥਾਨ ਨਹੀਂ ਦਿੰਦੀ। ਵਿਗੜੇ ਹਾਲਾਤ ਵਿਚ ਜਿੰਨੇ ਕੁ ਸਿੱਖਾਂ ਨੂੰ ਅੱਗੇ ਜਾਣ ਦਾ ਮੌਕਾ ਮਿਲਦਾ ਹੈ ਉਹ ਝੱਟ ਦਾੜ੍ਹੀ-ਕੇਸ ਕਟਵਾ ਦਿੰਦੇ ਹਨ। ਸੰਸਾਰ ਦੀਆਂ ਖੇਡ ਜਥੇਬੰਦੀਆਂ ਸਿੱਖਾਂ ਦੇ ਕਕਾਰਾਂ ਨੂੰ ਪ੍ਰਵਾਨ ਨਹੀਂ ਕਰਦੀਆਂ। ਇਨ੍ਹਾਂ ਦੇ ਹੱਕ ਵਿਚ ਭਾਰਤ ਸਰਕਾਰ ਨੇ ਕਦੀ ਆਵਾਜ਼ ਨਹੀਂ ਉਠਾਈ। ਸਿੱਖ ਨੌਜਵਾਨ ਚਾਰੇ ਬੰਨਿਓ ਘਿਰੇ ਹੋਏ, ਸਿੱਖੀ ਵੱਲੋਂ ਮੂੰਹ ਫੇਰ ਲੈਂਦੇ ਹਨ। ਸ਼੍ਰੋਮਣੀ ਕਮੇਟੀ ਨੂੰ ਇੱਕ ਖੇਡ-ਵਿਭਾਗ ਸਥਾਪਤ ਕਰਨ ਵਿਚ ਦੇਰੀ ਨਹੀਂ ਕਰਨੀ ਚਾਹੀਦੀ। ਬਚਪਨ ਤੋਂ ਹੀ ਬੱਚਿਆਂ ਨੂੰ ਖੇਡਾਂ ਵਾਲੇ ਪਾਸੇ ਰੁਚਿਤ ਕੀਤਾ ਜਾਵੇ। ਵਧੀਆ ਖ਼ੁਰਾਕ ਅਤੇ ਯੋਗ ਸਿਖਲਾਈ ਦਾ ਪ੍ਰਬੰਧ ਹੋਵੇ। ਸੰਸਾਰ ਦੀਆਂ ਵੱਖੋ-ਵੱਖ ਟੀਮਾਂ ਨਾਲ ਦੋਸਤਾਨਾ ਖ਼ੇਡ ਮੁਕਾਬਲੇ ਕਰਵਾਏ ਜਾਣ। ਕਈ ਜੇਤੂ ਟੀਮਾਂ ਸੰਸਾਰ ਪੱਧਰ ਦੀਆਂ ਭੀ ਸਿੱਖ ਤਿਆਰ ਕਰ ਸਕਦੇ ਹਨ। ਫੁੱਟਬਾਲ, ਵਾਲੀਬਾਲ, ਹਾਕੀ, ਕਬੱਡੀ, ਕੁਸ਼ਤੀ ਆਦਿ ਤਾਂ ਪੰਜਾਬ ਦੀਆਂ ਖ਼ਾਸ ਖੇਡਾਂ ਹਨ। ਇਸ ਤਰ੍ਹਾਂ ਸਿੱਖ ਗੱਭਰੂਆਂ ਵਿਚ ਨਵਾਂ ਉਤਸ਼ਾਹ ਜਾਗੇਗਾ। ਉਹ ਸਿੱਖ ਹੋਣ ਤੇ ਮਾਣ ਮਹਿਸੂਸ ਕਰਨਗੇ। ਖ਼ਾਲਸਾ ਪੰਥ ਅਤੇ ਦੇਸ਼ ਨੂੰ ਚਾਰ ਚੰਨ ਲਾਉਣਗੇ। ਵਿਕਾਰਾਂ ਤੋਂ ਬਚਣਗੇ, ਤੇ ਪੰਥ ਦੀ ਚੜ੍ਹਦੀ ਕਲਾ ਹੋਵੇਗੀ।

**10. ਬੱਚਿਆਂ ਲਈ ਸਿੱਖਿਆ ਕੇਂਦਰ:** ਬਹੁਤੀ ਵਾਰੀ ਆਮ ਮਾਈ-ਭਾਈ ਮਹੀਨੇ ਕੁ ਮਗਰੋਂ ਜਾਂ ਕਿਸੇ ਖਾਸ ਗੁਰਪੁਰਬ ਤੇ ਹੀ ਗੁਰੂ ਘਰ ਫੇਰਾ ਪਾਉਂਦੇ ਹਨ। ਉਹ

ਭੀ ਬਹੁਤੇ ਕੇਵਲ ਸ਼ਰਧਾ ਵੱਸ ਹੀ ਜਾਂਦੇ ਹਨ, ਕਿਉਂਕਿ ਅੱਗੇ ਦਿਲ ਖਿਚਵਾਂ ਪ੍ਰੋਗਰਾਮ ਤਾਂ ਹੁੰਦਾ ਹੀ ਨਹੀਂ। ਮਾਤਾ-ਪਿਤਾ ਨਾਲ ਗਏ ਬੱਚੇ ਤਾਂ ਮਾਨੋ ਆਪਣੇ ਆਪ ਨੂੰ ਬੁਰੀ ਤਰ੍ਹਾਂ ਫਸੇ ਮਹਿਸੂਸ ਕਰਦੇ ਹਨ। ਬੱਚਿਆਂ ਦੀ ਦਿਲਚਸਪੀ ਦਾ ਕੇਂਦਰ ਗੁਰਦੁਆਰੇ ਵਿਚ ਕੜਾਹ ਪ੍ਰਸ਼ਾਦ ਹੀ ਹੁੰਦਾ ਹੈ, ਤੇ ਵੱਡਿਆਂ ਦੀ ਦਿਲਚਸਪੀ ਦਾ ਕੇਂਦਰ ਲੰਗਰ, ਤੇ ਬਸ। ਜੇ ਸਾਡੇ ਪ੍ਰਬੰਧਕਾਂ ਨੇ ਆਉਣ ਵਾਲੇ ਸਮੇਂ ਵਿਚ ਨਵੀਂ ਪਨੀਰੀ ਨੂੰ ਗੁਰੂ ਨਾਨਕ ਜੀ ਦੇ ਚਰਨਾਂ ਨਾਲ ਜੋੜਕੇ ਰੱਖਣਾ ਹੈ ਤਾਂ ਉਨ੍ਹਾਂ ਦੇ ਪਸੰਦੀਦਾ ਪ੍ਰੋਗਰਾਮ ਗੁਰੂ ਘਰਾਂ ਵਿਚ ਚਾਲੂ ਕਰਨੇ ਹੀ ਪੈਣਗੇ। ਬੱਚਿਆਂ ਦੇ ਖੇਡਣ ਲਈ ਗੁਰੂ ਘਰਾਂ ਦੇ ਨਾਲ ਪਾਰਕ ਤਿਆਰ ਕਰਨੇ ਹੀ ਪੈਣਗੇ। ਕਈ ਤਰ੍ਹਾਂ ਦੀਆਂ ਖੇਡਾਂ ਦਾ ਸਮਾਨ ਭੀ ਰੱਖਣਾ ਬਣਦਾ ਹੈ। ਸਿੱਖੀ ਕਿਰਦਾਰ ਨੂੰ ਕਾਇਮ ਅਤੇ ਹੋਰ ਦਿਲਕਸ਼ ਢੰਗਾਂ ਨਾਲ ਪੇਸ਼ ਕਰਨ ਵਾਲੇ ਅਖ਼ਬਾਰ ਰਸਾਲੇ ਮੰਗਵਾਉਣੇ ਜ਼ਰੂਰੀ ਹਨ। ਜੇ ਬੱਚਿਆਂ ਨੂੰ ਖੁਸ਼ੀ ਦੇਣ ਵਾਲਾ ਕੋਈ ਸਾਮਾਨ ਗੁਰੂ ਘਰ ਵਿਖੇ ਨਹੀਂ ਹੋਵੇਗਾ ਤਾਂ ਬੱਚੇ ਕਿਸੇ ਕੀਮਤ ਤੇ ਧਰਮ ਵਾਲੇ ਪਾਸੇ ਨਹੀਂ ਆ ਸਕਣਗੇ । ਕੀਰਤਨ, ਕਥਾ ਤਾਂ ਵੱਡਿਆਂ ਨੂੰ ਭੀ ਘੱਟ ਹੀ ਸਮਝ ਆਉਂਦੀ ਹੈ, ਭਲਾ ਬੱਚਿਆਂ ਨੂੰ ਕਿਵੇਂ ਸਮਝ ਆ ਸਕਦੀ ਹੈ। ਉਨ੍ਹਾਂ ਦੇ ਮਾਨਸਿਕ ਪੱਧਰ ਵਾਲੇ ਪ੍ਰੋਗਰਾਮ ਤਿਆਰ ਕਰਨੇ ਅਤੀ ਜ਼ਰੂਰੀ ਹਨ।

ਪੰਥਕ ਕਾਰਜ ਬੇਅੰਤ ਹਨ, ਸੇਵਾ ਦਾ ਦਾਇਰਾ ਵਿਸ਼ਾਲ ਹੈ। ਸਿੱਖਾਂ ਕੋਲ ਪੈਸੇ ਦੀ ਕੋਈ ਥੁੜ ਨਹੀਂ ਹੈ। ਨੌਜਵਾਨਾਂ ਦਾ ਖ਼ੂਨ ਬਹੁਤ ਜੋਸ਼ੀਲਾ ਹੁੰਦਾ ਹੈ। ਜੇ ਇਨ੍ਹਾਂ ਨੌਨਿਹਾਲਾਂ ਨੂੰ, ਯੋਗ ਸੇਧ ਤੇ ਸਿੱਖਿਆ ਨਾ ਦਿੱਤੀ ਗਈ, ਤਾਂ ਸਾਡੇ ਸਾਰਿਆਂ ਲਈ ਇਹ ਆਤਮ ਘਾਤ ਵਰਗੀ ਗੱਲ ਹੋਵੇਗੀ। ਰੁਜ਼ਗਾਰ ਦੇ ਸਾਧਨ ਲੱਭਣੇ ਪੈਣਗੇ, ਨੌਜਵਾਨਾਂ ਨੂੰ ਸਹੀ ਸੇਧ ਦੇਣ ਵਾਸਤੇ ਅਦਾਰੇ ਖੋਲ੍ਹਣੇ ਪੈਣਗੇ। ਆਪਣੀ ਸਭ ਤੋਂ ਵੱਡੀ ਪੂੰਜੀ (ਬੱਚਿਆਂ) ਨੂੰ ਸੰਭਾਲਣਾ ਵੱਡਿਆ ਦਾ ਪ੍ਰਥਮ ਇਖਲਾਕੀ ਫਰਜ ਹੈ। ਜਿਸ ਅਦਾਰੇ ਵਿਚ ਨੌਕਰੀ ਕਰਨੀ ਹੋਵੇ, ਉਸ ਦੀਆਂ ਸ਼ਰਤਾਂ ਮੰਨਣੀਆਂ ਹੀ ਪੈਂਦੀਆਂ ਹਨ। ਕੁਦਰਤੀ ਹੈ ਕਿ ਅਜਿਹੇ ਥਾਵਾਂ ਤੇ ਨੌਕਰੀ ਲੈਣ ਲਈ ਸਿੱਖੀ ਤਿਆਗਣੀ ਪੈ ਜਾਂਦੀ ਹੈ। ਹਰ ਇੱਕ ਗੁਰਦੁਆਰਾ ਆਰਥਕ ਪੱਖੋਂ ਕਮਜ਼ੋਰ ਪੰਜ-ਪੰਜ ਬੱਚਿਆਂ ਦੀ ਪੜ੍ਹਾਈ ਦੀ ਜ਼ਿੰਮੇਵਾਰੀ ਚੁੱਕੇ। ਕਮਜ਼ੋਰ ਪਰਿਵਾਰਾਂ ਦੀ ਯੋਗ ਸਹਾਇਤਾ ਕਰੇ। ਜੇ ਸੱਚਮੁੱਚ ਹੀ ਪੰਥ ਦੀ ਚੜ੍ਹਦੀ ਕਲਾ ਲੋਚਦੇ ਹਾਂ, ਤਾਂ ਬਿਆਨਾਂ ਨਾਲ ਜਾਂ ਕੇਵਲ ਫਿਕਰਮੰਦੀ ਪ੍ਰਗਟ ਕਰਨ ਨਾਲ, ਕੁੱਝ ਨਹੀਂ ਸੰਵਰਨਾ। ਅਮਲੀ ਤੌਰ ਤੇ ਕੋਈ ਠੋਸ ਕਾਰਜ ਕਰਨੇ ਪੈਣਗੇ। **ਕੇਵਲ ਧੂੰਆਂਧਾਰ ਭਾਸ਼ਣਾ ਨਾਲ ਮਤੇ ਪਾਸ ਕਰਨ ਨਾਲ, ਭੀੜਾਂ ਇਕੱਠੀਆਂ ਕਰ ਲੈਣ ਨਾਲ, ਖ਼ਾਲਸਾ ਮਾਰਚਾਂ ਨਾਲ, ਜੇਲ੍ਹ ਭਰੋ ਮੋਰਚੇ ਲਾ ਦੇਣ ਨਾਲ** ਕੁੱਝ ਨਹੀਂ ਬਣਨਾ।

ਸਤਿਗੁਰੂ ਸਾਹਿਬਾਨ ਨੇ ਅਮਲੀ ਤੌਰ ਤੇ ਵਡੇਰੇ ਕਾਰਜ ਕੀਤੇ। ਕਰੋੜਾਂ ਨੂੰ ਸਿੱਖੀ ਮੰਡਲ ਵਿਚ ਲਿਆਂਦਾ। ਜ਼ਾਲਮ ਸਰਕਾਰਾਂ ਨਾਲ ਲੰਮੀਆਂ ਜੰਗਾਂ ਲੜੀਆਂ, ਮਨੁੱਖਤਾ ਦੇ ਭਲੇ ਵਾਲੇ ਅਣਗਿਣਤ ਕਾਰਜ ਕੀਤੇ। ਅਸੀਂ ਸਾਰੇ ਸਾਧਨ ਅਤੇ ਸ਼ਾਂਤੀ ਵਾਲੇ ਸਮੇਂ ਵਿਚ ਭੀ ਜੱਥੇਬੰਦਕ ਤੌਰ ਤੇ ਵਡੇਰੇ ਪੰਥਕ ਕਾਰਜ ਨਹੀਂ ਕਰ ਸਕੇ। ਦੂਰ-ਅੰਦੇਸ਼ੀ ਵਾਲਾ, ਪੰਥਕ ਭਲੇ ਵਾਲਾ, ਕੋਈ ਭੀ ਕਾਰਜ ਉਲੀਕਣ ਤੋਂ ਅਸਮਰਥ ਹਾਂ। ਮਾਨੋ ਤੇਲੀ ਦੇ ਬਲਦ ਵਾਂਗ ਸਫ਼ਰ ਤਾਂ ਬਹੁਤ ਕੀਤਾ, ਥੱਕ ਕੇ ਚੂਰ-ਚੂਰ ਹੋ ਗਏ ਪਰ ਪੁੱਜੇ ਕਿਤੇ ਭੀ ਨਹੀਂ, ਮੰਜ਼ਿਲ ਦਾ ਕੋਈ ਥਹੁ ਪਤਾ ਨਹੀਂ। ਅੱਖਾਂ ਤੇ ਅਗਿਆਨਤਾ ਅਤੇ ਖ਼ੁਦਗਰਜੀ ਦੀ ਮੋਟੀ ਪੱਟੀ ਜੁ ਬੱਝੀ ਹੋਈ ਹੈ। ਸਤਿਗੁਰੂ ਜੀ ਦੇ ਚਰਨਾਂ ਵਿਚ ਦੋਵੇਂ ਹੱਥ ਜੋੜਕੇ ਬੇਨਤੀ ਹੈ ਕਿ ਜਿਨ੍ਹਾਂ ਦੇ ਹੱਥ ਤਾਕਤ ਬਖ਼ਸ਼ੀ ਹੈ, ਉਨ੍ਹਾਂ ਨੂੰ ਕੁੱਝ ਪੰਥਕ ਕਾਰਜ ਕਰਨ ਦੀ ਸੂਝ-ਬੂਝ ਅਤੇ ਸਮਰੱਥਾ ਬਖ਼ਸ਼ਿਸ਼ ਕਰਨ। ਮਾਰਗ ਵਿਖਾਲ ਦੇਣ, ਸਾਡਾ ਲੋਕ-ਪ੍ਰਲੋਕ ਸੁਹੇਲਾ ਹੋ ਜਾਵੇਗਾ।

ਫਿਰਿ ਫਿਰਿ ਫਾਹੀ ਫਾਸੈ ਕਊਆ।। ਫਿਰ ਫਿਰਿ ਪਛੁਤਾਨਾ ਅਬ ਕਿਆ ਹੂਆ।।
ਫਾਥਾ ਚੋ ਚੁਗੈ ਨਹੀ ਬੁਝੈ।। ਸਤਿਗੁਰੂ ਮਿਲੈ ਤ ਆਖੀ ਸੂਝੇ।। (935)



# ਜਾਹਰਾ ਕਰਾਮਾਤ

ਅਸੀਂ ਆਮ ਕੰਮ ਕਾਜੀ ਸੰਸਾਰੀ ਲੋਕ ਉਪਜੀਵਕਾ ਕਮਾਉਣ ਵਾਸਤੇ, ਲਗਾਤਾਰ ਮਿਹਨਤ ਮਜਦੂਰੀ ਕਰਦੇ ਆ ਰਹੇ ਹਾਂ। ਸਾਡੇ ਕੋਲ ਕਿਸੇ ਦੀ ਸੇਵਾ ਕਰਨ ਦਾ ਵਕਤ ਨਹੀਂ। ਕਿਸੇ ਦੀ ਦੁੱਖ ਤਕਲੀਫ ਸੁਣ ਕੇ ਮਦਦ ਕਰਨ ਦਾ ਸਮਾਂ ਨਹੀਂ। ਕੱਪੜੇ ਲੀੜੇ ਦੇ ਕੇ ਕਿਸੇ ਦਾ ਤਨ ਢਕਣ ਦਾ ਨੇਕ ਇਰਾਦਾ ਨਹੀਂ। ਪਰ ਜੇ ਕੋਈ ਬਹੁਤ ਵੱਡੀ ਰਕਮ ਮੰਗ ਲਵੇ ਤਾਂ? ਸਾਡਾ ਘਰ ਜੇ ਕੋਈ ਦਸਵੰਧ ਰੂਪ ਵਿਚ ਹੀ ਲੈਣਾ ਚਾਹੇ ਤਾਂ ਸਾਰੀ ਜਮੀਨ ਜੋ ਔਖਿਆਂ ਹੋ ਕੇ, ਕਰੜੀ ਮਿਹਨਤ ਕਰਕੇ ਅਸਾਂ ਬਣਾਈ ਹੈ, ਉਹੀ ਸਾਥੋਂ ਮੰਗ ਲਵੇ ਤਾਂ ਸਾਡੇ ਮਨ ਤੇ ਕੀ ਗੁਜਰੇਗੀ? ਕੀ ਅਸੀਂ ਅਪਣਾ ਸਾਰਾ ਕੁਝ ਕਿਸੇ ਹੋਰ ਦੇ ਹਵਾਲੇ ਕਰ ਦਿਆਂਗੇ? ਪਰ ਦਿਲ ਤੇ ਹੱਥ ਰੱਖਕੇ ਇੱਕ ਵਾਰੀ ਫਿਰ ਸੋਚੀਏ ! ਜੇ ਕੋਈ ਸਾਡੇ ਜਿਗਰ ਦੇ ਟੁਕੜੇ ਲਾਡਾਂ ਨਾਲ ਪਾਲੇ, ਭਵਿੱਖ ਦਾ ਆਸਰਾ ਬੁਢਾਪੇ ਦੀ ਡੰਗੋਰੀ, ਸਾਡੇ ਪੁੱਤਰ ਦੀ ਕੋਈ ਕੁਰਬਾਨੀ ਮੰਗ ਲਵੇ ਤਾਂ ! ਅਸੀਂ ਗਸ਼ ਖਾ ਕੇ ਡਿਗ ਪਵਾਂਗੇ। ਕੁਰਬਾਨੀ ਮੰਗਣ ਵਾਲੇ ਦੀ ਸ਼ਕਲ ਤੱਕ ਵੇਖਣੀ ਪਸੰਦ ਨਹੀਂ ਕਰਾਂਗੇ। ਜੇ ਸਾਡਾ ਹੀ ਸਿਰ ਕੋਈ ਲੈਣਾ ਚਾਹੇ ਫਿਰ ਤਾਂ ਮਾਨੋ ਸਾਡੇ ਲਈ ਪਰਲੋ ਹੀ ਆ ਗਈ ਸਮਝੋ। ਜਾਨ ਬੜੀ ਪਿਆਰੀ ਹੈ, ਮਰਨ ਕਿਨਾਰੇ ਪਿਆ ਇਨਸਾਨ ਭੀ ਆਖਰੀ ਸੁਆਸਾਂ ਤੱਕ ਜਿੰਦਗੀ ਜਿਉਣ ਦੀ ਲਾਲਸਾ ਰੱਖਦਾ ਹੈ। ਹੁਣ ਮੁੜ ਤੋਂ ਪਿਛੋਕੜ ਵਿਚ ਝਾਤ ਮਾਰੀਏ। ਸਤਿਗੁਰੂ ਸਾਹਿਬਾਨ ਨੇ ਸਿੱਖਾਂ ਕੋਲੋਂ ਜੋ ਲੈਣਾ ਚਾਹਿਆ ਉਹੀ ਅਰਪਣ ਕੀਤਾ ਗਿਆ। ਖਾਲਸੇ ਦੀ ਸੰਪੂਰਣਤਾ ਵਕਤ ਦਸਮ ਪਾਤਸਾਹ ਹਜੂਰ ਨੇ ਹੋਰ ਬਹੁਤ ਕੁਝ ਸਿੱਖ ਸੇਵਕਾਂ ਤੋਂ ਦਰਸ਼ਨੀ ਭੇਟ ਵਜੋਂ ਲਿਆ, ਤੇ ਅੰਤ ਸਿਰ ਦੀ ਅਨੋਖੀ ਮੰਗ ਰੱਖ ਦਿੱਤੀ। ਇੱਕ ਦੋ ਤਿੰਨ ....ਤੇ ਵਾਰੀ ਵਾਰੀ ਪੰਜ ਨੌਜਵਾਨ ਪੰਜ ਭੂਤਕ ਸਰੀਰ ਦਾ ਜਿਉਣ ਮੋਹ ਤਿਆਗ ਕੇ ਮੌਤ ਨੂੰ ਗਲਵਕੜੀ ਪਾਉਣ ਲਈ ਤਿਆਰ ਖੜੇ ਸਨ –

ਤਨੁ ਮਨੁ ਧਨੁ ਹਰਿ ਆਗੈ ਰਾਖਿਆ।।
ਨਾਨਕ ਕਹੈ ਮਹਾ ਰਸ ਚਾਖਿਆ।। (ਮ–1–1242)

ਜੀ ਹਾਂ ਇਹ ਸੀ ਜਾਹਰਾ ਕਰਾਮਾਤ।

ਬਹੁਤ ਪਿੱਛੇ ਵੱਲ ਸੁਰਤੀ ਬਿਰਤੀ ਲੈ ਜਾਈਏ ਤਾਂ ਪਤਾ ਲਗਦਾ ਹੈ ਕਿ ਹਜਾਰਾਂ ਸਾਲ ਪਹਿਲਾਂ ਪੱਛਮੀ ਏਸ਼ੀਆ ਦੇ ਕਿਸੇ ਅਸਥਾਨ ਤੋਂ ਆਰੀਅਨ ਟੋਲੇ ਉੱਠੇ। ਮਾਰੋ ਮਾਰ ਕਰਦੇ ਤਬਾਹੀ ਮਚਾਉਂਦੇ ਭਾਰਤ ਵਿਚ ਦਾਖਲ ਹੋਏ। ਭਾਰਤ ਦੀ ਪੁਰਾਤਨ ਸੱਭਿਅਤਾ, ਪੁਰਾਣਾ ਧਰਮ, ਮਨੁੱਖਤਾ ਦੀਆਂ ਸਭ ਕੀਮਤੀ ਯਾਦਾਂ ਮਿੱਟੀ ਵਿਚ ਮਿਲਾ ਦਿੱਤੀਆਂ। ਨਵੀਂ ਆਰੀਅਨ ਜਾਂ ਬ੍ਰਾਹਮਣੀ ਸੋਚ ਹਾਰੇ ਹੋਏ ਜੀਵਤ ਲੋਕਾਂ ਤੇ ਠੋਸ ਦਿੱਤੀ ਗਈ। ਤਿੰਨ ਕੁ ਹਜਾਰ ਸਾਲ ਪਹਿਲਾਂ ਯੂਨਾਨ ਨਿਵਾਸੀ ਸਿਕੰਦਰ ਨੇ ਭਾਰਤ ਤੇ ਧਾਵਾ ਬੋਲ ਦਿੱਤਾ। ਉੱਤਰੀ ਭਾਰਤ ਦੇ ਵੱਡੇ ਹਿੱਸੇ ਨੂੰ ਸਾੜ ਫੂਕ ਤੇ ਲੁੱਟ ਕੇ ਵਾਪਸ ਪਰਤ ਗਿਆ। ਲੰਮੇ ਅਰਸੇ ਤੱਕ ਅੰਦਰੂਨੀ ਗੜਬੜ ਚਲਦੀ ਰਹੀ। ਬ੍ਰਾਹਮਣੀ ਸੋਚ ਨੇ ਜਾਤ ਪਾਤੀ ਵੰਡੀਆਂ, ਮੂਰਤੀ ਪੂਜਾ, ਅਵਤਾਰਵਾਦ, ਤੀਰਥ ਰਟਣ ਤੇ ਪਰਿਵਾਰਿਕ ਜਿੰਦਗੀ ਦੇ ਤਿਆਗ ਵਰਗੇ ਸੰਕਲਪ ਦੇਸ ਵਾਸੀਆਂ ਦੇ ਅੰਦਰ ਠੋਸ ਦਿੱਤੇ। ਤੇ ਲੋਕੀ ਇੱਕ ਉਪਰਾਮਤਾ ਵਾਲੀ, ਕਮਜੋਰ ਜਹਿਨੀਅਤ ਵਾਲੀ, ਗੈਰ ਜ਼ਿੰਮੇਵਾਰੀ ਵਾਲੀ ਜ਼ਿੰਦਗੀ ਜਿਉਣ ਲੱਗੇ। ਅਜਿਹੇ ਹਾਲਾਤ ਦਾ ਫਾਇਦਾ ਉਠਾਉਣ ਲਈ 712 ਈਸਵੀ ਵਿਚ ਇੱਕ ਮੁਸਲਮਾਨ ਧਾੜਵੀ 500 ਸਾਥੀ ਲੈ ਕੇ ਭਾਰਤ ਵਿਚ ਆ ਧਮਕਿਆ। ਬਿਨਾ ਰੋਕ ਟੋਕ ਉਹ ਮਹੀਨਿਆਂ ਬੱਧੀ, ਸੋਨਾ ਚਾਂਦੀ ਹੀਰੇ ਮੋਤੀ, ਰੂਪ ਤੇ ਜੋਬਨ ਬੇਖੌਫ ਹੋ ਕੇ ਲੁੱਟਦਾ ਰਿਹਾ। ਊਠ ਖੱਚਰਾਂ ਖੋਤੇ, ਸਾਮਾਨ ਨਾਲ ਲੱਦਕੇ ਮਾਲਾ ਮਾਲ ਹੋ ਕੇ ਵਾਪਸ ਪਰਤ ਗਿਆ। ਕਿਸੇ ਨੇ ਉਸ ਅੱਗੇ ਅੱਖ ਚੁੱਕ ਕੇ ਨਾਂ ਵੇਖਿਆ।

ਬਸ ਫਿਰ ਕੀ ਸੀ ਅਰਬ ਮੁਲਕਾਂ ਨੂੰ ਪਤਾ ਲੱਗ ਗਿਆ ਕਿ ਭਾਰਤ ਨੂੰ ਜਦੋਂ ਜੀ ਚਾਹੇ ਬਿਨਾਂ ਡਰ ਭੈ ਤੋਂ ਲੁੱਟਿਆ ਜਾ ਸਕਦਾ ਹੈ। ਕੇਵਲ 500 ਡਾਕੂ ਕਰੋੜਾਂ ਤੇ ਭਾਰੂ ਹਨ, ਕਰੋੜਾਂ ਵਿਚ ਇੰਨੀ ਜੁਅਰੱਤ ਨਹੀਂ ਕਿ ਉਹ 500 ਦਾ ਰਾਹ ਰੋਕ ਸਕਣ, ਲੁੱਟਿਆ ਜਾ ਰਿਹਾ ਦੇਸ਼, ਧੀਆਂ ਦੀ ਇੱਜਤ ਬਚਾ ਸਕਣ। ਮੁਹੰਮਦ ਗੌਰੀ, ਮਹਿਮੂਦ ਗਜ਼ਨਵੀ, ਬਾਬਰ, ਮੰਗੋਲ ਪਠਾਣ, ਗੁਲਾਮ ਵੰਸੀ, ਮੁਗਲ ....। ਅਣਗਿਣਤ ਧਾੜਵੀਆਂ ਦੇਸ਼ ਨੂੰ ਪੈਰਾਂ ਹੇਠ ਮਧੋਲਿਆ। ਕਿਸੇ ਵਿਚ ਸਾਹ ਸਤ ਨਾ ਰਿਹਾ ਕਿ ਮੁਕਾਬਲਾ ਕਰ ਸਕੇ। ਸਗੋਂ ਵਿਲਕਦੇ ਮੁਸੂਮਾਂ ਨੂੰ ਛੱਡ ਕੇ, ਜਾਰੋ ਜਾਰ ਰੋਂਦੀਆਂ ਬਹੂ ਬੇਟੀਆਂ ਨੂੰ ਛਡ ਕੇ, ਤਨ ਦੇ ਕੱਪੜੇ ਤੱਕ ਤਿਆਗ ਕੇ "ਭਗਤੀ ਤਪੱਸਿਆ ਕਰਨ" ਪਹਾੜਾਂ ਜੰਗਲਾਂ ਦੀਆਂ ਖੁੱਡਾਂ ਵਿਚ ਜਾ ਲੁਕੇ। "ਸਿਧ ਛਪਿ ਬੈਠੇ ਪਰਬਤੀ।" ਪੱਛਮ ਵਿਚੋਂ ਉੱਠੇ ਇੱਕੋ ਲਲਕਾਰੇ ਨਾਲ ਸਾਰਾ ਭਾਰਤ ਥਰ ਥਰ ਕੰਬਣ ਲੱਗ ਜਾਂਦਾ ਸੀ।

"ਫਿਰ ਉਠੀ ਆਖਿਰ ਸਦਾਅ ਤੌਹੀਦ ਕੀ ਪੰਜਾਬ ਸੇ।
ਹਿੰਦ ਕੋ ਇੱਕ ਮਰਦਿ ਕਾਮਲ ਨੇ ਜਗਾਇਆ ਖਾਬ ਸੇ" (ਇਕਬਾਲ)

ਸਤਿਗੁਰੂ ਨਾਨਕ ਸਾਹਿਬ ਜੀ ਮੈਦਾਨ ਵਿਚ ਨਿੱਤਰੇ। ਉਹਨਾਂ ਅਪਣੀ ਕਰਾਂਤੀਕਾਰੀ ਵਿਚਾਰਧਾਰਾ ਨੂੰ ਕਾਮਯਾਬੀ ਨਾਲ ਪ੍ਰਚਾਰਿਆ ਤੇ ਅੱਗੇ ਟੋਰਿਆ। ਗੁਰੂ ਨਾਨਕ ਇਨਕਲਾਬ ਦੀ ਸਿਖਰਲੀ ਕੜੀ ਸੀ ਦਸਮ ਪਾਤਸਾਹ ਹਜ਼ੂਰ।

ਅਪਣੀਆਂ ਮਨ ਦੀਆਂ ਅੱਖਾਂ ਅੱਗੇ ਨਕਸਾ ਫੈਲਾ ਲਈਏ ਚਮਕੌਰ ਸਾਹਿਬ ਦੀ ਕੱਚੀ ਗੜੀ ਦਾ। ਅਨੰਦਪੁਰ ਸਾਹਿਬ ਵਿਖੇ ਕਰੀਬ ਅੱਠ ਮਹੀਨੇ ਸਤਿਗੁਰੂ ਜੀ ਨੂੰ ਅਪਣੀ ਰੱਖਿਆ ਲਈ ਜੰਗ ਲੜਨੀ ਪਈ। ਦਸੰਬਰ 1705 ਨੂੰ ਅਨੰਦਪੁਰ ਛਡ ਕੇ ਚਲ ਪਏ ਅਣਜਾਣੇ ਰਾਹਾਂ ਵੱਲ। ਸਰਸਾ ਤੇ ਫਿਰ ਘਮਸਾਣ ਦੀ ਜੰਗ ਹੋਈ, ਅਨੇਕ ਸ਼ਹੀਦੀਆਂ। ਕੋਟਲਾ ਨਿਹੰਗ ਵਿਖੇ ਭੱਠੇ ਵਿਚ ਕੱਪੜੇ ਸੁਕਾ ਕੇ ਸਰੀਰ ਨਿੱਘੇ ਕੀਤੇ, ਜੋ ਪ੍ਰਾਪਤ ਹੋਇਆ ਰੁੱਖਾ ਸੁੱਖਾ ਛਕ ਕੇ ਜਾ ਪੁਜੇ ਕੱਚੀ ਗੜੀ ਚਮਕੌਰ ਸਾਹਿਬ ਵਿਚ। ਸਤਿਗੁਰੂ ਜੀ। ਦੋ ਵਡੇ ਸਾਹਿਬਜ਼ਾਦੇ ਤੇ ਪੰਜ ਪਿਆਰੇ ....ਕੁਲ ਗਿਣਤੀ ਚੁਤਾਲੀ। ਬਾਕੀ ਸ਼ਹੀਦੀਆਂ ਪਾ ਗਏ, ਕੁਝ ਮਾਰੂ ਹੱਲਿਆਂ ਵਿਚ ਵਿੱਛੜ ਗਏ। ਬਾਕੀ ਬਚੇ ਕੁਝ ਬਿਮਾਰ ਹਨ, ਭੁੱਖੇ ਹਨ, ਜਖਮੀ ਹਨ, ਸਰੀਰਕ ਲੋੜਾਂ ਵਾਲੇ ਸਾਮਾਨ ਤੋਂ ਭੀ ਸੱਖਣੇ ਹਨ। ਜੰਗ ਲੜਨ ਵਾਸਤੇ ਬੜੇ ਸਾਧਾਰਣ ਜਿਹੇ ਹਥਿਆਰ ਹਨ। ਪੇਟ ਪੂਰਤੀ ਵਾਸਤੇ ਰਸਦ ਦੀ ਅਣਹੋਂਦ ਹੈ। ਘੋੜੇ ਸਾਰਿਆਂ ਕੋਲ ਨਹੀ ਹਨ, ਜੋ ਹਨ ਭੁੱਖ ਨਾਲ ਕਮਜੋਰ ਹੋ ਚੁਕੇ ਹਨ। ਬਾਹਰੋਂ ਕੋਈ ਸਹਾਇਤਾ ਆਉਣ ਦੀ ਆਸ ਨਹੀਂ। ਦੁਸ਼ਮਣ ਦਾ ਬਘਿਆੜ ਦਲ ਨੋਚ ਖਾਣ ਵਾਸਤੇ ਧਾਈ ਕਰਦਾ ਆ ਰਿਹਾ ਹੈ। ਪਿੰਡਾਂ ਦੀਆਂ ਮੁਸਲਮਾਨ ਵਾਹਰਾਂ ਨੇ, ਥਾਂ ਥਾਂ ਸਤਿਗੁਰੂ ਜੀ ਨੂੰ ਅੱਗੇ ਵਧਣ ਤੋਂ ਰੋਕ ਪਾਈ। ਪਰ ਸਤਿਗੁਰੂ ਦੇ ਲਾਡਲੇ ਮਨ ਕਰਕੇ ਪੂਰੀ ਚੜ੍ਹਦੀ ਕਲਾ ਵਿਚ ਹਨ। ਇਸ ਲਾਸਾਨੀ ਦ੍ਰਿਸ਼ ਨੂੰ ਯੋਗੀ ਅੱਲਾ ਯਾਰ ਖਾਂ ਇਉਂ ਬਿਆਨ ਕਰਦਾ ਹੈ –

"ਜਿਸ ਦਮ ਹੂਏ ਚਮਕੌਰ ਮੇਂ ਸਿੰਘੋਂ ਕੇ ਉਤਾਰੇ।
ਝੁਲਾਏ ਹੂਏ ਸ਼ੇਰ ਥੇ ਸਭ ਗੈਜ ਕੇ ਮਾਰੇ।
ਆਂਖੋ ਸੇ ਨਿਕਲ ਰਹੇ ਥੇ ਦਲੇਰੋਂ ਕੇ ਸ਼ਰਾਰੇ।
ਸਤਿਗੁਰ ਕੇ ਸਿਵਾ ਔਰ ਗਜ਼ਬਨਾਕ ਥੇ ਸਾਰੇ।
ਕਹਿਤੇ ਥੇ ਇਜਾਜਤ ਨਹੀ ਹੈ ਹਮੇ ਰਣ ਕੀ।
ਮਿੱਟੀ ਤੱਕ ਉੜਾ ਸਕਤੇ ਹੈਂ ਦੁਸਮਣ ਕੇ ਚਮਨ ਕੀ"।

ਇਹ ਕੋਈ ਮਜਬੂਤ ਕਿਲਾ ਨਹੀ ਸੀ। ਕੇਵਲ ਇੱਕ ਚੰਗੇ ਜਿਮੀਂਦਾਰ ਦਾ ਬਾਹਰ ਵਾਲਾ ਖੁੱਲਾ ਘਰ ਸੀ। ਜਿਸ ਨੂੰ ਦੁਆਲੇ ਕੰਧ ਕਰਕੇ ਵਗਲਿਆ ਹੋਇਆ ਸੀ। ਕੁਝ ਕਮਰਿਆਂ ਤੋਂ ਇਲਾਵਾ ਇੱਕ ਛੋਟਾ ਜਿਹਾ ਚੁਬਾਰਾ ਭੀ ਸੀ। ਬਸ ਇਹੀ ਸੀ ਸਤਿਗੁਰੂ

ਜੀ ਲਈ ਮੋਰਚੇਬੰਦੀ ਦਾ ਸਾਮਾਨ। ਤੇ ਬਾਹਰ ਅਣਗਿਣਤ ਫੌਜਾਂ, ਕਹਿੰਦੇ ਕਹਾਉਂਦੇ ਤਜਰਬੇ ਕਾਰ ਖਾਨਦਾਨੀ ਲੜਾਕੂ ਜਰਨੈਲ। ਖਾਣ ਪੀਣ ਦੀ ਕੋਈ ਤੋਟ ਨਹੀਂ। ਜੰਗੀ ਸਾਮਾਨ ਅਸਲਾ ਬਾਰੂਦ ਦੇ ਅਥਾਹ ਭੰਡਾਰ ਮੌਜੂਦ ਹਨ। ਹਕੂਮਤ ਵੱਲੋਂ ਹਰ ਸਮੇਂ ਹੋਰ ਸਹਾਇਤਾ ਪੁੱਜ ਰਹੀ ਹੈ। ਪਿੰਡਾਂ ਵਿਚੋਂ ਲੁੱਟ ਮਾਰ ਕਰਕੇ ਫੌਜ ਆਪਣੀਆਂ ਲੋੜਾਂ ਦੀ ਪੂਰਤੀ ਸਹਿਜੇ ਹੀ ਕਰ ਸਕਦੀ ਹੈ। ਹਾਥੀ, ਘੋੜੇ, ਤੋਪਖਾਨਾ, ਜੰਬੂਰੇ, ਰਹਿਕਲੇ, ਤੀਰ ਤਲਵਾਰ ...ਏਸ਼ੀਆ ਦੀ ਵੱਡੀ ਤਾਕਤ ਦਾ ਤਾਜਦਾਰ ਔਰੰਗਜੇਬ ਜਿਸ ਦੀ ਸਰਪ੍ਰਸਤੀ ਕਰ ਰਿਹਾ ਸੀ। ਮੁਕਾਬਲਾ ਆਟੇ ਅਤੇ ਲੂਣ ਜਿੰਨਾ ਭੀ ਨਹੀਂ। ਪਰ ਸਤਿਗੁਰੂ ਜੀ ਹਥਿਆਰ ਸੁੱਟ ਕੇ ਹਾਰ ਮੰਨਣ ਲਈ ਕਦਾਪ ਤਿਆਰ ਨਹੀਂ। ਸਿੱਖਾਂ ਦੇ ਹੌਸਲੇ ਬੁਲੰਦ ਹਨ। ਸਾਹਿਬਜ਼ਾਦੇ ਜੰਗ ਵਿਚ ਕੁੱਦ ਪੈਣ ਲਈ ਉਤਾਵਲੇ ਹਨ।

ਜਿਸ ਦਿਨ ਤੋਂ ਸਤਿਗੁਰੂ ਜੀ ਗੁਰੂ ਨਾਨਕ ਸਾਹਿਬ ਜੀ ਦੀ ਗੱਦੀ ਤੇ ਬਿਰਾਜਮਾਨ ਹੋਏ ਹਨ, ਪਾਪੀ ਟੋਲਿਆਂ ਨੇ ਸਦਾ ਹੀ ਮੁਸ਼ਕਲਾਂ ਖੜੀਆਂ ਕੀਤੀਆਂ। ਪਹਿਲਾਂ ਪਿਤਾ ਜੀ ਦੀ ਸ਼ਹੀਦੀ। ਭੰਗਾਣੀ ਦਾ ਜੰਗ, ਨਾਦੌਣ ਦਾ ਜੰਗ। ਚਮਕੌਰ ਵਿਖੇ ਹੀ ਇੱਕ ਪਹਿਲਾਂ ਹੋਈ ਜੰਗ। ਅਨੰਦਪੁਰ ਵਿਖੇ ਕਈ ਜੰਗਾਂ। ਮਾਤਾ ਜੀ ਤੇ ਛੋਟੇ ਲਾਲਾਂ ਦਾ ਵਿਛੋੜਾ। ਸਤਿਕਾਰਯੋਗ ਮਾਤਾਵਾਂ ਦਾ ਕੋਈ ਥਹੁ ਪਤਾ ਨਹੀ ਤੇ ਅੱਜ ਫਿਰ ਨਵਾਂ ਖੂਨੀ ਇਮਤਿਹਾਨ। ਕਵੀ ਅੱਲਾ ਯਾਰ ਖਾਂ ਯੋਗੀ ਦੀ ਜ਼ਬਾਨੀ –

ਕਿਸ ਸਬਰ ਸੇ ਹਰ ਏਕ ਕੜੀ ਤੂਨੇ ਉਠਾਈ।
ਕਿਸ ਸਬਰ ਸੇ ਹਰ ਚੋਟ ਕਲੇਜੇ ਪੇ ਹੈ ਖਾਈ।
ਵਾਲਦ ਕੋ ਕਟਾਇਆ ਕਭੀ ਔਲਾਦ ਕਟਾਈ।
ਕੀ ਫਿਕਰ ਮੇ ਫਾਕੋਂ ਮੇਂ ਹਜਾਰੋਂ ਸੇ ਲੜਾਈ।
ਜਿਸ ਰਣ ਮੇ ਲੜਾ ਬੇਸਰੋ ਸਾਮਾਨ ਲੜਾ ਤੂੰ।
ਸੌ ਸਿੰਘ ਲੀਏ ਲਾਖੋਂ ਪੇ ਜਾ ਪੜਾ ਤੂੰ।

ਵਿਸਥਾਰ ਭੈ ਕਾਰਣ ਇਸ ਅਨੋਖੀ ਜੰਗ ਦਾ ਸਾਰਾ ਹਾਲ ਲਿਖਣਾ ਸੰਭਵ ਨਹੀਂ ਹੈ। ਕੋਈ ਅੱਠ ਸਿੰਘਾਂ ਦਾ ਜਥਾ ਸਾਧਾਰਣ ਜਿਹੇ ਹਥਿਆਰਾਂ ਨਾਲ ਤਿਆਰ ਹੋ ਕੇ ਲੱਖਾਂ ਦੁਸਮਣਾਂ ਨਾਲ ਮੁਕਾਬਲੇ ਵਾਸਤੇ ਗੜ੍ਹੀ ਵਿਚੋਂ ਜੈਕਾਰੇ ਗਜਾਉਂਦਾ ਬਾਹਰ ਆਉਂਦਾ ਹੈ, ਬਹੁਤ ਸਾਰੇ ਪਾਮਰਾਂ ਨੂੰ ਸਦਾ ਦੀ ਨੀਂਦ ਸੁਲਾ ਕੇ ਖੁਦ ਸ਼ਹੀਦ ਹੋ ਜਾਂਦਾ ਹੈ। ਫਿਰ ਪੰਜ ਸਿੱਖਾਂ ਦਾ ਜਥਾ ਸੇਰਾਂ ਵਾਂਗ ਗਰਜਦਾ ਬੇਖੌਫ ਬਾਹਰ ਨਿਕਲਦਾ ਹੈ। ਲਾਸ਼ਾਂ ਦੇ ਸੱਥਰ ਵਿਛਾ ਕੇ ਖੁਦ ਲੇਖੇ ਲੱਗ ਜਾਂਦਾ ਹੈ। ਇੱਕ ਹੋਰ ਜਥਾ ਤਿਆਰ ਹੋ ਕੇ ਟੂਰਨ ਲਗਾ ਤਾਂ ਇਹਨਾਂ ਲਈ ਘੋੜੇ ਨਹੀਂ ਹਨ। ਇਹ ਪੈਦਲ ਹੀ ਬੋਲੇ ਸੋ ਨਿਹਾਲ ਦੇ ਜੈਕਾਰੇ ਗਜਾਉਂਦੇ

ਦੁਸ਼ਮਣ ਤੇ ਜਾ ਪਏ। ਸਤਿਗੁਰੂ ਜੀ ਜੋਸ਼ੀਲੇ ਜੈਕਾਰਿਆਂ ਨਾਲ, ਅਤੇ ਸ਼ੂਕਦੇ ਅਚੁੱਕ ਤੀਰਾਂ ਨਾਲ, ਇਹਨਾਂ ਜਾਂ ਬਾਜਾਂ ਦੀ ਸਹਾਇਤਾ ਕਰਦੇ ਰਹੇ। ਅਠੱਤੀ ਸ਼ੂਰਮੇ ਸਿੰਘ ਦੋ ਵੱਡੇ ਬਹਾਦਰ ਸਾਹਿਬਜ਼ਾਦੇ– ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਇਸ "ਸਿੱਖਾਂ ਦੀ ਕਰਬਲਾਂ" ਵਿਚ ਸ਼ਹੀਦੀ ਪਾ ਗਏ। ਰਾਤ ਸਮੇਂ ਸਤਿਗੁਰੂ ਜੀ ਤਿੰਨ ਸਿੱਖਾਂ ਸਮੇਤ ਬਚ ਕੇ ਸਹੀ ਸਲਾਮਤ ਬਾਹਰ ਚਲੇ ਗਏ।

ਹੁਣ ਦੁਬਾਰਾ ਉਹ ਨਕਸਾ ਅੱਖਾਂ ਅੱਗੇ ਲਿਆਓ। ਮੁਹੰਮਦ ਬਿਨ ਕਾਸਮ 712 ਈਸਵੀ ਵਿਚ 500 ਧਾੜਵੀਆ ਨਾਲ, ਕਰੋੜਾਂ ਹਿਦਵਾਸੀਆਂ ਨੂੰ ਲੁੱਟ ਕੇ ਬਿਨਾ ਡਰ ਭੈ, ਸਹੀ ਸਲਾਮਤ ਵਾਪਸ ਚਲਾ ਗਿਆ ਸੀ। ਹਿੰਦ ਦੀ ਲੁੱਟ ਦਾ ਰਾਹ ਪੱਧਰਾ ਕਰ ਗਿਆ ਸੀ। ਇਸ ਚਮਕੌਰ ਦੀ ਜੰਗ ਵਿਚ ਬਾਹਰ ਲੱਖਾਂ ਫੌਜਾਂ ਵੱਲੋਂ ਪਾਇਆ ਗਿਆ ਘੇਰਾ, ਮਾਰੂ ਹਥਿਆਰ, ਵੱਡੀ ਹਕੂਮਤ ....। ਦੂਜੇ ਪਾਸੇ ਜਖਮੀ, ਬਿਮਾਰ, ਭੁੱਖੇ ਪਿਆਸੇ, ਥੱਕੇ ਹੋਏ, ਬਿਨਾ ਜੰਗੀ ਸਾਮਾਨ ਤੋਂ ਕੇਵਲ 43 ਸਿੰਘ ਸੂਰਮੇ ਅਤੇ ਸਤਿਗੁਰੂ ਜੀ। ਗੁਰੂ ਨਾਨਕ ਸਾਹਿਬ ਦੀ ਬੇਜੋੜ ਉੱਤਮ ਵਿਚਾਰਧਾਰਾ ਨੇ ਮਨੁੱਖਤਾ ਵਿਚ ਜੋ ਕਰਾਂਤੀਕਾਰੀ ਪਲਟਾ ਲਿਆਂਦਾ, ਇਹ ਉਸਦਾ ਪਰਤੱਖ ਇਮਤਿਹਾਨ ਸੀ। ਬਾਹਰ ਡੇਰਾ ਜਮਾਈ ਬੈਠੇ ਖੂੰਖਾਰ ਦੁਸ਼ਮਣ ਨੇ, ਜਾਨ ਬਖਸ਼ ਦੇਣ ਦੇ ਲਾਲਚ ਸੁੱਟੇ। ਵੱਡੇ ਅਹੁਦੇ ਦੇਣ ਦੀਆਂ ਪੇਸਕਸਾਂ ਕੀਤੀਆਂ। ਤਸੀਹੇ ਦੇ ਕੇ ਤੜਫਾ ਤੜਫਾ, ਕਤਲ ਕਰ ਦੇਣ ਦੀਆਂ ਭਬਕੀਆਂ ਭੀ ਛੱਡੀਆਂ। ਪਰ ਗੁਰੂ ਕੇ ਵਰੋਸਾਏ ਹਿਮਾਲਾ ਪਰਬਤ ਵਾਂਗ ਅਡੋਲ ਡਟੇ ਰਹੇ। ਇਹਨਾਂ ਸਭਨਾਂ ਵਿਚੋਂ ਕੋਈ ਇੱਕ ਭੀ ਅਪਣੇ ਅਕੀਦੇ ਤੋਂ ਨਾਂ ਥਿੜਕਿਆ ਨਾਂ ਡੋਲਿਆ। ਲੋਕੀ ਨਿੱਕੀਆਂ ਤੇ ਮਾਮੂਲੀ ਕਰਾਮਾਤਾਂ ਦੀ ਡੌਂਡੀ ਪਿੱਟਦੇ ਰਹਿੰਦੇ ਹਨ। ਸਾਧਾਂ ਬਾਬਿਆਂ ਅੱਗੇ ਨੱਕ ਰਗੜਦੇ ਹਨ, ਅਖੇ ਇਸ ਬਾਬਾ ਜੀ ਨੇ ਅਮ ਕੀ ਢਮ ਕੀ ਕਰਾਮਾਤ ਵਿਖਾ ਦਿੱਤੀ। ਅਸੀਂ ਕੀੜਿਆਂ ਵਾਂਗ ਜਮੀਨ ਤੇ ਰੀਂਗ ਕੇ ਚੱਲਣ ਵਾਲੇ ਲੋਕ, ਬੇਜੋੜ ਕਰਾਮਾਤਾਂ ਨੂੰ ਵੇਖਣ ਤੋਂ ਅਸਮਰਥ ਰਹੇ ਹਾਂ। ਕੇਵਲ 500 ਧਾੜਵੀ ਲਖਾਂ ਕਰੋੜਾਂ ਨੂੰ ਪੈਰਾਂ ਹੇਠ ਲਿਤਾੜ ਕੇ ਸੁੱਟ ਜਾਂਦੇ ਸਨ, ਪਰ ਇਹ ਚਮਕੌਰ ਦੀ ਜੰਗ ਗਵਾਹ ਹੈ, ਲੱਖਾਂ ਦਰਿੰਦੇ ਰਲ ਕੇ ਭੀ ਚਾਲੀਆਂ ਤੋਂ ਹਥਿਆਰ ਨਾਂ ਸੁਟਵਾ ਸਕੇ ਈਨ ਨਾਂ ਮਨਵਾ ਸਕੇ। ਮਨੁੱਖਤਾ ਦੇ ਸੋਚਣ ਢੰਗ ਵਿਚ, ਬਾਹੂ ਬਲ ਵਿਚ, ਸਤਿਗੁਰੂ ਜੀ ਨੇ ਉਹ ਤਾਕਤ ਭਰ ਦਿੱਤੀ, ਦੁਨੀਆਂ ਨੇ ਮੂੰਹ ਵਿਚ ਉਗਲਾਂ ਪਾ ਲਈਆਂ। ਦੁਸ਼ਮਣਾਂ ਨੇ ਭੀ ਤੋਬਾ ਕੀਤੀ। ਕਦੀ ਸੋਚਿਆ ਭੀ ਨਹੀਂ ਸੀ ਕਿ ਇਨਸਾਨ ਗੁਰੂ ਦੀ ਸਿੱਖਿਆ ਲੈ ਕੇ, ਇੰਨਾ ਨਿਰਭੈ ਯੋਧਾ ਵੀ ਬਣ ਸਕਦਾ ਹੈ। ਲੱਖਾਂ ਨਾਲ ਸਾਹਵੇਂ ਮੱਥੇ ਲੜ ਸਕਦਾ ਹੈ। ਸਤਿਗੁਰੂ ਜੀ ਦੇ ਇੱਕ ਇਸ਼ਾਰੇ ਤੋਂ ਧਰਮ ਯੁੱਧ ਦੇ ਚਾਅ ਵਿਚ, ਸਰੀਰ ਲੇਖੇ ਲਾਉਣਾ ਖੁਸਕਿਸਮਤੀ ਸਮਝ ਸਕਦਾ ਹੈ।

ਇਸ ਲਾਸਾਨੀ ਜਾਹਰਾ ਕਰਾਮਾਤ ਨੂੰ ਹਾਲੀ ਬਹੁ-ਗਿਣਤੀ ਲੋਕਾਂ ਸਮਝਿਆ ਨਹੀ, ਨਿੱਕੀਆਂ ਕਰਾਮਾਤਾਂ ਵਿਚ ਹੀ ਅਟਕ ਗਏ। ਇੱਕ ਕਵੀ ਤੋਂ ਸੁਣੋ।

ਤੇਰਾ ਸਿੰਘ ਸੁਮੇਰ ਦਾ ਰੂਪ ਧਰਕੇ, ਜਿੱਥੇ ਖੜਾ ਹੋਇਆ ਉਥੋਂ ਹੱਲਿਆ ਨਾ।
ਤੇਰੀ ਚਿੜੀ ਨੇ ਬਾਜਾਂ ਨੂੰ ਵਖਤ ਪਾਏ, ਮਸਤ ਹਾਥੀਆਂ ਦਾ ਚਾਰਾ ਚੱਲਿਆ ਨਾ।
ਤੇਰੀ ਤੇਗ ਨੇ ਜਿਨ੍ਹਾਂ ਨੂੰ ਪਿਉਂਦ ਲਾਈ, ਬੂਹਾ ਮੌਤ ਦਾ ਉਹਨਾਂ ਨੇ ਮੱਲਿਆ ਨਾ।
ਟਲ ਗਈ ਜਮਾਨੇ ਦੀ ਕਾਰ ਸਾਰੀ ਤੇਰਾ ਤੀਰ ਨਿਸ਼ਾਨਿਓਂ ਟੱਲਿਆ ਨਾ।
ਤੇਰੇ ਸਿੰਘਾਂ ਨੇ ਸਦਾ ਲਈ ਬੰਦ ਕੀਤੇ ਚੜ੍ਹਕੇ ਕਾਬੁਲ ਕੰਧਾਰ ਤੋਂ ਆਉਣ ਵਾਲੇ।
ਤੈਥੋਂ ਪਹਿਲਾਂ ਨਹੀਂ ਜੱਗ ਤੇ ਸੁਣੇ ਵੇਖੇ ਪੁੱਤਰ ਵਾਰ ਕੇ ਸ਼ੁਕਰ ਮਨਾਉਣ ਵਾਲੇ।

ਜੀ ਹਾਂ ਇਹੀ ਸੀ ਜਾਹਰਾ ਕਰਾਮਾਤ।

ਅੱਲਾ ਯਾਰ ਖਾਂ ਯੋਗੀ ਜੀ ਦੀਆਂ ਇਸ ਪਰਥਾਏ ਕੁਝ ਪੰਕਤੀਆਂ ਪੜੋ -

ਯਿਹ ਵੋਹ ਜਾ ਹੈ ਜਹਾਂ ਚਾਲੀਸ ਤਨ ਸ਼ਹੀਦ ਹੁਏ।
ਖਿਤਾਬੇ ਸਰਵਰੀ ਸਿੰਘੋ ਨੇ ਸਰ ਕਟਾ ਕੇ ਲੀਏ।
ਦਿਲਾਈ ਪੰਥ ਕੋ ਸਰਬਾਜੀਓਂ ਸੇ ਸਿਰਦਾਰੀ,
ਬਰਾਇ ਕੌਮ ਯਿਹ ਰੁਤਬੇ ਲਹੂ ਬਹਾ ਕੇ ਲੀਏ।

- - - - -

ਬਸ ਏਕ ਹਿੰਦਮੇਂ ਤੀਰਥ ਹੈ ਯਾਤਰਾ ਕੇ ਲੀਏ।
ਕਟਾਏ ਬਾਪ ਨੇ ਬੱਚੇ ਜਹਾਂ ਖੁਦਾ ਕੇ ਲੀਏ।
ਚਮਕ ਹੈ ਮਿਹਰ ਕੀ ਚਮਕੌਰ ਤੇਰੇ ਜ਼ਰੋਂ ਮੇਂ,
ਯਹੀਂ ਸੇ ਬਨਕੇ ਸਿਤਾਰੇ ਗਏ ਆਸਮਾਂ ਕੇ ਲੀਏ।



# ਗੁਰਬਾਣੀ ਵਿਚ ਪੌਰਾਣਕ ਕਥਾਵਾਂ

ਸਿੱਖ ਪੰਥ ਅਕਾਲੀ ਬਾਣੀ, ਧੁਰ ਕੀ ਬਾਣੀ ਨੂੰ "ਸ਼ਬਦ ਰੂਪ ਵਿਚ" ਜ਼ਿੰਦਗੀ ਦਾ ਸੋਮਾ,"ਗੁਰੂ" ਸਵੀਕਾਰ ਕਰਦਾ ਆ ਰਿਹਾ ਹੈ। ਇਹੋ ਹੁਕਮ ਸਤਿਗੁਰ ਸਾਹਿਬ ਜੀ ਦਾ ਹੈ। ਮਨ ਅੰਦਰ ਵਾਹਿਦ ਪ੍ਰਮੇਸ਼ਰ ਵੱਲੋਂ ਆਵੇਸ ਹੋਈ ਬਾਣੀ ਨੂੰ ਮਨੁੱਖਤਾ ਦੇ ਕਲਿਆਣ ਹਿੱਤ, ਅਗਰ ਸਾਂਭਣਾ ਹੋਵੇ ਤਾਂ ਇਸਨੂੰ ਅੱਖਰਾਂ ਦਾ ਰੂਪ ਦੇਣਾ ਪਵੇਗਾ। ਅੱਖਰ ਭੀ ਉਹ ਲਿਖਣੇ ਹੁੰਦੇ ਹਨ, ਜਿਨ੍ਹਾਂ ਰਾਹੀਂ ਲਿਖੀ ਗਈ ਵਿਚਾਰ, ਬਹੁਤੇ ਲੋਕਾਂ ਨੂੰ ਸੌਖਿਆਂ ਸਮਝ ਆਉਂਦੀ ਰਹੇ। ਸਤਿਗੁਰੂ ਨਾਨਕ ਸਾਹਿਬ ਪੰਜਾਬ ਵਿਚ ਪ੍ਰਗਟੇ, ਵੱਡੇ ਹੋਏ ਪ੍ਰਵਾਨ ਚੜ੍ਹੇ। ਕੁਦਰਤੀ ਸੀ ਕਿ ਉਹਨਾਂ ਦੀ ਮਾਂ ਬੋਲੀ ਪੰਜਾਬੀ ਹੀ ਹੋਵੇ। ਜਿਸ ਵਾਤਾਵਰਨ ਅਤੇ ਜਨ ਸਮੂਹ ਵਿਚ ਮਨੁੱਖ ਬਹੁਤਾ ਸਮਾਂ ਬਿਤਾਉਂਦਾ ਹੈ, ਉਸਦੀ ਬਣਤਰ, ਕਿੱਤਾ, ਧਰਮ, ਰਾਜ ਸਮਾਜ ਵਿਚ ਰਹਿੰਦਿਆਂ ਬਾਰੀਕੀਆਂ ਨੂੰ ਭਲੀ ਭਾਂਤ ਸਮਝ ਸਕਦਾ ਹੈ। ਗੁਰੂ ਸਾਹਿਬ ਜੀ ਨੇ ਆਪਣੇ ਵਿਚਾਰ ਪ੍ਰਗਟ ਕਰਨ ਤੋਂ ਪਹਿਲਾਂ ਸਾਰੇ ਪ੍ਰਚਲਤ ਧਰਮਾਂ ਦਾ ਗਹਿਰਾਈ ਨਾਲ ਅਧਿਐਨ ਕੀਤਾ। ਇਸੇ ਕਾਰਨ ਉਹਨਾਂ ਦੀ ਰਚਨਾ ਵਿਚੋਂ ਸੁੱਤੇ-ਸਿੱਧ ਪੁਰਾਤਨ ਪ੍ਰਚਲਤ ਕਥਾਵਾਂ ਦੇ ਹਵਾਲੇ ਆਮ ਮਿਲ ਜਾਂਦੇ ਹਨ। ਸਤਿਗੁਰੂ ਜੀ ਦੇ ਵਿਚਾਰ ਕਰਾਂਤੀਕਾਰੀ ਸਨ ਨਵੀਨ ਸਨ, ਪਰ ਲੋਕੀਂ ਤਾਂ ਉਹ ਸਨ ਜੋ ਸਦੀਆਂ ਤੋਂ ਇੱਕੋ ਸੰਚੇ ਵਿਚ ਢਲੇ (ਬ੍ਰਾਹਮਣੀ ਵਿਚਾਰ) ਜੀਵਨ ਜਿਉ ਰਹੇ ਸਨ, ਤੇ ਬੁਰੀ ਤਰ੍ਹਾਂ ਮਾਨਸਿਕ ਖੜੋਤ ਦਾ ਸ਼ਿਕਾਰ ਹੋ ਚੁੱਕੇ ਸਨ। ਵਿਚਾਰਾਂ ਦਾ ਪੌਦਾ ਤਾਂ ਨਵਾਂ ਸੀ, ਪਰ ਮਿੱਟੀ ਹਵਾ ਪਾਣੀ ਤਾਂ ਉਹੀ ਪੁਰਾਣੇ ਸਨ। ਅਜਿਹੀ ਜੁਗਤ ਅਪਣਾਉਣੀ ਅਵੱਸ਼ਕ ਸੀ, ਕਿ ਇਹ ਨਵਾਂ ਲਾਇਆ ਵਿਚਾਰਾਂ ਦਾ ਬੂਟਾ, ਮੁਰਝਾ ਨਾ ਜਾਵੇ, ਸੁੱਕ ਨਾ ਜਾਵੇ, ਸਗੋਂ ਤੇਜ਼ੀ ਨਾਲ ਵਧੇ ਫੁੱਲੇ। ਸੰਸਾਰੀ ਜੀਵ ਇਸ ਰੁੱਖ ਦੀ ਠੰਢੀ ਛਾਂ ਮਾਨਣ, ਮਿੱਠੇ ਫਲ ਖਾਵਣ।

ਰੱਬੀ ਨੂਰ, ਗਿਆਨ ਦੇ ਸਾਗਰ, ਕਰਾਂਤੀਕਾਰੀ, ਨਿਰਭੈ ਯੋਧੇ, ਮਹਾਨ ਪਰਉਪਕਾਰੀ ਸਤਿਗੁਰੂ ਨਾਨਕ ਸਾਹਿਬ ਜੀ ਨੇ ਅਕਾਲ ਪੁਰਖ ਵੱਲੋਂ ਅਲਹਾਮੀ (ਧੁਰ ਕੀ ਬਾਣੀ) ਵਿਚਾਰਾਂ ਨੂੰ ਸੌਖੀ ਬੋਲੀ ਵਿਚ ਜਨ ਸਮੂੰਹ ਤੱਕ ਪੁਚਾਣ ਵਾਸਤੇ ਅਨੇਕ ਢੰਗ ਵਰਤੇ। ਜਦੋਂ ਖੇਤੀ ਕਰਨ ਵਾਲੇ ਕਿਸਾਨਾਂ ਨੂੰ ਸੰਬੋਧਨ ਹੋਇ ਤਾਂ ਫੁਰਮਾਇਆ-

"ਮਨੁ ਹਾਲੀ ਕਿਰਸਾਣੀ ਕਰਣੀ, ਸਰਮੁ ਪਾਣੀ ਤਨੁ ਖੇਤੁ"।। (595)

ਇਸ ਬੰਦ ਵਿਚ ਕਿਸਾਨੀ ਕਿੱਤੇ ਨਾਲ ਸਬੰਧਤ, ਉਦਾਹਰਣਾਂ ਦਿੱਤੀਆਂ ਗਈਆਂ ਹਨ। ਅੱਗੇ ਬ੍ਰਾਹਮਣ ਨੂੰ ਉਸਦੀ ਰੋਜ਼ਾਨਾ ਜੀਵਨ ਕਿਰਿਆ ਵਿਚੋਂ ਪਰਮਾਣ ਦੇ ਕੇ ਸਮਝਾ ਰਹੇ ਹਨ-

"ਸਾਲ ਗ੍ਰਾਮ ਬਿਪ ਪੂਜਿ ਮਨਾਵਹੁ, ਸੁਕ੍ਰਿਤ ਤੁਲਸੀ ਮਾਲਾ"।। (1171)

ਜਦੋਂ ਜੋਗੀਆਂ ਨਾਲ ਵਿਚਾਰ ਚਰਚਾ ਕਰਦੇ ਹਨ ਤਦੋਂ ਉਹਨਾਂ ਦੀ ਬੋਲੀ ਵਰਤਦੇ ਹਨ-"ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ"।(ਜਪੁ) ਉੱਪਰ ਵਰਣਿਤ ਗੁਰਬਾਣੀ ਟੂਕਾਂ ਕੇਵਲ ਉਦਾਹਰਣਾਂ ਮਈ ਖਾਸ ਵਿਸ਼ੇ ਵਸਤੂ ਵਾਲੀ ਸਥਿਤੀ ਵਿਚ ਉਚਾਰਨ ਕੀਤੀਆ ਗਈਆਂ ਹਨ ਤਾਂ ਕਿ ਸਬੰਧਤ ਵਿਅਕਤੀ, ਜੱਥੇਬੰਦੀ ਜਾਂ ਸਮਾਜ ਨੂੰ ਉਸੇ ਦੀ ਬੋਲੀ ਵਿਚ ਉਪਦੇਸ਼ ਦਿੱਤਾ ਜਾ ਸਕੇ। ਇੰਨ ਬਿੰਨ ਇਸੇ ਤਰਾਂ ਹੀ ਗੁਰਬਾਣੀ ਵਿਚ ਪੌਰਾਣਿਕ ਕਥਾਵਾਂ ਦੇ ਹਵਾਲੇ ਦਿੱਤੇ ਗਏ ਹਨ। ਇਹ ਕਥਾਵਾਂ ਹਿੰਦੂ ਸਮਾਜ ਵਿਚ ਬਹੁਤ ਪ੍ਰਚਲਤ ਸਨ। ਇਹਨਾਂ ਦੀ ਲੰਮੀ ਵਿਆਖਿਆ ਦੀ ਜ਼ਰੂਰਤ ਨਹੀਂ ਸੀ। ਇਹਨਾਂ ਦੇ ਰਾਹੀਂ ਸਤਿਗੁਰੂ ਜੀ ਨੇ, ਹਿੰਦੂ ਜਨ ਸਮੂੰਹ ਨੂੰ ਆਪਣੀ ਗੱਲ ਸੌਖਿਆਂ ਹੀ ਸਮਝਾ ਦਿੱਤੀ- ਫੁਰਮਾਨ ਵੇਖੋ-

ਹਰਏ ਨਮਸਤੇ ਹਰਏ ਨਮਹ।। ਹਰਿ ਹਰਿ ਕਰਤ ਨਹੀਂ ਦੁਖੁ ਜਮਹ।। ਰਹਾਉ।।
ਹਰਿ ਹਰਨਾਖਸ ਹਰੇ ਪਰਾਨ।। ਅਜੈਮਲ ਕੀਓ ਬੈਕੁੰਠਹਿ ਥਾਨ।।
ਸੂਆ ਪੜਾਵਤ ਗਨਿਕਾ ਤਰੀ।। ਸੋ ਹਰਿ ਨੈਨਹੁ ਕੀ ਪੂਤਰੀ।।
ਹਰਿ ਹਰਿ ਕਰਤ ਪੂਤਨਾ ਤਰੀ।। ਬਾਲ ਘਾਤਨੀ ਕਪਟਹਿ ਭਰੀ।।
ਸਿਮਰਨ ਦ੍ਰੋਪਦ ਸੁਤ ਉਧਰੀ।। ਗਊਤਮ ਸਤੀ ਸਿਲਾ ਨਿਸਤਰੀ।।
ਕੇਸੀ ਕੰਸ ਮਥਨੁ ਜਿਨਿ ਕੀਆ।। ਜੀਅ ਦਾਨੁ ਕਾਲੀ ਕਉ ਦੀਆ।।
ਪ੍ਰਣਵੈ ਨਾਮਾ ਐਸੋ ਹਰੀ।। ਜਾਸੁ ਜਪਤ ਭੈ ਅਪਦਾ ਟਰੀ।। (874)

ਇਹਨਾਂ ਹਵਾਲਿਆਂ ਰਾਹੀਂ ਨਾਮਦੇਵ ਜੀ ਸਮਝਾਉਂਦੇ ਹਨ, ਕਿ ਹੇ ਭਾਈ ! ਜੇ ਤੁਸੀਂ ਇਹ ਸਵੀਕਾਰ ਕਰਦੇ ਹੋ ਕਿ ਹਰੀ ਨਾਮ ਜਪਦਿਆਂ, ਨਿਸਤਾਰਾ ਹੋ ਜਾਇਆ ਕਰਦਾ ਹੈ, ਤਾਂ ਫਿਰ ਅੱਜ ਭੀ ਉਸ ਪ੍ਰਮੇਸ਼ਰ ਨੂੰ ਯਾਦ ਵਿਚ ਵਸਾਓ। ਮੇਰੀ ਨਾਮਦੇਵ ਦੀ ਦੁਬਿਧਾ ਆਦਿ ਉਸ ਦੇ ਸਿਮਰਨ ਕੀਤਿਆਂ ਦੂਰ ਹੋ ਗਈ ਹੈ। ਉੱਪਰ ਦਿੱਤੇ ਹਵਾਲੇ ਕੇਵਲ ਸਮਝਾਉਣ ਹਿੱਤ ਹਨ, ਇਹ ਪਾਤਰ ਧਰਤੀ ਉਪਰ ਕਦੀ ਪ੍ਰਗਟ ਹੋਏ ਭੀ ਹਨ ਕਿ ਨਹੀਂ ਕੋਈ ਨਹੀਂ ਜਾਣਦਾ। ਜਿਵੇਂ ਇਹ ਕਹਾਣੀਆਂ ਪ੍ਰਚੱਲਤ ਹਨ, ਇਸ ਤਰ੍ਹਾਂ ਵਾਪਰਨੀਆਂ ਨਾ ਮੁਮਕਿਨ ਹਨ। ਫਿਰ ਸਤਿਗੁਰੂ ਜੀ ਨੇ ਤਾਂ ਬਾਣੀ ਵਿੱਚ ਪਸ਼ੂਆਂ

ਪੰਛੀਆਂ ਦੇ ਹਵਾਲੇ ਭੀ ਦਿੱਤੇ ਹਨ। ਕੀ ਸਤਿਗੁਰੂ ਜੀ ਜਾਨਵਰਾਂ ਲਈ ਉਪਦੇਸ਼ ਕਰਨ ਆਏ ਸਨ? ਵਾਕ ਹਨ–

“ ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਏ ਰਾਤਾ ਰਾਮ।। (437)
ਕਾਲੀ ਕੋਇਲ ਤੂੰ ਕਿਤ ਗੁਨ ਕਾਲੀ।। (794)
ਦਾਦਰ, (ਡੱਡੂ) ਤੂੰ ਕਬਹਿ ਨ ਜਾਨਸਿ ਰੇ।। (990)
ਭਵਰਾ ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ।। (438)
ਮਛੁਲੀ ਵਿਛੁਨੀ, ਨੈਣ ਰੁੰਨੀ, ਜਾਲੁ ਬਧਿਕ ਪਾਇਆ।। (438)
ਮਿਠੈ ਮਖੁ ਮੁਆ, ਕਿਉ ਲਏ ਉਡਾਰੀ।।
ਹਸਤੀ ਗਰਤਿ ਭਇਆ, ਕਿਉਂ ਤਰੀਐ ਤਾਰੀ।।” (460)

ਸਤਿਗੁਰੂ ਜੀ ਦੇ ਪਾਵਨ ਉਪਦੇਸ਼ ਮਨੁੱਖ ਮਾਤਰ ਦੇ ਕਲਿਆਣ ਲਈ ਹਨ, ਨਾਂ ਕਿ ਪਸ਼ੂਆਂ ਪੰਛੀਆਂ ਲਈ। ਜਾਨਵਰਾਂ ਕੋਲ ਮਨੁੱਖੀ ਬੋਲੀ ਨੂੰ ਸਮਝਣ ਦੀ ਸੂਝ ਨਹੀਂ ਹੁੰਦੀ। ਤੋਤਾ ਆਦਿਕ ਮਨੁੱਖ ਦੇ ਸਿਖਾਏ ਕੁਝ ਸੀਮਤ ਜਿਹੇ ਵਾਕ ਹੀ ਬੋਲ ਸਕਦਾ ਹੈ, ਜਿਆਦਾ ਨਹੀਂ। ਉਸਨੂੰ ਬੋਲੇ ਗਏ ਵਾਕਾਂ ਦੇ ਅਰਥਾਂ ਬਾਰੇ ਕੋਈ ਸੂਝ ਨਹੀਂ ਹੁੰਦੀ। ਜ਼ਰਾ ਸੋਚੋ। ਅਗਰ ਅੱਜ ਕਦੀ ਗੁਰਦਵਾਰੇ ਸੰਗਤ ਵਿਚ ਕਾਂ ਕੁੱਤੇ, ਊਠ, ਹਾਥੀ, ਘੋੜੇ, ਹਿਰਨ, ਡੱਡੂ, ਮੱਛੀਆਂ ਅੰਦਰ ਆ ਜਾਣ ਤਾਂ ਇਨਸਾਨ ਉਥੇ ਬੈਠ ਸਕਣਗੇ? ਇਹ ਜਾਨਵਰ ਖੁਦ ਚੰਗੀ ਤਰ੍ਹਾਂ ਬੰਨ੍ਹਣ ਤੋਂ ਬਿਨਾਂ, ਟਿਕ ਕੇ ਬੈਠ ਸਕਣਗੇ? ਜਾਨਵਰਾਂ ਵਾਲੀ ਥਾਂ ਨੂੰ ਗੁਰਦਵਾਰਾ ਆਖ ਸਕਾਂਗੇ? ਕੀ ਅਜਿਹੇ ਥਾਵਾਂ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ ਕੀਤਾ ਜਾ ਸਕਦਾ ਹੈ? ਜਵਾਬ ਹੋਵੇਗਾ, ਹਰਗਿਜ਼ ਨਹੀਂ।

ਇਹਨਾਂ ਕਥਾਂ ਕਹਾਣੀਆਂ ਨੂੰ ਹਿੰਦੂ ਸਮਾਜ ਵਿਚ ਪੜ੍ਹਿਆ ਲਿਖਿਆ ਚੇਤੰਨ ਵਰਗ ਖੁਦ ਮੰਨਣ ਤੋਂ ਇਨਕਾਰੀ ਹੈ। ਜਿਸ ਤਰ੍ਹਾਂ ਦੇ ਪਰਾਭੌਤਿਕ ਵਰਤਾਰੇ ਪੇਸ਼ ਕਰਦੇ ਪਾਤਰ ਇਹਨਾਂ ਕਥਾਵਾਂ ਵਿਚ ਨਜ਼ਰ ਆਉਂਦੇ ਹਨ, ਉਹ ਕਿਸੇ ਸੂਰਤ ਵਿਚ ਅਮਲੀ ਜੀਵਨ ਅੰਦਰ ਨਹੀਂ ਘਟ ਸਕਦੇ। ਜਿਸ ਸੱਭਿਅਤਾ ਵਿਚ ਸਤਿਗੁਰੂ ਜੀ ਵਿਚਰੇ ਉਸ ਦੇ ਆਲੇ ਦੁਆਲਿਓਂ ਉਹਨਾਂ ਨੇ ਹੀ ਪਰਮਾਣ ਨਹੀਂ ਦਿੱਤੇ ਸਗੋਂ ਦੁਨੀਆਂ ਵਿਚ ਹਰ ਵਿਅਕਤੀ, ਕਵੀ, ਸਾਹਿਤਕਾਰ, ਇਵੇਂ ਹੀ ਕਰਦਾ ਹੈ। ਹਰ ਮਨੁੱਖ ਇਸੇ ਤਰ੍ਹਾਂ ਆਪਣੀ ਬੋਲਚਾਲ ਵਿਚ ਹਰ ਰੋਜ, ਅਖਾਣ, ਮੁਹਾਵਰੇ, ਲੋਕੋਕਤੀਆਂ, ਪ੍ਰਕਿਰਤੀ ਵਰਤਾਰੇ ਆਦਿ ਦੀ ਖੁੱਲੀ ਵਰਤੋਂ ਕਰਦਾ ਹੈ। ਇਸ ਵਿਚ ਕੋਈ ਦੋਸ਼ ਨਹੀਂ ਹੈ, ਬੱਸ ਇਸ ਨੂੰ ਸਮਝਣ ਦੀ ਕੋਸ਼ਿਸ਼ ਕਰਨੀ ਹੈ ਕਿ ਇਹਨਾਂ ਦੀ ਵਰਤੋਂ ਕਿਨਾਂ ਅਰਥਾਂ ਵਿਚ ਕੀਤੀ ਗਈ ਹੈ। ਭਾਰਤ ਦੇ ਇਸ ਖਿੱਤੇ ਪੰਜਾਬ ਵਿਚ, ਪਪੀਹੇ ਦਾ ਚਹਿਕਣਾ, ਕੋਇਲਾਂ

ਦਾ ਗਾਉਣਾ, ਡੱਡੂਆਂ ਦੀ ਗੜੈਂ-ਗੜੈਂ, ਮੋਰਾਂ ਦੀ ਰੁਣ ਝੁਣ, ਤਾਰਿਆਂ ਦਾ ਟਿਮਟਿਮਾਉਣਾ, ਰੁੱਤਾਂ ਦਾ ਬਦਲਣਾ..... ਕਿੰਨਾ ਸੁੰਦਰ ਸੰਗੀਤਕ ਮਾਹੌਲ ਪੈਦਾ ਕਰਦਾ ਹੈ। ਇਹਨਾਂ ਸੰਕੇਤਾਂ ਦਾ ਗੁਰਬਾਣੀ ਵਿਚ ਅਣਗਿਣਤ ਵਾਰੀ ਹਵਾਲਾ ਦਿੱਤਾ ਗਿਆ ਹੈ। ਯੋਰਪੀਨ ਮੁਲਕਾਂ ਵਾਲਿਆਂ ਨੂੰ, ਇਹਨਾਂ ਸਿੰਬਲਾਂ ਦੀ ਸਮਝ ਨਹੀਂ ਆ ਸਕਦੀ। ਉਥੇ ਨਾ ਕੋਇਲਾਂ ਹਨ ਨਾ ਡੱਡੂ, ਨਾਂ ਚੰਦ ਤਾਰੇ ਦਿਸਦੇ ਹਨ ਨਾ ਅੰਮ੍ਰਿਤ ਵੇਲਾ। ਨਾਂ ਬਾਰਸ ਦਾ ਚਾਉ, ਨਾਂ ਮੋਰਾ ਦੀਆਂ ਪੈਲਾਂ ਹਨ, ਇਸੇ ਲਈ ਲਿਖਤਾਂ ਵਿਚ ਭੀ ਨਹੀਂ ਹਨ। ਪੰਜਾਬ ਦੇ ਬਸ਼ਿੰਦਿਆਂ ਨੂੰ ਇਹਨਾਂ ਦੀ ਵਿਆਖਿਆ ਕਰਕੇ ਸਮਝਾਉਣ ਦੀ ਲੋੜ ਨਹੀਂ, ਸੁੱਤੇ-ਸਿੱਧ ਸਮਝ ਆ ਜਾਂਦੇ ਹਨ।

ਬ੍ਰਾਹਮਣੀ ਗ੍ਰੰਥਾਂ ਵਿਚ ਪਾਰਜਾਤ, ਕਲਪ ਰੁੱਖ, ਪਾਰਸ ਵੱਟੀ, ਕਾਮਧੇਨ ਦਾ ਜਿਕਰ ਬਹੁਤ ਥਾਈਂ ਮਿਲਦਾ ਹੈ। ਇਹ ਚੀਜਾਂ ਆਮ ਭਾਰਤੀ ਲੋਕਾਂ ਦੀ ਜਬਾਨ ਤੇ ਖੇਢਦੀਆਂ ਵੇਖੀਆਂ ਜਾ ਸਕਦੀਆਂ ਹਨ। ਸਤਿਗੁਰੂ ਜੀ ਨੇ ਇਹਨਾਂ ਦੀ ਬਹੁਤ ਥਾਈਂ ਵਰਤੋਂ ਕੀਤੀ ਹੈ, ਪੜ੍ਹ ਕੇ ਇਉਂ ਪ੍ਰਤੀਤ ਹੋਣ ਲੱਗ ਪੈਂਦਾ ਹੈ ਕਿ ਸ਼ਾਇਦ ਇਹ ਕੋਈ ਵਾਸਤਵਿਕ ਚੀਜਾਂ ਹੋਣਗੀਆਂ। ਅਸਲੀਅਤ ਇਹ ਹੈ ਕਿ ਇਹਨਾਂ ਦੀ ਕਿਧਰੇ ਹੋਂਦ ਨਹੀਂ ਹੈ, ਕੇਵਲ ਕਲਪਨਾ ਹੈ। ਸਤਿਗੁਰੂ ਜੀ ਨੇ ਇਹਨਾਂ ਦੀ ਵਰਤੋਂ ਬਾਣੀ ਵਿਚ ਕਈ ਥਾਈਂ ਕੀਤੀ ਹੈ, ਲੇਕਿਨ ਖੁਦ ਹੀ ਸਮਝਾ ਭੀ ਦਿੱਤਾ ਹੈ ਕਿ ਅਸਲ ਵਿਚ ਪ੍ਰਮਾਤਮਾ ਤੇ ਉਸਦਾ ਨਾਮ ਹੀ ਪਾਰਜਾਤ, ਪਾਰਸ ਮਣੀ ਜਾਂ ਕਾਮਧੇਨ ਹੈ। ਇਸ ਪਰਥਾਏ ਗੁਰਬਾਣੀ ਪਰਮਾਣ ਵੇਖੋ-

ਗੁਰੁ ਤੀਰਥੁ, ਗੁਰੁ ਪਾਰਜਾਤੁ" ਗੁਰੁ ਮਨਸਾ ਪੂਰਣਹਾਰੁ।। (52)
"ਪਾਰਜਾਤੁ" ਘਰਿ ਆਂਗਨਿ ਮੇਰੈ ਪੁਹਪ ਪਤ੍ਰ ਤਤ ਡਾਲਾ।। (503)
ਭਾਈ ਰੇ, ਸੰਤ ਜਨਾ ਕੀ ਰੇਣੁ।।
ਸੰਤ ਸਭਾ ਗੁਰੁ ਪਾਈਐ, ਮੁਕਤਿ ਪਦਾਰਥੁ "ਧੇਣੁ"।। (18)
"ਪਾਰਜਾਤੁ" ਇਹੁ ਹਰਿ ਕੋ ਨਾਮ।।
"ਕਾਮਧੇਨ" ਹਰਿ ਹਰਿ ਗੁਣ ਗਾਮ।। (265)
ਬਿਰਖ ਜੰਮਿਓ ਹੈ "ਪਾਰਜਾਤ"।। ਫੂਲ ਲੱਗੇ ਫਲ ਰਤਨ ਭਾਂਤਿ।। (1180)

ਉੱਪਰ ਲਿਖੇ ਗੁਰਬਾਣੀ ਵਾਕਾਂ ਵਿਚ ਕਾਮਧੇਨ ਆਦਿ ਨੂੰ ਨਿਰਸੰਕੋਚ ਵਰਤਿਆ ਗਿਆ ਹੈ। ਹੂਬਹੂ ਸਵੀਕਾਰ ਨਾ ਕਰਕੇ ਨਵੇਂ ਅਰਥਾਂ ਵਿਚ ਵਰਤੋਂ ਕੀਤੀ ਗਈ ਹੈ। ਸਤਿਗੁਰੂ ਅਤੇ ਪ੍ਰਮੇਸਰ ਦਾ ਨਾਮ ਹੀ ਕਾਮਧੇਨ ਪਾਰਜਾਤ ਹੈ, ਹੋਰ ਕੋਈ ਚੀਜ਼ ਨਹੀਂ ਹੈ।

ਇਸੇ ਸੋਹਣੇ ਅੰਦਾਜ਼ ਵਿਚ ਆਪਣੀ ਜਿੰਦਗੀ ਦੇ ਸੋਮੇ, ਵਾਹਿਗੁਰੂ/ ਸਤਿਗੁਰੂ ਬਾਰੇ ਭੀ ਸਿੰਬਲਾਂ ਦੁਆਰਾ ਸਮਝਾਉਣ ਦਾ ਜਤਨ ਕੀਤਾ ਗਿਆ ਹੈ। ਜਿਨਾਂ ਵਸਤਾਂ ਦੀ

ਸਾਡੀ ਜਿੰਦਗੀ ਵਿਚ ਆਮ ਵਰਤੋਂ ਹੈ, ਉਹਨਾਂ ਦੇ ਪ੍ਰਮਾਣ ਵਰਤੇ ਹਨ। ਗੁਰ ਫੁਰਮਾਨ ਵੇਖੋ-

ਗੁਰੁ ਪਉੜੀ, ਬੇੜੀ ਗੁਰੂ, ਗੁਰੁ ਤੁਲਹਾ, ਹਰਿ ਨਾਉ।।
ਗੁਰੁ ਸਰੁ ਸਾਗਰੁ, ਬੋਹਿਥੋ, ਗੁਰੁ ਤੀਰਥੁ, ਦਰੀਆਉ।। (17)
ਗੁਰੁ ਦਾਤਾ, ਗੁਰੁ ਹਿਵੈ ਘਰੁ, ਗੁਰੁ ਦੀਪਕ, ਤਿਹ ਲੋਇ।। (137)
ਗੁਰਦੇਵ ਤੀਰਥੁ ਅੰਮ੍ਰਿਤੁ ਸਰੋਵਰੁ ਗੁਰ ਗਿਆਨੁ ਮਜਨੁ ਅਪ੍ਰੰਪਰਾ।।(250)

ਅੱਗੋਂ ਅਸੀਂ ਪ੍ਰਮਾਤਮਾ ਦੇ ਕੁਝ ਨਾਵਾਂ ਬਾਰੇ ਵਿਚਾਰ ਕਰ ਰਹੇ ਹਾਂ। ਅਸਲ ਤੱਤ ਸਾਰ ਤਾਂ ਇਹ ਹੈ ਉਹ ਅਨਾਮੀ ਹੈ, ਤਾਂ ਉਸ ਦਾ ਨਾਮ ਕਿਵੇਂ ਰੱਖਿਆ ਜਾ ਸਕਦਾ ਹੈ? ਸ੍ਰਿਸਟੀ ਬਣੀ ਨੂੰ ਅਰਬਾਂ ਸਾਲ ਗੁਜਰ ਚੁੱਕੇ ਹਨ, ਰੱਬ ਜੀ ਉਸਤੋਂ ਭੀ ਪਹਿਲਾਂ ਦੇ ਹਨ। ਫਿਰ ਮਨੁੱਖ ਦੀ ਕੀ ਪਾਇਆ ਹੈ ਕਿ ਉਸ ਦਾ ਨਾਮ ਕਰਣ ਕਰੇ। ਅਸਲ ਵਿਚ ਉਸਦਾ ਕੋਈ ਨਾਮ ਨਹੀਂ ਹੈ। ਜੋ ਨਾਮ ਅਸੀਂ ਰੱਖੇ ਹੋਏ ਹਨ, ਉਹ ਜਾਂ ਤੇ ਵਿਸ਼ੇਸ਼ਣੀ ਹਨ, ਜਾਂ ਕਿਰਤਮ ਹਨ। ਭਾਵ ਪ੍ਰਮਾਤਮਾ ਦੇ ਗੁਣਾਂ ਅਤੇ ਕੰਮਾਂ ਤੇ ਅਧਾਰਤ ਨਾਮ ਹਨ। ਇਸਾਈ, ਮੁਸਲਮਾਨਾਂ ਆਪਣੇ ਤਰੀਕੇ, ਯਹੂਦੀ, ਪਾਰਸੀ, ਬੁੱਧ, ਜੈਨ, ਹਿੰਦੂ, ਸਿੱਖ, ਸਾਰਿਆਂ ਵੱਲੋਂ, ਆਪਣੀ ਇੱਛਾ ਮੁਤਾਬਕ, ਨਾਮਕਰਣ ਕੀਤਾ ਗਿਆ ਹੈ। ਸਤਿਗੁਰੂ ਅਰਜਣ ਸਾਹਿਬ ਰੱਬ ਦੇ, ਹਿੰਦੂ ਮੁਸਲਮਾਨਾਂ ਵਾਲੇ ਅਨੇਕਾਂ ਨਾਮ ਲਿਖਕੇ, ਅੰਤ ਵਿਚ ਫੈਸਲਾ ਸੁਣਾ ਦਿੰਦੇ ਹਨ ਕਿ ਉਸਦਾ ਕੋਈ ਨਾਮ ਨਹੀਂ ਹੈ। ਬਸ ਉਹ ਸਚਾਈ ਦਾ ਮੁਜੱਸਮਾ ਹੈ, ਸਤ ਹੈ, ਸਤ ਨਾਮ ਹੈ। ਵਾਕ ਹਨ-

ਅਚੁਤ ਪਾਰਬ੍ਰਹਮ ਪਰਮੇਸਰ ਅੰਤਜਾਮੀ।। ਮਧੁਸੂਦਨ ਦਾਮੋਦ੍ਰ ਸੁਆਮੀ।।
ਰਿਖੀ ਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ।। .............
ਕਿਰਤਮ ਨਾਮ ਕਥੇ ਤੇਰੇ ਜਿਹਬਾ।। ਸਤਿਨਾਮੁ ਤੇਰਾ ਪਰਾ ਪੂਰਬਲਾ।।
ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ।।(1083)

ਇਸ ਲੰਮੇ ਸ਼ਬਦ ਵਿਚ ਇੱਕ ਸੌ ਤੋਂ ਵੱਧ ਨਾਵਾਂ ਦਾ ਜ਼ਿਕਰ ਹੈ, ਅੰਤ ਵਿਚ ਸਤਿਗੁਰੂ ਜੀ ਫੁਰਮਾਨ ਕਰ ਰਹੇ ਹਨ, ਕਿ ਤੇਰਾ ਕੋਈ ਨਾਮ ਨਹੀਂ। "ਸਤਿ ਨਾਮ" ਤੂੰ ਸਤ ਹੈਂ, ਸਚਾਈ ਤੇ ਅਧਾਰਤ ਹੈ.......... ਤੇ ਬਸ।

ਇਸੇ ਤਰ੍ਹਾਂ ਹਿੰਦੂ ਦੇਵਤਿਆਂ ਨਾਲ ਜੋੜੀਆਂ ਪਰਾਭੌਤਕ ਕਹਾਣੀਆਂ ਤੋਂ ਪਰਭਾਵਤ ਹੋ ਕੇ ਸਿੱਖ ਲੇਖਕਾਂ ਨੇ ਭੀ ਉਹ ਕਰਾਮਾਤੀ ਕਹਾਣੀਆਂ ਗੁਰੂ ਸਾਹਿਬਾਨ ਨਾਲ ਜੋੜ ਦਿੱਤੀਆਂ ਹਨ। ਭਾਵੇਂ ਇਹਨਾਂ ਕਥਾਵਾਂ ਰਾਹੀਂ ਲੇਖਕ ਸਤਿਗੁਰੂ ਜੀ ਨੂੰ ਮਹਾਨ ਸ਼ਕਤੀਸ਼ਾਲੀ ਵਿਖਾਣਾ ਚਾਹੁੰਦੇ ਹਨ। ਪਰ ਇਸ ਤਰ੍ਹਾਂ ਕੀਤਿਆਂ ਜਿੰਦਗੀ ਦੀ ਅਸਲੀਅਤ ਗੁੰਮ ਜਾਂਦੀ ਹੈ। ਪੌਰਾਣਕ ਕਥਾ ਮੁਤਾਬਕ ਹਨੂਮਾਨ ਸੂਰਜ ਨੂੰ ਮੂੰਹ ਵਿਚ ਪਾ ਕੇ ਨਿਗਲ ਜਾਂਦਾ ਹੈ।

ਹਿਮਾਲਾ ਪਰਬਤ ਨੂੰ ਚੁੱਕ ਲਿਜਾਂਦਾ ਹੈ। ਅਗਸਤ ਮੁਨੀ ਕਿਸੇ ਗੱਲੋਂ ਨਰਾਜ ਹੋ ਕੇ ਸਾਰੇ ਸਮੁੰਦਰਾਂ ਦਾ ਪਾਣੀ ਪੀ ਜਾਂਦਾ ਹੈ। ਜਦੋਂ ਦਿਲ ਕੀਤਾ ਪਿਸ਼ਾਬ ਰਾਹੀਂ ਬਾਹਰ ਕੱਢ ਦਿੰਦਾ ਹੈ। ਰਾਖਸ਼ ਅਤੇ ਦੇਵਤੇ (ਅਖੌਤੀ) ਸਮੁੰਦਰ ਰਿੜਕਣ ਲਈ ਇਕੱਠੇ ਹੋਏ। ਬਾਸ਼ਕ ਨਾਗ ਦਾ ਨੇਤਰਾ ਬਣਾਇਆ। ਹਿਮਾਲਾ ਪਰਬਤ ਨੂੰ ਮਧਾਣੀ ਬਣਾਇਆ। ਕੱਛੂਕੁੰਮੇ ਦੀ ਖੋਪਰੀ ਤੇ ਟਿਕਾਇਆ ਗਿਆ। ਫਿਰ ਸਮੁੰਦਰ ਵਿਚੋਂ ਚੌਦਾ ਰਤਨ ਕੱਢੇ ਗਏ। ਕੁਝ ਰਾਖਸ਼ ਧਰਤੀ ਨੂੰ ਚੁੱਕ ਕੇ ਨੱਸ ਗਏ, ਦੇਵਤਿਆਂ ਵਾਪਸ ਲਿਆਂਦੀ। ਇਹਨਾਂ ਪਾਤਰਾਂ ਦੇ ਗੈਰ ਕੁਦਰਤੀ ਤਰੀਕੇ ਜਨਮ ਅਤੇ ਗੈਰ ਕੁਦਰਤੀ ਕੰਮ, ਆਮ ਪੜ੍ਹਨ ਸੁਣਨ ਨੂੰ ਮਿਲਦੇ ਹਨ। ਜੇ ਕਰਾਮਾਤ ਰਾਹੀਂ ਸਤਿਗੁਰੂ ਜੀ ਨੂੰ ਵੱਡਾ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ ਤਾਂ ਇਹਨਾਂ ਦੇ ਅਖੌਤੀ ਮਹਾਂਪੁਰਖਾਂ ਨਾਲੋਂ ਗੁਰੂ ਜੀ ਨੂੰ ਕਈ ਗੁਣਾ ਵੱਡੀਆਂ ਕਰਾਮਾਤਾਂ ਕਰਦੇ ਵਿਖਾਉਣਾ ਪਵੇਗਾ। ਇਹਨਾਂ ਭਾਵਨਾਵਾਂ ਅਧੀਨ ਹੀ ਸਿੱਖ ਸੇਵਕਾਂ ਵੱਲੋਂ ਸਤਿਗੁਰੂ ਜੀ ਦੀਆਂ ਸਾਖੀਆਂ ਵਿਚ ਕਰਾਮਾਤੀ ਅੰਸ਼ ਦਾਖਲ ਕਰ ਦਿੱਤਾ ਗਿਆ ਹੈ। ਜੇ ਕਰਾਮਾਤਾਂ ਨਾਲ ਵਿਗੜੇ ਕਾਰਜ ਹੋ ਸਕਦੇ ਹੁੰਦੇ ਤਾਂ ਸਤਿਗੁਰੂ ਜੀ ਨੂੰ ਕਠਨ ਮਿਹਨਤ ਕਰਨ ਦੀ ਕੀ ਲੋੜ ਸੀ? ਸਤਿਗੁਰੂ ਜੀ ਦੇ ਉਪਕਾਰਾਂ ਨੂੰ ਜਨ ਸਮੂੰਹ ਦੀ ਜਿੰਦਗੀ ਦੇ ਨੇੜੇ ਰਹਿਣ ਦਿੱਤਾ ਜਾਵੇ। ਵਰਨਾ ਹਿੰਦੂ ਦੇਵਤਿਆਂ ਵਾਲੀ ਹਾਲਤ ਸਤਿਗੁਰੂ ਦੀ ਹੋ ਜਾਵੇਗੀ। ਕੇਵਲ ਪੂਜਣਜੋਗ ਵਸਤੂ ........... ਤੱਤਸਾਰ ਖਤਮ ਹੋ ਜਾਵੇਗਾ।

ਇਸੇ ਪਰਥਾਏ ਭਾਈ ਗੁਰਦਾਸ ਆਪਦੀਆਂ ਵਾਰਾਂ ਵਿਚ ਇੱਕ ਥਾਂ ਸਮਝਾਉਂਦੇ ਹਨ –

1. ਸਤਿਗੁਰੁ ਪੂਰਾ ਸਾਹ ਹੈ ਤ੍ਰਿਭਵਣ ਜਗੁ ਤਿਸਦਾ ਵਣਜਾਰਾ।।....
ਪਾਰਿਜਾਤ ਲਖ ਬਾਗ ਵਿਚਿ, ਕਾਮਧੇਣੁ ਦੇ ਵਗ ਹਜਾਰਾਂ।।
ਲਖਮੀਆਂ ਲਖ ਗੋਲੀਆਂ, ਪਾਰਸ ਦੇ ਪਰਬਤੁ ਅਪਾਰਾ।।
ਲਖ ਅੰਮ੍ਰਿਤ ਲਖ ਇਦ੍ਰ ਲੈ, ਹੁਇ ਸਕੈ ਛਿੜਕਨਿ ਦਰਬਾਰਾ।।
ਸੂਰਜ ਚੰਦ ਚਰਾਗ ਲਖ, ਰਿਧਿ ਸਿਧਿ ਨਿਧਿ ਥੋਹਲ ਅੰਬਾਰਾ।।ਵਾਰ–26–22

2. ਨਿਹਚਲ ਸਚਾ ਤਖਤੁ ਅਬਿਚਲ ਰਾਜ ਨ ਹਲੈ ਹਲਿਆ।।
ਸਚ ਸਬਦੁ ਗੁਰਿ ਸਉਪਿਆ ਸਚ ਟਕਸਾਲਹੁ ਸਿਕਾ ਚਲਿਆ।।
ਸਿਧ ਨਾਥ ਅਵਤਾਰ ਸਭ ਹਥ ਜੋੜਿ ਕੈ ਹੋਇਆ ਖਲਿਆ।।
ਸਚਾ ਹੁਕਮੁ ਸੁ ਅਟਲੁ ਨ ਟਲਿਆ।। ਵਾਰ–24–8



# ਨਰਕ ਸੁਰਗ ਕੀ ਹੈ?

ਮਨੁੱਖਤਾ ਦੇ ਸੱਚੇ ਰਹਿਬਰ, ਮਹਾਨ ਪਰਉਪਕਾਰੀ, ਭਰਮ ਨਾਸਕ, ਸੱਚ ਕੀ ਬਾਣੀ ਉਚਾਰਨ ਕਰਨ ਵਾਲੇ ਸਾਰੇ ਬੰਧਨਾਂ ਤੋਂ ਮਨੁੱਖਤਾ ਨੂੰ ਮੁਕਤ ਕਰ ਦੇਣ ਦੀ ਜੁਗਤੀ ਜਾਨਣ ਵਾਲੇ, ਸਤਿਗੁਰੂ ਨਾਨਕ ਸਾਹਿਬ ਜੀ ਨੇ ਅਕਾਲੀ ਬਾਣੀ ਦੁਆਰਾ ਸੱਚ ਧਰਮ ਦਾ ਉਪਦੇਸ਼ ਦਿੱਤਾ। ਸਤਿਗੁਰੂ ਜੀ ਦੀ ਮਿਕਨਾ ਤੀਸੀ ਸਖਸੀਅਤ ਦੁਆਰਾ ਲੋਕੀਂ ਭਰਮ ਜਾਲ ਵਿਚੋਂ ਧੜਾਧੜ ਨਿਕਲਣ ਲੱਗੇ। ਜਿਨ੍ਹਾਂ ਲੁਟੇਰਿਆਂ ਨੇ ਧਰਮ ਦਾ ਚੋਲਾ ਪਹਿਨ ਕੇ, ਧਰਮ ਦੀ ਆੜ ਵਿਚ, ਭੋਲੇ ਭਾਲੇ ਵਿਅਕਤੀਆਂ ਨੂੰ ਸਦੀਆਂ ਤੋਂ ਲੁੱਟਿਆ ਤਾਂ ਹੈ ਹੀ ਸੀ, ਸਗੋਂ ਗਿਆਨ, ਵਿਦਿਆ ਹਾਸਲ ਕਰਕੇ ਅੱਗੇ ਵਧਣ ਤੋਂ ਸਾਰੇ ਪਾਪ ਕਰਕੇ ਭੀ ਰੋਕਿਆ। ਉਹ ਕਿਵੇਂ ਬਰਦਾਸ਼ਤ ਕਰ ਲੈਂਦੇ, ਕਿ ਹਰ ਇਨਸਾਨ ਅਪਣੀ ਹੋਣੀ ਦਾ ਮਾਲਕ ਖੁਦ ਬਣ ਜਾਵੇ? ਗੁਰੂ ਨਾਨਕ ਸਾਹਿਬ ਦੀ ਬਾਣੀ ਪੜ੍ਹਕੇ ਪਰਮੇਸ਼ਰ ਨਾਲ ਸਿੱਧਾ ਰਾਬਤਾ ਕਾਇਮ ਕਰ ਲਵੇ ? ਜੇ ਕਿਤੇ ਇਹਨਾਂ ਕੋਹਲੂ ਦੇ ਬਲਦ ਬਣੇ ਲੋਕਾਂ ਦੀਆਂ ਅੱਖਾਂ ਤੋਂ, ਅਗਿਅਨਤਾ ਦੀ ਪੱਟੀ ਉਤਰ ਗਈ, ਤਾਂ ਇਹ ਸਾਡੀ ਗੁਲਾਮੀ ਕਰਨੀ ਭੀ ਬੰਦ ਕਰ ਦੇਣਗੇ। ਤਾਂ ਤੇ ਸ਼ਾਇਦ ਜੁੰਮੇਵਾਰੀਆਂ ਦਾ ਕੋਹਲੂ ਕਿਤੇ ਸਾਨੂੰ ਹੀ ਖਿੱਚਣਾ ਨਾ ਪੈ ਜਾਵੇ। ਅਪਣੀ ਐਸ਼ ਪ੍ਰਸਤੀ ਕਾਇਮ ਰੱਖਣ ਲਈ, ਮੁਫਤਖੋਰੇ ਚਾਲਾਕ ਲੋਕਾਂ ਨੇ, ਇਨਸਾਨ ਨੂੰ ਗੁਲਾਮੀ ਵਿਚ ਜਕੜਨ ਲਈ, ਉਸ ਨੂੰ ਖੌਫਜ਼ਦਾ ਕਰਕੇ, ਖੂਨ ਪਸੀਨੇ ਵਾਲੀ ਕਮਾਈ ਹੜੱਪ ਕਰ ਲਈ, ਅਣਗਿਣਤ ਤਬਾਹਕੁੰਨ ਤਰੀਕੇ ਹੋਂਦ ਵਿਚ ਲਿਆਂਦੇ। ਇਹਨਾਂ ਨਾਯਾਬ ਨੁਖਸਿਆਂ ਵਿਚੋਂ ਇੱਕ, ਕਰੂਰਤਾ ਦੀ ਸਿਖਰ, **"ਨਰਕ ਸੁਰਗ"** ਦੀ ਕਲਪਨਾ ਭੀ ਸੀ।

ਪੌਰਾਣਕ ਕਥਾ ਕਹਾਣੀਆਂ ਵਿਚ, ਜਿਸ ਸੁਰਗ ਦੀ ਮਨਮੋਹਕ ਸੁੰਦਰਤਾ ਬਿਆਨ ਕੀਤੀ ਗਈ ਹੈ, ਉਸ ਦਾ ਸੰਖੇਪ ਸਾਰ ਇਸ ਤਰ੍ਹਾਂ ਹੈ – ਪਹਿਲੋਂ ਤਾਂ ਇਹ ਪਤਾ ਹੋਵੇ ਕਿ ਹਿੰਦੂ ਗ੍ਰੰਥਾਂ ਵਿਚਲਾ ਸੁਰਗ, ਹਿਮਾਲਾ ਦੀਆਂ ਚੋਟੀਆਂ ਤੇ ਸਥਿਤ ਹੈ। ਲੱਛੇਦਾਰ ਸ਼ਬਦਾਵਲੀ ਵਿਚ ਲਿਖਿਆ ਗਿਆ ਹੈ, ਕਿ ਕਿਸੇ ਉਚੇ ਮੰਡਲ ਵਿਚ ਇੱਕ ਆਲੀਸ਼ਾਨ ਜਗ੍ਹਾ ਹੈ। ਉਸ ਵਿਚ ਦਾਖਲ ਹੋਣ ਲਈ ਬਹੁਤ ਕਠਨ ਪ੍ਰੀਖਿਆਂ ਨੂੰ

ਸਫਲਤਾ ਸਹਿਤ ਪਾਰ ਕਰਨਾ ਪੈਂਦਾ ਹੈ। ਉਥੇ ਪੁੱਜਣ ਤੋਂ ਪਹਿਲਾਂ ਜ਼ਿੰਦਗੀ ਵਿਚ ਕੀਤੇ ਦਾਨ ਪੁੰਨ ਦਾ ਲੇਖਾ ਜੋਖਾ ਰੱਬ ਦੇ ਹਿਸਾਬਦਾਨ **"ਚਿੱਤਰ ਗੁਪਤ"** ਰਿਪੋਟ ਪੇਸ਼ ਕਰਦੇ ਹਨ। ਰਿਪੋਟ ਪੜ੍ਹਨ ਤੋਂ ਬਾਦ ਧਰਮਰਾਜ ਸਬੰਧਤ ਪ੍ਰਾਣੀ ਨੂੰ ਸੁਰਗ ਵਿਚ ਦਾਖਲ ਹੋਣ ਦੀ ਇਜ਼ਾਜਤ ਤਾਂ ਦੇ ਦਿੰਦਾ ਹੈ, ਪਰ ਨਾਲ ਹੀ ਰਹਿਣ ਦੀ ਸਮਾਂ ਸੀਮਾ ਨਿਸ਼ਚਿਤ ਕਰ ਦਿੰਦਾ ਹੈ। ਅਖੇ ਮਨੁੱਖ ਦੇ ਕੀਤੇ ਦਾਨ ਪੁੰਨ ਦੇ ਵੱਟੇ ਵਿਚ ਇੱਕ ਦਿਨ, ਇੱਕ ਮਹੀਨਾ, ਇੱਕ ਸਾਲ, ਜਾਂ ਵੱਧ ਘੱਟ ਦੀ ਪ੍ਰਵਾਨਗੀ ਮਿਲਦੀ ਹੈ। ਮਿਥੇ ਸਮੇਂ ਤੋਂ ਬਾਦ ਮਨੁੱਖ ਨੂੰ ਸੁਰਗ ਵਿਚੋਂ ਕੱਢ ਦਿੱਤਾ ਜਾਂਦਾ ਹੈ। ਕਲਪਤ ਸੁਰਗ ਲੋਕ ਵਿਚ, ਕੋਈ ਵਿਅਕਤੀ ਉਪਜੀਵਕਾ ਲਈ ਕੰਮ ਨਹੀਂ ਕਰਦਾ। ਇੱਕੋ ਉੱਤਮ ਕੰਮ ਹੈ, ਅਯਾਸ਼ੀ, ਵਿਲਾਸਤਾ, ਐਸ਼ ਪ੍ਰਸਤੀ। ਕਿਉਂਕਿ ਸੁਰਗ ਦਾ ਰਾਜਾ ਇੰਦਰ ਦੇਵ ਸਿਰੇ ਦਾ ਵਿਲਾਸੀ ਦਰਸਾਇਆ ਹੈ। ਇੰਦਰ ਦੇ ਸਿੰਘਾਸਨ ਨੂੰ ਅਤੀ ਖ਼ੂਬਸੂਰਤ ਦਸਦਿਆਂ ਬਿਆਨ ਕੀਤਾ ਗਿਆ ਹੈ ਕਿ ਇਥੇ ਬਿਰਾਜਮਾਨ, ਇੰਦਰ ਦੁਆਲੇ ਮਨਮੋਹਕ ਸਾਜ ਵਜਦੇ ਹਨ। ਇਤਰ ਫੁਲੇਲ ਦੇ ਫੁਹਾਰੇ ਚੱਲ ਰਹੇ ਹਨ। ਅਧਨੰਗੀਆ ਖ਼ੂਬਸੂਰਤ ਔਰਤਾਂ (ਪਰੀਆਂ) ਇੰਦਰ ਦੁਆਲੇ ਝੁਰਮਟ ਪਾਈ ਰੱਖਦੀਆਂ ਹਨ। ਨਾਚ ਕਲਾ ਵਿਚ ਪ੍ਰਬੀਨ ਅਪਛਰਾਵਾਂ, ਵਿਲਾਸਤਾ ਵਾਲੇ ਹਾਵਭਾਵ ਕਰਦੀਆਂ, ਅੱਧਕੱਜੇ ਗਦਰਾਏ ਜੋਬਨ ਵਿਚ ਮਸਤ, ਕਲੋਲਾਂ ਕਰਦੀਆਂ ਥੱਕਦੀਆਂ ਹੀ ਨਹੀਂ। ਇੰਦਰ ਦੇਵ ਅਤੇ ਹੋਰ ਸੰਗੀ ਦੇਵੀਆਂ ਦੇਵਤੇ, ਕਈ ਕਈ ਘੜੇ ਸ਼ਰਾਬ (ਸੋਮਰਸ) ਦੇ ਪੀ ਜਾਂਦੇ ਹਨ। ਜਿਸ ਨੂੰ ਬਣਾਉਣ ਦੀ ਵਿਧੀ ਦੇਵਤਿਆਂ ਦੇ ਸੇਵਕ ਹੀ ਜਾਣਦੇ ਹਨ, ਜੋ ਬਹੁਤ ਹੀ ਖ਼ੁਸ਼ਬੂਦਾਰ ਅਤੇ ਅਨੰਦਤ ਕਰਨ ਵਾਲੀ ਹੈ। ਸ਼ਰਾਬ ਦੇ ਨਾਲ ਖਾਣ ਵਾਸਤੇ ਦੇਵਤਿਆਂ ਦੇ ਮਨ ਭਾਉਂਦੀ ਵਸਤੂ ਹੈ, ਗਾਵਾਂ ਬਲਦਾਂ ਦਾ ਅਨੇਕ ਪ੍ਰਕਾਰ ਦਾ ਤਿਆਰ ਕੀਤਾ ਗਿਆ ਸੁਆਦਲਾ ਮਾਸ। ਰੱਜਕੇ ਡਕਾਰ ਮਾਰਨ ਤੋਂ ਬਾਦ ਫਿਰ ਦੇਵੀਆਂ ਦੇਵਤੇ ਜੂਆ ਭੀ ਖੇਡਦੇ ਹਨ। ਧਰਮਰਾਜ (?) ਦਾ ਪੁੱਤਰ ਯੁਧਿਸ਼ਟਰ ਮਹਾਂਭਾਰਤ ਕਥਾ ਵਿਚ ਜੂਆ ਖੇਡਦਾ ਦਰਸਾਇਆ ਹੈ, ਜਿਸ ਵਿਚ ਰਾਜ ਭਾਗ, ਤੇ ਸਮੇਤ ਪਤਨੀ ਦ੍ਰੋਪਦੀ ਦੇ, ਸਭ ਕੁਝ ਹਾਰ ਜਾਂਦਾ ਹੈ। ਉੱਪਰ ਵਰਣਿਤ ਮਨਮੋਹਕ ਨਜ਼ਾਰੇ ਨੂੰ ਮਹਿਸੂਸ ਕਰਕੇ ਹੀ ਮਨ ਅੰਦਰ ਝਰਨਾਟਾਂ ਫੁੱਟਣ ਲਗਦੀਆਂ ਹਨ। ਸੁਰਗ ਦੇ ਨਜ਼ਾਰੇ ਪੜ੍ਹ ਸੁਣਕੇ, ਹਰ ਇੱਕ ਇਨਸਾਨ ਦਾ ਮਨ ਕਿਸੇ ਭੀ ਕੀਮਤ ਤੇ, ਇਸ ਸੁਰਗ ਵਿਚ ਪਹੁੰਚਣ ਲਈ ਵਿਆਕੁਲ ਹੋ ਜਾਂਦਾ ਹੈ। ਬਹੁਤੀ ਕੀਮਤ ਉਤਾਰ ਕੇ ਧਰਤੀ ਤੇ ਬਣੇ ਅਜਿਹੇ ਸੁਰਗ (ਨਾਚ ਘਰ ਪੱਬ ਕਲੱਬ) ਦਾ ਸੁਖ ਲੋਕੀਂ ਮਾਣਨ ਦਾ ਜਤਨ ਭੀ ਕਰਦੇ ਹਨ।

ਅਜਿਹਾ ਸੁਹਾਵਣਾ ਸੁਰਗ ਪ੍ਰਾਪਤ ਕਰਨਾ ਕੋਈ ਸੌਖੀ ਖੇਡ ਨਹੀਂ ਹੈ। ਜੇ ਹਰ ਐਰੇ ਗੈਰੇ ਦੀ ਪਹੁੰਚ ਉਥੇ ਹੋ ਗਈ, ਫਿਰ ਉਹ ਸੁਰਗ ਕਿਵੇਂ ਰਹਿ ਸਕੇਗਾ? ਇਸ

ਸੁਪਨਿਆਂ ਦੀ ਖੂਬਸੂਰਤ ਦੁਨੀਆਂ ਵਿਚ ਪੁੱਜਣ ਵਾਸਤੇ ਦਾਨ ਪ੍ਰਮੁਖ ਸਾਧਨ ਪ੍ਰਚਾਰਿਆ ਗਿਆ। ਗਰੀਬਾਂ ਕੋਲ ਦਾਨ ਕਰਨ ਲਈ ਧਨ ਪਦਾਰਥ ਤਾਂ ਕੋਈ ਹੁੰਦਾ ਨਹੀਂ, ਫਿਰ ਉਹ ਦਾਨ ਕਿਸ ਵਸਤੂ ਦਾ ਕਰੇ? ਘਬਰਾਉਣ ਦੀ ਜ਼ਰੂਰਤ ਨਹੀਂ ਹੈ, ਉਹ ਅਪਣੀ ਜਵਾਨ ਅਤੇ ਸੋਹਣੀ ਪਤਨੀ ਨੂੰ, ਗਹਿਣੇ ਕਪੜੇ ਨਾਲ ਸਜਾ ਸੰਵਾਰ ਕੇ, ਤਿਆਰ ਕਰਕੇ ਮਿੱਥੇ ਦਿਨ ਧਰਮ ਮੰਦਰ (?) ਵਿਚ ਪੁੱਜ ਕੇ ਅਪਣੀ ਅਰਧਅੰਗੀ (ਜੀਵਨ ਸਾਥਣ) ਨੂੰ ਬ੍ਰਾਹਮਣ ਪੁਜਾਰੀ ਦੇ ਅਰਪਣ ਕਰ ਦੇਵੇ। ਨਾਲ ਯਥਾ ਸ਼ਕਤ ਸੋਨਾ ਚਾਂਦੀ, ਬਸਤਰ ਅਨਾਜ ਭੀ ਵਿਧੀ ਪੂਰਵਕ ਦਾਨ ਕਰੇ। ਅਜਿਹਾ ਮਹਾਂਦਾਨ ਕੀਤਿਆਂ ਸੁਰਗ ਦੀ ਇੱਛਾ ਰੱਖਣ ਵਾਲੇ ਲੋਕਾਂ ਦੀ ਸੂਚੀ ਵਿਚ, ਪ੍ਰਾਣੀ ਦਾ ਨਾਮ ਲਿਖ ਲਿਆ ਜਾਂਦਾ ਹੈ। ਸਾਇਦ ਨੰਬਰ ਲੱਗ ਹੀ ਜਾਵੇ। ਅਪਣੀ ਬਾਰਾਂ ਸਾਲ ਤੋਂ ਘੱਟ ਉਮਰ ਦੀ ਬੇਟੀ (ਕੰਨਿਆਂ ਦਾਨ ਇਸੇ ਪਾਪ ਕਰਮ ਵਿਚੋਂ ਪਰਗਟ ਹੋਇਆ ਹੈ) ਭੀ ਬ੍ਰਾਹਮਣ ਪੁਜਾਰੀ ਨੂੰ ਅਰਪਣ ਕੀਤੀ ਜਾ ਸਕਦੀ ਹੈ। ਦੇਵ ਦਾਸੀਆਂ, ਰਾਮ ਜਣੀਆਂ, ਜੋਗਣੀਆਂ, ਇਸੇ ਪ੍ਰਥਾ ਦਾ ਇੱਕ ਕੋਝਾ ਰੂਪ ਹਨ।

ਜੋ ਲੋਕ ਇਸ ਤਰ੍ਹਾਂ ਦੇ ਦਾਨ ਨਹੀਂ ਕਰ ਸਕਣਗੇ ਉਹਨਾਂ ਲਈ ਸੁਰਗ ਵਿਚ ਪੁੱਜਣ ਦਾ ਰਾਹ ਅਤੀ ਬਿਖੜਾ ਤੇ ਕਠੋਰ ਹੈ। ਜੇ ਉਹ ਸੁਰਗ ਦੀ ਇੱਛਾ ਰੱਖਦੇ ਹਨ, ਤਾਂ ਕਈ ਜਨਮਾਂ ਤੱਕ ਵਰਤ ਰੱਖਣੇ, ਤੀਰਥ ਇਸ਼ਨਾਨ ਕਰਨੇ, ਸਾਧੂਆਂ ਬ੍ਰਾਹਮਣਾਂ ਦੀ ਪੂਰੀ ਤਨ ਦੇਹੀ ਨਾਲ ਹਰ ਤਰਾ ਸੇਵਾ ਕਰਨੀ। ਧੂਣੀਆਂ ਤਾਪਣੀਆਂ, ਜਲਧਾਰੇ ਕਰਨੇ, ਚਲੀਹੇ ਕੱਟਣੇ, ਮੋਨਧਾਰ ਲੈਣਾ, ਸਰੀਰ ਦੇ ਅੰਗ ਤੱਕ ਕਟਵਾ ਦੇਣੇ ......। ਸਦੀਆਂ ਤੱਕ ਅਨੇਕ ਕਸ਼ਟ ਭੋਗਦੇ ਰਹਿਣ ਤੋਂ ਬਾਦ ਸ਼ਾਇਦ ਕਦੀ ਸੁਰਗ ਵਿਚ ਜਾਣ ਦਾ ਸਬੱਬ ਬਣ ਹੀ ਜਾਵੇ। ਹਾਂ ਅਮੀਰਾਂ ਲਈ ਸੁਰਗ ਪੁੱਜਣ ਦਾ ਰਾਹ ਕੁਝ ਸੁਖਾਲਾ ਹੈ। ਉਹ ਕੇਵਲ ਦਾਨ ਦੇ ਬਲ, ਸੁਰਗ ਪ੍ਰਾਪਤ ਕਰ ਸਕਦੇ ਹਨ। ਸਿਰੇ ਦੇ ਅਮੀਰਾਂ (ਰਾਜਿਆਂ) ਲਈ ਅਸ਼ਵ ਮੇਧ ਯੱਗ (ਘੋੜੇ ਦੀ ਕੁਰਬਾਨੀ) ਗਊ ਮੇਧ ਯੱਗ, ਮਨੁਸ਼ ਮੇਧ ਯੱਗ, ਸਾਰਿਆਂ ਦਾ ਮਾਸ ਰਿੰਨ੍ਹ ਕੇ, ਪਕਾ ਕੇ ਮੰਤਰਾਂ ਦੁਆਰਾ ਪਵਿੱਤਰ ਕਰਕੇ, ਸਭ ਨੇ ਖਾਣਾ ਹੁੰਦਾ ਹੈ। ਯੱਗ ਦਾ ਸਮਾਂ ਨਿਸ਼ਚਿਤ ਕਰਨਾ ਬ੍ਰਾਹਮਣ ਦੀ ਮਰਜੀ ਤੇ ਨਿਰਭਰ ਹੈ। ਸਾਰੇ ਸਮੇਂ ਦੌਰਾਨ ਦਾਨ ਕਰੀ ਜਾਣਾ ਹੁੰਦਾ ਹੈ। ਸੰਪੂਰਣਤਾ ਵਕਤ ਰਾਜੇ ਤੋਂ ਜੋ ਚੀਜ਼ ਭੀ ਬ੍ਰਾਹਮਣ ਪੁਜਾਰੀ ਮੰਗ ਲਵੇ ਉਹ ਦੇਣੀ ਜ਼ਰੂਰੀ ਹੈ। ਪੁੱਤਰੀ, ਪਤਨੀ ਤੇ ਰਾਜ ਤੱਕ ਭੀ ਦਾਨ ਕਰ ਦੇਵੇ। ਜੇ ਪੁਜਾਰੀ ਚਾਹੇ ਤਾਂ ਅਸੀਮ ਸਮੇਂ ਤੱਕ ਰਾਜਾ ਗੁਲਾਮ ਬਣ ਕੇ ਉਸ ਦੀ ਸੇਵਾ ਕਰਦਾ ਰਹੇ। ਫਿਰ ਭੀ ਕੀ ਪਤਾ ਸੁਰਗ ਦਾ ਮਾਲਕ ਇੰਦਰ ਤੁਹਾਨੂੰ ਉਥੇ ਪੁੱਜਣ ਦੇਵੇ ਕਿ ਨਾ? ਉਹ ਰੁਕਾਵਟਾਂ ਭੀ ਤਾਂ ਬਹੁਤ ਖੜ੍ਹੀਆਂ ਕਰਦਾ ਹੈ। ਜੇ ਕੋਈ ਹੋਰ

ਵਿਅਕਤੀ ਉਥੇ ਪੁੱਜ ਕੇ ਰਾਜ ਦਾ ਮਾਲਕ ਬਣ ਗਿਆ, ਤਾਂ ਇੰਦਰ ਨੂੰ ਤਾਂ ਆਪਣਾ ਸਿੰਘਾਸਣ ਤੇ ਰਾਜ ਸੁਖ ਤਿਆਗਣਾ ਪੈ ਜਾਏਗਾ। ਇਸ ਲਈ ਉਹ ਕਿਸੇ ਦਾ ਯੱਗ ਸੰਪੂਰਣ ਹੋਣ ਹੀ ਨਹੀਂ ਦਿੰਦਾ।

ਇੱਕ ਹੋਰ ਲਾਜੁਆਬ ਨਕਸ਼ਾ ਸੁਰਗ ਦੇ ਰਾਹ ਦੀ ਦੱਸ ਪਾਉਂਦਾ ਪ੍ਰਤੀਤ ਹੁੰਦਾ ਹੈ। ਇਨਸਾਨ ਜੰਗਲਾਂ ਵਿਚ, ਪਹਾੜਾਂ ਦੀਆਂ ਗੁਫਾਵਾਂ ਵਿਚ, ਬਰਫ ਲੱਦੀਆਂ ਉੱਚੀਆਂ ਚੋਟੀਆਂ ਤੇ, ਮਾਰੂ ਰੇਤ ਥਲਾਂ ਵਿਚ, ਅਨੇਕ ਜਨਮਾਂ ਤੱਕ, ਹਜਾਰਾਂ ਸਾਲ ਬਿਨਾਂ ਕੁਝ ਖਾਧਿਆਂ ਅਖੰਡ ਤਪੱਸਿਆ ਕਰਨੀ। ਇੱਕ ਲੱਤ ਦੇ ਭਾਰ ਖਲੋਣਾ, ਪੁੱਠੇ ਲਟਕਣਾ, ਪਾਣੀ ਵਿਚ ਖਲੋਤੇ ਰਹਿਣਾ, ਸਰੀਰ ਨੂੰ ਸੁਕਾ ਕੇ ਪਿੰਜਰ ਬਣਾ ਲੈਣਾ। ਜਾਂ ਫਿਰ ਰਾਵਣ ਵਾਂਗ ਅਪਣਾ ਹੀ ਸਿਰ ਕੱਟ ਕੇ ਦੇਵਤੇ ਅੱਗੇ ਭੇਟ ਕਰਨਾ, ਸਿਵੀ ਰਾਜੇ ਵਾਂਗ, ਬਾਜ ਰੂਪ ਵਿਚ ਆਏ ਭਗਵਾਨ ਨੂੰ ਅਪਣਾ ਸਾਰਾ ਤਨ ਕੱਟ ਕੱਟ ਕੇ ਖੁਆ ਦੇਣਾ। ਬਿਕਰਮਾਜੀਤ ਰਾਜੇ ਵਾਂਗ ਤੇਲ ਦੇ ਕੜਾਹੇ ਵਿਚ ਅਪਣੇ ਸਰੀਰ ਨੂੰ ਰੋਜ਼ਾਨਾ ਤਲ ਕੇ ਦੇਵਤੇ ਨੂੰ ਖੁਆਂਦੇ ਜਾਣਾ......। ਹੋ ਸਕਦਾ ਹੈ ਕਦੀ ਸੁਰਗ ਪੁੱਜਣ ਦੀ ਰਾਹਦਾਰੀ ਮਿਲ ਹੀ ਜਾਵੇ। ਕਿਉਂਕਿ ਇਹਨਾਂ ਰਾਹਾਂ ਵਿਚ ਭੀ ਅੱਗੇ ਬਹੁਤ ਔਖੀਆਂ ਘਾਟੀਆਂ ਹਨ। ਤਪ ਕਰਦੇ ਵਿਸ਼ਵਾਮਿੱਤਰ ਦੀ ਤਪੱਸਿਆ ਭੰਗ ਕਰਨ ਵਾਸਤੇ ਇੰਦਰ ਨੇ ਮੋਹਣੀਆਂ ਕਾਮਣੀਆਂ ਭੇਜ ਦਿੱਤੀਆਂ। ਉਹਨਾਂ ਅਪਣੇ ਰੂਪ ਅਤੇ ਜੋਬਨ ਦੀ ਸ਼ਕਤੀ ਨਾਲ ਹਮੇਸ਼ਾਂ ਹੀ ਰਿਸ਼ੀਆਂ ਦੀ ਸਮਾਧੀ ਭੰਗ ਕੀਤੀ ਹੈ। ਤੇ ਭਗਤ ਸੁਰਗ ਸੁਖ ਤੋਂ ਵੰਚਿਤ ਹੋ ਜਾਂਦਾ ਹੈ। ਇਹਨਾਂ ਅਪਛਰਾਵਾਂ ਵਿਚੋਂ ਉਘੜਵੇਂ ਨਾਮ ਹਨ; ਰੰਭਾ, ਉਰਵਸ਼ੀ, ਮੇਨਕਾ ਆਦਿ। ਇਹਨਾਂ ਪਰੀਆਂ ਨੇ ਸੁਰਗ ਲਈ ਤਪੱਸਿਆ ਕਰ ਰਹੇ, ਅਨੇਕ ਸਾਧੂਆਂ ਦੀਆਂ ਬੇੜੀਆਂ ਮੰਝਧਾਰ ਵਿਚ ਡੋਬੀਆਂ। ਜੇ ਕੋਈ ਹਠੀ ਸਾਧੂ ਜਾਂ ਦਾਨੀ ਰਾਜਾ ਇਹਨਾਂ ਕਾਮਣੀਆਂ ਦੁਆਰਾ ਕਾਬੂ ਵਿਚ ਨਾ ਆਵੇ, ਤਾਂ ਇੰਦਰ ਦੇਵ ਜੀ ਅਪਣੇ ਵਡੇ ਭਰਾ ਵਿਸ਼ਨੂੰ ਦੀ ਸਹਾਇਤਾ ਪ੍ਰਾਪਤ ਕਰਦੇ ਹਨ। ਵਿਸ਼ਨੂੰ ਛਲ ਕਪਟ ਨਾਲ ਸਭ ਕੁਝ ਮਲੀਆ ਮੇਟ ਕਰਵਾ ਦਿੰਦਾ ਹੈ। ਠੀਕ ਹੀ ਤਾਂ ਹੈ, ਕੌਣ ਰਾਜਾ ਅਪਣਾ ਸੁੱਖ ਆਰਾਮ, ਮਾਨ ਵਡਿਆਈ, ਤਾਜ ਤਖਤ, ਲੱਖਾਂ ਮਿਰਗ ਨੈਣੀਆਂ, ਸੁਰਗਪਰੀਆਂ ਨੂੰ ਤਿਆਗਣਾ ਚਾਹੇਗਾ? ਕਿਉਂ ਕਿਸੇ ਨੂੰ ਅਪਣਾ ਸੁਆਮੀ ਬਣਾਏਗਾ, ਤੇ ਖੁਦ ਗੁਲਾਮੀ ਸਵੀਕਾਰ ਕਰੇਗਾ? ਅਸੰਭਵ। ਅਸੰਭਵ

ਹੁਣ ਜ਼ਰਾ ਨੀਝ ਲਾ ਕੇ ਦੂਜਾ ਪੱਖ ਵਿਚਾਰੋ। ਦਾਨ ਪੁੰਨ ਦੇ ਜਬਰਦਸਤ ਪ੍ਰਚਾਰ ਪ੍ਰਭਾਵ ਸਦਕਾ ਬ੍ਰਾਹਮਣ ਜਾਤੀ ਦਾ ਇਸੇ ਧਰਤੀ ਮਾਤਲੋਕ ਵਿਚ ਸੁਰਗ ਬਣਿਆ ਹੋਇਆ ਹੈ। ਪੁਜਾਰੀ ਸ਼੍ਰੇਣੀ ਹਜਾਰਾਂ ਸਾਲ ਤੋਂ ਹਥੀਂ ਕਿਰਤ ਕਰਨ ਨੂੰ ਤਿਲਾਂਜਲੀ ਦੇ

ਚੁੱਕੀ ਹੈ, ਪਰ ਸਾਰੇ ਕਿਰਤੀ ਲੋਕਾਂ ਤੋਂ ਵੱਧ ਆਰਾਮ ਭਰੀ ਜ਼ਿੰਦਗੀ ਬਤੀਤ ਕਰ ਰਹੀ ਹੈ। ਬ੍ਰਾਹਮਣ ਨੇ ਕਦੀ ਦਾਨ ਪੁੰਨ ਨਹੀਂ ਕੀਤਾ, ਤਪੱਸਿਆ ਨਹੀਂ ਕੀਤੀ, ਤੀਰਥ ਬਰਤ ਨਹੀਂ ਕੀਤੇ, ਯੱਗ ਨਹੀਂ ਕੀਤੇ। ਫਿਰ ਇਹਨਾਂ ਨੂੰ ਕਦੀ ਕਿਸੇ ਪੁੱਛਣ ਦੀ ਹਿੰਮਤ ਨਹੀਂ ਕੀਤੀ ਕਿ ਤੁਸੀਂ ਆਪਣੇ ਲਈ ਸੁਰਗ ਜਾਣ ਦਾ ਪ੍ਰਬੰਧ ਕਿਉਂ ਨਹੀਂ ਕਰ ਰਹੇ? ਜਾਂ ਫਿਰ ਲੋਕਾਂ ਦੀ ਅਕਲ ਨੂੰ ਜਿੰਦਰੇ ਵੱਜੇ ਹੋਏ ਹਨ, ਜੋ ਸੋਚਦੇ ਹੀ ਨਹੀਂ। ਭਲਾ ਸੋਚੋ ਬ੍ਰਾਹਮਣ ਪੁਜਾਰੀ ਕਿਉਂ ਵਾਧੂ ਕਸਟ ਝੱਲਣ, ਜਦੋਂ ਕਿ ਸਾਰੇ ਸੁਰਗ ਵਾਲੇ ਸੁੱਖ ਇਥੇ ਹੀ ਪ੍ਰਾਪਤ ਹਨ। ਨਾਲੇ ਪੁਜਾਰੀ ਤਾਂ ਚੰਗੀ ਤਰ੍ਹਾਂ ਜਾਣਦਾ ਹੈ ਕਿ ਇਹ ਤਾਣਾ ਬਾਣਾ ਇੱਕ ਛਲਾਵਾ ਹੈ, ਭੋਲੇ ਭਾਲੇ ਲੋਕਾਂ ਦੀ ਕਿਰਤ ਨੂੰ ਲੁੱਟ ਕੇ ਐਸ਼ ਕਰਨ ਲਈ।

ਦੂਜੇ ਬੰਨੇ ਜਿਸ ਵਿਅਕਤੀ ਨੇ ਯੱਗ, ਦਾਨ, ਤਪੱਸਿਆ ਆਦਿ ਨਹੀਂ ਕੀਤੀ ਉਹ ਘੋਰ ਪਾਪੀ ਹੈ। ਸੁਰਗ ਬਾਰੇ ਤਾਂ ਉਹ ਮਨ ਵਿਚ ਖਿਆਲ ਤੱਕ ਨਾ ਲਿਆਵੇ। ਹਾਂ ਕੁੰਭੀ ਨਰਕ ਦੇ ਭਿਆਨਕ ਸਜਾ ਕੇਂਦਰ, ਤਸੀਹੇ ਦੇਣ ਵਾਲੇ ਜਮਰਾਜ ਦੇ ਅਨੇਕ ਨੌਕਰ, ਉਸ ਦਾ ਇੰਤਜ਼ਾਰ ਕਰ ਰਹੇ ਹਨ। ਇਹਨਾਂ ਨਰਕਾਂ ਦਾ ਬਾਰ ਬਾਰ ਹਰ ਰੋਜ ਚੇਤਾ ਕਰਾਇਆ ਜਾਂਦਾ ਹੈ। ਅੰਤ ਕਮਜੋਰ ਮਨ ਵਾਲਾ ਮਨੁੱਖ ਵਿਆਕੁਲ ਹੋਇਆ ਬ੍ਰਾਹਮਣ ਪੁਜਾਰੀ ਦੇ ਚਰਨੀਂ ਢਹਿ ਪੈਂਦਾ ਹੈ। " ਦੇਵਤਾ ਜੀ ! ਜੋ ਕੁਝ ਮੇਰੇ ਕੋਲ ਹੈ, ਸਭ ਲੈ ਲਵੋ, ਪਰ ਮੈਨੂੰ ਕੁੰਭੀ ਨਰਕ ਤੋਂ ਬਚਾ ਲਓ। " ਚੁਰਾਸੀ ਲੱਖ ਜੂਨਾਂ ਤੋਂ ਕੱਢ ਲਵੋ , ਕਲ ਜੁਗ ਦੇ ਕਲੇਸ਼ਾਂ ਤੋਂ ਉਭਾਰ ਲਵੋ "। ਪੰਡਿਤ ਜੀ ਮੁਸਕਰਾ ਕੇ ਪੈਰਾਂ ਉੱਪਰ ਡਿੱਗੇ ਸੇਵਕ ਦੇ ਸਿਰ ਤੇ ਹੱਥ ਫੇਰਦੇ ਹੋਏ ਮਧੁਰ ਆਵਾਜ਼ ਵਿਚ ਬੋਲਦੇ ਹਨ, " ਬੇਟਾ ਕੋਈ ਫਿਕਰ ਨਾ ਕਰ, ਤੇਰੇ ਸਾਰੇ ਦੁਖ ਕਲੇਸ਼ ਮੈਂ ਆਪਣੇ ਸਿਰ ਲੈ ਲਵਾਂਗਾ। ਜਿਵੇਂ ਅਸੀਂ ਆਖੀਏ ਉਵੇਂ ਕਰਦਾ ਜਾਵੀਂ....."। ਫਿਰ ਕੀ ਸੀ ਗੁਲਾਮੀ ਸ਼ੁਰੂ ਹੋ ਗਈ। ਭੋਲਾ ਇਨਸਾਨ ਧਰਤੀ ਤੇ ਹੀ, ਇਸੇ ਜਨਮ ਵਿਚ, ਨਰਕ ਵਰਗੀ ਜਿੰਦਗੀ ਬਤੀਤ ਕਰਨ ਲੱਗ ਪਿਆ। ਹੋਰ ਵੱਡਾ ਸਿਤਮ ਵੇਖੋ, ਔਰਤਾਂ ਨੂੰ ਸੁਰਗ ਵਿਚ ਜਾਣ ਦੀ ਆਮ ਹਾਲਤਾਂ ਵਿਚ ਆਗਿਆ ਨਹੀਂ ਹੈ। ਜ਼ਮੀਨ, ਘਰ, ਧੀਆਂ ਪੁੱਤਰਾਂ ਤੇ ਇਸਤਰੀ ਦਾ ਹੱਕ ਨਹੀਂ ਹੈ, ਇਸ ਲਈ ਉਹ ਦਾਨ ਭੀ ਨਹੀਂ ਕਰ ਸਕਦੀ। ਉਹ ਪਤੀ ਦੀ ਇੱਕ ਖ੍ਰੀਦੀ ਹੋਈ ਵਸਤੂ ਵਾਂਗ ਹੈ। ਔਰਤ ਭਗਤੀ ਤਪੱਸਿਆ ਭੀ ਨਹੀਂ ਕਰ ਸਕਦੀ.....। ਜਾਂ ਤੇ ਤੀਵੀਂ ਬ੍ਰਾਹਮਣ ਪੁਜਾਰੀ ਦੀ ਹਵਸ਼ ਪੂਰੀ ਕਰਨ ਵਾਸਤੇ ਹੈ, ਜਾਂ ਪਤੀ ਦੇ ਮਰਨ ਤੇ ਉਸ ਨਾਲ ਮਰ (ਸਤੀ) ਸਕਦੀ ਹੈ। ਜੇ ਕਦੀ ਤੀਵੀਂ ਬ੍ਰਾਹਮਣ ਦੇ ਘੁੰਮਣ ਘੇਰ ਵਿਚੋਂ ਨਿਕਲ ਕੇ, ਕਲਪਤ ਸੁਰਗ ਵਿਚ ਚਲੀ ਭੀ ਜਾਵੇ ਤਾਂ ਇੰਦਰ ਦੇ ਅਖਾੜੇ ਦੀ ਇੱਕ ਨਾਚੀ (ਵੇਸ਼ਵਾ) ਹੀ ਬਣ ਸਕੇਗੀ। ਰਿਸ਼ੀਆਂ, ਮੁਨੀਆਂ, ਦੇਵਤਿਆਂ ਦੀ ਹਵਸ਼ ਪੂਰਤੀ ਲਈ ਇੱਕ

ਖਿਡੌਣਾ ਮਾਤਰ ਹੀ ਹੋਵੇਗੀ। ਜੈ ਜਗਦੰਬੇ।

ਸਤਿਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ, ਆਗਿਆਨਤਾ ਦੇ ਇਸ ਅੰਨ੍ਹੇ ਖੂਹ ਵਿਚ ਡਿੱਗਣ ਤੋਂ ਬਚਾਉਣ ਲਈ, ਗੁਰਬਾਣੀ ਦੁਆਰਾ ਸਾਡਾ ਰਾਹ ਰੌਸ਼ਨ ਕਰ ਦਿੱਤਾ। ਗਿਆਨ ਦੇ ਨੇਤਰ ਬਖਸ ਦਿੱਤੇ। ਧਰਮ ਦੇ ਨਾਮ ਤੇ ਕੀਤੇ ਜਾ ਰਹੇ ਅਨੇਕ ਪਾਪ ਕਰਮਾਂ ਨੂੰ ਜਨਤਾ ਦੀ ਕਚਹਿਰੀ ਵਿਚ ਨੰਗਿਆ ਕਰ ਦਿੱਤਾ। ਲੋਕੀਂ ਮਰਨ ਉਪਰੰਤ ਚੌਰਾਸੀ ਲੱਖ ਜੂਨਾਂ ਤੋਂ ਮੁਕਤੀ ਅਤੇ ਸੁਰਗ ਦੀ ਲਾਲਸਾ ਰੱਖਦੇ ਸਨ। ਨਰਕ ਘੋਰ ਦੇ ਦੁੱਖਾਂ ਦਾ ਨਾਮ ਸੁਣ ਕੇ ਹੀ ਕੰਬਣੀ ਛਿੜ ਜਾਂਦੀ ਸੀ। ਪਰਉਪਕਾਰੀ ਸਤਿਗੁਰੂ ਜੀ ਨੇ ਪਹਿਲਾ ਕਾਰਜ ਆਰੰਭਿਆ ਕਿ ਮਨੁੱਖਤਾ ਨੂੰ ਜੀਵਨ ਵਿਚ ਪਾਏ ਗਏ ਅਣਗਿਣਤ ਬੰਧਨਾਂ ਤੋਂ ਮੁਕਤ ਕਰਨਾ ਹੈ। ਮਰਨ ਤੋਂ ਮਗਰੋਂ ਮਿਲਣ ਵਾਲੀ ਮੁਕਤੀ ਬਾਰੇ ਫਿਰ ਸੋਚ ਲਵਾਂਗੇ, ਜੀਵਨ ਮੁਕਤ ਹੋਣਾ ਬਹੁਤ ਜ਼ਰੂਰੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਇੱਕ ਮਹਾਨ ਚਾਨਣ ਮੁਨਾਰਾ ਜਾਂ ਲਾਈਟ ਹਾਊਸ, ਮਨੁਖਤਾ ਦੇ ਸਨਮੁੱਖ ਪਰੋਸ ਦਿੱਤਾ। ਆਉ ਜਰਾ ਸਤਿਕਾਰ ਸਹਿਤ ਅੱਖਾਂ ਖੋਹਲ ਕੇ, ਸ਼ਰਧਾ ਭਾਵਨਾ ਨਾਲ ਜੀਵਨ ਮੁਕਤ ਮਨੁੱਖ ਬਾਰੇ ਗੁਰਬਾਣੀ ਤੋਂ ਪੁੱਛ ਵੇਖੀਏ:-

1. ਜੀਵਨ ਮੁਕਤਿ ਜਾਂ ਸ਼ਬਦ ਸੁਣਾਏ।। ਸਚੀ ਰਹਤ ਸਚਾ ਸੁਖ ਪਾਏ।।
   ਸੁਖਦਾਤਾ ਦੁਖੁ ਮੇਟਣ ਹਾਰਾ।। ਅਵਰੁ ਨ ਸੂਝਸਿ ਬੀਜੀ ਕਾਰਾ।। 1342
2. ਜੀਵਤ ਪਾਵਹੁ ਮੋਖ ਦੁਆਰ।। ਅਨਭਉ ਸਬਦੁ ਤਤੁ ਨਿਜ ਸਾਰ।।343
3. ਮੂਏ ਮੂਏ ਜਉ ਮੁਕਤਿ ਦੇ ਹੁਗੇ ਮੁਕਤਿ ਨ ਜਾਨੈ ਕੋਇਲਾ।। 1292
4. ਜਿਸੁ ਨਾਮੁ ਰਿਦੈ ਸੋ ਜੀਵਨ ਮੁਕਤਾ।। 1156
5. ਸੋ ਮੁਕਤਾ ਸੰਸਾਰਿ ਜਿ ਗੁਰਿ ਉਪਦੇਸਿਆ।।
   ਤਿਸ ਕੀ ਗਈ ਬਲਾਇ ਮਿਟੇ ਅੰਦੇਸਿਆ।। 519
6. ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੇ ਜੁਗਤਿ।।
   ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ।।522

ਉੱਪਰ ਵਰਣਿਤ ਪਰਮਾਣਾਂ ਤੋਂ ਇਲਾਵਾ ਇਸ ਪਰਥਾਇ ਹੋਰ ਬਹੁਤ ਸ਼ਬਦ ਮੌਜੂਦ ਹਨ। ਵਿਸਥਾਰ ਭੈ ਕਾਰਨ ਸੰਕੋਚ ਕਰਨਾ ਪਿਆ ਹੈ। ਸਤਿਗੁਰੂ ਜੀ ਨੇ ਸਪਸ਼ਟ ਤੌਰ ਤੇ ਉਪਦੇਸ਼ ਕਰਕੇ, ਸਾਰੇ ਨਰਕਾਂ ਆਦਿ ਦੇ ਡਰ ਭਰਮ, ਮਨਾਂ ਵਿਚੋਂ ਕੱਢ ਸੁੱਟਣ ਲਈ ਆਖਿਆ ਹੈ। ਗੁਰਬਾਣੀ ਦੀ ਅਗਵਾਈ ਪ੍ਰਾਪਤ ਕਰਕੇ, ਸੰਜਮ ਵਾਲੀ, ਵਿਕਾਰਾਂ ਤੋਂ ਰਹਿਤ ਜ਼ਿੰਦਗੀ ਬਤੀਤ ਕਰਨੀ, ਵਾਹਿਗੁਰੂ ਨੂੰ ਸਦਾ ਚੇਤੇ ਰੱਖਣਾ, ਗੁਣਾਂ ਨਾਲ ਭਰਪੂਰ ਹੋ ਜਾਣਾ, ਇਹੀ ਅਸਲ ਮੁਕਤੀ ਹੈ। ਬ੍ਰਾਹਮਣ ਵੱਲੋਂ ਲੁੱਟ ਖਸੁੱਟ ਵਾਲੀਆਂ

ਅਨੇਕ ਬੰਦਸ਼ਾਂ , ਕਰਮਕਾਂਡੀ ਬੇੜੀਆਂ, ਗੁਰਬਾਣੀ ਦੀ ਵਦਾਣੀ ਚੋਟ ਨੇ ਚਕਨਾ ਚੂਰ ਕਰ ਦਿੱਤੀਆਂ ਹਨ। ਸਾਰੇ ਪਾਪਾਂ ਪੁੰਨਾਂ ਦੇ ਭਾਰ ਸਿੱਖਾਂ ਦੇ ਮਨਾਂ ਤੋਂ ਉਤਾਰ ਕੇ, ਹੌਲੇ ਫੁੱਲ ਬਣਾ ਦਿੱਤਾ ਹੈ। ਇਹ ਤਾਂ ਸੀ ਸੰਖੇਪ ਸਾਰ ਗੁਰਮਤਿ ਵਿਚ ਜੀਵਨ ਮੁਕਤ ਦਾ। ਹੁਣ ਕੁਝ ਅੱਗੋਂ ਵਿਚਾਰ ਕਰ ਵੇਖੀਏ ਕਿ ਗੁਰਬਾਣੀ ਪਾਪ ਪੁੰਨ ਬਾਰੇ ਇਸ ਦੇ ਮੂਲ ਸਰੋਤ ਵੇਦਾਂ ਬਾਰੇ, ਕੀ ਅਗਵਾਈ ਬਖਸ਼ਦੀ ਹੈ, ਅਤੇ ਨਰਕ ਸੁਰਗ ਬਾਰੇ ਕੀ ਸੇਧ ਦਿੰਦੀ ਹੈ ?

ਕਥਾ ਕਹਾਣੀ ਬੇਦੀ ਆਣੀ ਪਾਪੁ ਪੁੰਨ ਬੀਚਾਰੁ।।
ਦੇਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ।। (1243)

ਭਾਵ ਅਜਿਹੀਆਂ ਕਥਾ ਕਹਾਣੀਆਂ ਦੀ ਘਾੜਤ ਵੇਦਾਂ ਰਾਹੀਂ ਘੜੀ ਤੇ ਪਰਚਾਰੀ ਗਈ ਹੈ ਕਿ ਪਾਪ ਕਿਵੇਂ ਲੱਗਦਾ ਹੈ, ਉਸ ਪਾਪ ਨੂੰ ਉਤਾਰਨ ਦੇ ਕੀ ਸਾਧਨ ਹਨ। ਦਾਨ ਦੇਣਾ ਇੱਕ ਧਿਰ ਨੇ ਤੇ ਲੈਣਾ ਦੂਜੀ ਧਿਰ (ਪੁਜਾਰੀ) ਨੇ। ਨਰਕ ਸੁਰਗ ਦਾ ਸੰਕਲਪ ਅਤੇ ਅਵਤਾਰਵਾਦ ਦਾ ਮੂਲ ਸਰੋਤ ਵੇਦ ਹੀ ਹਨ।

ਬੇਦ ਕੀ ਪੁਤਰੀ ਸਿੰਮ੍ਰਿਤਿ ਭਾਈ।। ਸਾਂਕਲ ਜੇਵਰੀ ਲੈ ਹੈ ਆਈ।। (329)

ਭਾਵ ਵੇਦਾਂ ਦਾ ਹੀ ਸਾਰੰਸ਼ ਸਿਮਰਤੀਆਂ ਵਿਚ ਬਿਆਨਿਆ ਗਿਆ ਹੈ। ਮਨੁੱਖੀ ਸਮਾਜ ਨੂੰ ਅਨੰਤ ਬੰਧਨ ਰੂਪ ਬੇੜੀਆਂ ਵਿਚ ਜਕੜ ਦਿੱਤਾ ਗਿਆ ਹੈ। ਉਪਰੋਂ ਫਰੇਬ ਇਹ ਕੀਤਾ ਜਾ ਰਿਹਾ ਹੈ ਕਿ ਇਹ ਕਰਮਕਾਂਡ, ਬੰਧਨ ਰੂਪੀ ਬੇੜੀਆਂ ਨਹੀਂ ਹਨ, ਸਗੋਂ ਇਹ ਤਾਂ ਸੁੰਦਰ ਕੀਮਤੀ ਗਹਿਣੇ ਜੇਵਰਾਤ ਹਨ, ਇਹਨਾਂ ਨੂੰ ਪਿਆਰ ਕਰਨਾ ਚੰਗੇ ਜਾਣਨਾ। ਬੰਧਨਾਂ ਤੋਂ ਮੁਕਤ ਕਰਨਾ ਹੀ ਗੁਰਬਾਣੀ ਦਾ ਮੁੱਖ ਪ੍ਰਯੋਜਨ ਹੈ।

ਪੌਰਾਣਕ ਕਥਾਵਾਂ ਵਿਚ ਜਿਹਨਾਂ ਦੇਵਤਿਆਂ ਦੀ ਪੂਜਾ ਕਰਨੀ ਦੱਸੀ ਗਈ ਹੈ ਉਹ ਤਾਂ ਖੁਦ ਹੀ ਕਲਪਤ ਹਨ ਅਤੇ ਜੀਵਨ ਰਾਹ ਤੋਂ ਭਟਕੇ ਹੋਏ ਹਨ। ਜਿਹਨਾਂ ਦੇਵਤਿਆਂ ਨੂੰ ਸੁਰਗ ਦੇ ਮਾਲਕ ਦੱਸਿਆ ਗਿਆ ਹੈ, ਉਹ ਤਾਂ ਖੁਦ ਹੀ ਲੱਖਾਂ ਪਾਪ ਕਰਦੇ ਪਰਤੱਖ ਨਜ਼ਰ ਆਉਂਦੇ ਹਨ। ਅਜਿਹੇ ਦੇਵੀ ਦੇਵਤਿਆਂ ਨੂੰ ਗੁਰਬਾਣੀ ਵਿਚ ਕਿਤੇ ਭੀ ਸਤਿਕਾਰ ਨਹੀਂ ਦਿੱਤਾ ਗਿਆ। ਹਾਂ ਇਹਨਾਂ ਵੱਲੋਂ ਕੀਤੀਆਂ ਮੰਦ ਕਰਤੂਤਾਂ ਦਸ ਕੇ ਮਨੁੱਖ ਨੂੰ ਸੁਚੇਤ ਬਹੁਤ ਵਾਰੀ ਕੀਤਾ ਗਿਆ ਹੈ ਤਾਂ ਕਿ ਆਮ ਮਨੁੱਖ ਇਹਨਾਂ ਦੀ ਮੂਰਖਤਾ ਭਰੀ ਬੇ-ਮਾਹਿਨੀ ਪੂਜਾ ਤੋਂ ਬਚ ਸਕੇ। ਸੁਰਗ ਦਾ ਰਾਜਾ ਇੰਦਰ ਨੂੰ ਮਿਥਿਆ ਗਿਆ ਹੈ, ਨੇਤਰ ਖੋਹਲ ਕੇ ਧਿਆਨ ਨਾਲ ਵੇਖੋ, ਇੰਦਰ ਬਾਰੇ ਸਤਿਗੁਰੂ ਬਾਬਾ ਜੀ ਕੀ ਦਰਗਾਹੀ ਫੁਰਮਾਨ ਭੇਜ ਰਹੇ ਹਨ:-

1. ਸਹੰਸਰ ਦਾਨੁ ਦੇਇ ਇੰਦਰੁ ਰੋ ਆਇਆ।।
ਪਰਸੁਰਾਮ ਰੋਵੈ ਘਰ ਆਇਆ।। 953

ਭਾਵ ਬਦਕਾਰੀ ਕਰਨ ਬਦਲੇ ਇੰਦਰ ਨੂੰ ਸ਼ਰਮਨਾਕ ਸਜ਼ਾ ਮਿਲੀ ਤੇ ਉਹ ਕਿਤੇ ਮੂੰਹ ਵਿਖਾਣ ਜੋਗਾ ਨਾ ਰਿਹਾ ।

2. ਗੌਤਮੁ ਤਪਾ ਅਹਲਿਆ ਇਸਤਰੀ ਤਿਸੁ ਦੇਖਿ ਇੰਦ੍ਰੁ ਲੋਭਾਇਆ।।
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ।। 1244

ਇੰਦਰ ਨੇ ਸਾਜਿਸ ਰਚ ਕੇ ਗੌਤਮ ਨਾਮੀ ਸਾਧੂ ਦੀ ਪਤਨੀ ਅਹਲਿਆ ਨਾਲ ਪਾਪ ਕਰਮ ਕੀਤਾ। ਪਤਾ ਲਗਣ ਤੇ ਗੌਤਮ ਨੇ ਅਜਿਹਾ ਸ਼ਰਮਨਾਕ ਸਰਾਪ ਦਿੱਤਾ ਕਿ ਇੰਦਰ ਸਦਾ ਲਈ ਵਿਲਕਣ, ਤੜਪਣ ਲਈ ਮਜਬੂਰ ਹੋ ਗਿਆ।

ਅਸਲ ਵਿਚ ਸਮਾਜ ਨੂੰ ਖੌਫਜਦਾ ਕਰਨ ਵਾਸਤੇ ਇਹਨਾਂ ਕਲਪਤ ਕਹਾਣੀਆਂ ਰਾਹੀਂ ਇੱਕ ਭਿਆਨਕਤਾ ਭਰੇ ਵਾਤਾਵਰਣ ਦੀ ਸਿਰਜਣਾ ਕੀਤੀ ਗਈ। ਇਹ ਸਥਾਨਕ ਹਾਲਾਤ ਮੁਤਾਬਕ ਅਤੇ ਧਾਰਮਕ (?) ਚਤਰ ਚਲਾਕ ਮੁਖੀਆਂ ਦੀ ਮਾਨਸਿਕ ਬਣਤਰ ਮੁਤਾਬਕ ਹੀ ਸੰਭਵ ਸੀ। ਅਰਬ ਦੇਸ਼ਾਂ ਵਿਚ ਅਤਿ ਦਰਜੇ ਦੀ ਲੂਹ ਦੇਣ ਵਾਲੀ ਧੁੱਪ ਵਰ੍ਹਦੀ ਹੈ। ਰੇਤ ਥਲ ਭੱਠ ਵਾਂਗ ਤਪਣ ਲੱਗਦੇ ਹਨ। ਪਾਣੀ ਦੀ ਬਹੁਤ ਕਮੀ ਹੈ। ਰੋਜਾਨਾ ਦੀ ਵਰ੍ਹਦੀ ਕੁਦਰਤੀ ਗਰਮੀ ਦੇ ਸਤਾਏ ਅਰਬ ਮੁਲਕਾਂ ਦੇ ਧਾਰਮਕ ਮੁਖੀਆਂ ਨੇ, ਪਾਪ ਕਰਮ ਕਰਨ ਵਾਲਿਆਂ ਲਈ **"ਦੋਜਖ ਦੀ ਅੱਗ ਵਿਚ ਸੜਨਾ"** ਸਭ ਤੋਂ ਭਿਆਨਕ ਸਜਾ ਮਿਥ ਦਿੱਤੀ। ਪਹਿਲਾਂ ਹੀ ਤਪਸ਼ ਗਰਮੀ ਦੇ ਦੁਖੀ ਕੀਤੇ ਵਿਅਕਤੀ ਨੂੰ ਅੱਗ ਕੋਲ ਬੈਠਣ ਲਈ ਆਖਿਆ ਜਾਵੇ, ਉਹ ਤਾਂ ਵਿਲਕ ਉਠੇਗਾ। ਉਸ ਦੀ ਵਿਆਕੁਲਤਾ ਸੀਮਾ ਪਾਰ ਕਰ ਜਾਵੇਗੀ। ਇਸੇ ਲਈ ਉਹਨਾਂ ਵਿਚ ਬਲ ਰਹੀ ਅੱਗ ਦਾ ਭੈ, ਅਪਣੇ ਲੋਕਾਂ ਅਗੇ ਲਿਆ ਰੱਖਿਆ। ਭੋਲੇ ਲੋਕਾਂ ਨੇ ਇਸ ਭਿਆਨਕਤਾ ਅੱਗੇ ਸਿਰ ਨਿਵਾ ਦਿੱਤਾ। ਅੱਜ ਉਹ ਲੋਕ ਦੋਜਖ ਦੀ ਅੱਗ ਦਾ ਨਾਮ ਸੁਣਦਿਆਂ ਹੀ ਥਰ ਥਰ ਕੰਬਣ ਲੱਗ ਪੈਂਦੇ ਹਨ।

ਦੂਸਰੇ ਬੰਨੇ ਦੀ ਤਾਕੀ ਖੋਹਲ ਕੇ ਭੀ ਵੇਖ ਲਈਏ ਕਿ ਸਾਮੀ ਧਰਮਾਂ ਵਿਚ ਸੁਰਗ ਕਿਸ ਤਰ੍ਹਾਂ ਦਾ ਹੈ। ਹਿੰਦੂਆਂ ਵੱਲੋਂ ਕਲਪੇ ਗਏ ਸੁਰਗ ਨਾਲੋਂ ਬਹੁਤ ਜ਼ਿਆਦਾ ਭਿੰਨਤਾ ਨਹੀਂ ਹੈ। ਸਿਰਫ ਇੰਦਰ ਦੇਵਤਾ ਵਿਚੋਂ ਗਾਇਬ ਕਰ ਦਿੱਤਾ ਗਿਆ ਹੈ, ਬਾਕੀ ਸਭ ਕੁਝ ਬਹਿਸ਼ਤ ਅਤੇ ਸੁਰਗ ਵਿਚ ਸਾਂਝਾ ਹੀ ਨਜਰ ਆਉਂਦਾ ਹੈ। ਭਲੇ ਮੁਸਲਮਾਨਾਂ ਦੇ ਸੁਆਗਤ ਅਤੇ ਸੇਵਾ ਵਾਸਤੇ ਬਹਿਸ਼ਤ ਵਿਚ ਹੂਰਾਂ (ਅਤਿ ਹੁਸੀਨ ਔਰਤਾਂ) ਇੰਤਜ਼ਾਰ ਕਰ ਰਹੀਆਂ ਹਨ। ਅੰਗੂਰਾਂ ਅਤੇ ਖਜੂਰਾਂ ਦੀ ਬਹੁਤ ਵਧੀਆ ਸ਼ਰਾਬ ਪੀਣ ਨੂੰ

ਮਿਲੇਗੀ। ਸੁਹਾਵਣੇ ਫੁੱਲਾਂ ਲੱਦੇ ਬਾਗ, ਤੇ ਠੰਢੇ ਪਾਣੀ ਦੇ ਵਗ ਰਹੇ ਝਰਨੇ.... ਅਜਿਹਾ ਹੀ ਹੋਰ ਕਈ ਕੁਝ। ਇਸ ਦੀ ਵਿਰੋਧਤਾ ਕਰਦਿਆਂ ਇੱਕ ਮੁਸਲਮਾਨ ਸ਼ਾਇਰ ਲਿਖਦਾ ਹੈ:-

ਜੰਨਤ ਮੇ ਜਾਕਰ ਤਹੂਰਨ ਪੀਉਗੇ, ਯਹਾਂ ਪੀਨਾ ਕਿਉਂ ਗੁਨਾਹ ਹੋ ਗਿਆ?
ਵਹਾਂ ਹੂਰੇਂ ਮਿਲਨੇ ਕਾ ਹੈ ਹੁਕਮ ਰੱਬੀ, ਯਹਾਂ ਕਿਉਂ ਜਨਾਹ ਕਾ ਗੁਨਾਹ ਹੋ ਗਿਆ?

ਇਸਲਾਮੀ ਜਗਤ ਵਿਚ ਇੱਕ ਮਾਤਾ ਰਾਬੀਆ ਹੋਈ ਸੀ। ਬਹੁਤ ਹੀ ਸੂਝਵਾਨ ਅਤੇ ਦਲੇਰ ਔਰਤ ਸੀ ਇਹ। ਆਪਣੇ ਉਪਦੇਸ਼ਾਂ ਭਰੇ ਕੌਤਕਾਂ ਦੁਆਰਾ ਇਸਨੇ, ਅਣਗਿਣਤ ਲੋਕਾਂ ਨੂੰ ਸੋਝੀ ਬਖਸ਼ੀ। ਇੱਕ ਦਿਨ ਮਾਤਾ ਰਾਬੀਆ, ਜੁਮੇ ਦੀ ਨਿਵਾਜ ਪੜ੍ਹਨ ਲਈ ਇਕੱਠੇ ਹੋਏ, ਮੁਸਲਮਾਨਾਂ ਕੋਲ ਅਚਨਚੇਤੀ ਮਸਜਿਦ ਵਿਚ ਜਾ ਪੁੱਜੀ। ਇਸ ਦੇ ਇੱਕ ਹੱਥ ਵਿਚ ਪਾਣੀ ਦੀ ਭਰੀ ਹੋਈ ਬਾਲਟੀ, ਦੂਜੇ ਹੱਥ ਵਿਚ ਅੱਗ ਦੀਆਂ ਲਾਟਾਂ ਛੱਡਦੀ ਵੱਡੀ ਲੱਕੜੀ। ਵੇਖਣ ਵਾਲੇ ਸਾਰੇ ਘਬਰਾ ਗਏ, ਇੱਧਰ ਉੱਧਰ ਨੱਸੇ। ਮਾਤਾ ਜੀ ਨੇ ਗਰਜਵੀਂ ਆਵਾਜ ਵਿਚ ਸਾਰਿਆਂ ਨੂੰ "ਰੁਕਣ ਲਈ ਕਿਹਾ।" ਧਿਆਨ ਨਾਲ ਸੁਣ ਲਉ, ਮੈਂ ਤੁਹਾਨੂੰ ਚੰਗੀ ਤਰ੍ਹਾਂ ਜਾਣਦੀ ਹਾਂ। ਤੁਸੀਂ ਖੁਦਾ ਲਈ ਨਮਾਜ਼ ਅਦਾ ਕਰਨ ਨਹੀਂ ਆਉਂਦੇ, ਸਗੋਂ ਦੋਜਖ ਤੋਂ ਡਰ ਕੇ ਅਤੇ ਬਹਿਸ਼ਤ ਦੇ ਲਾਲਚ ਵਸ ਨਮਾਜ਼ ਅਦਾ ਕਰਦੇ ਹੋ। ਘਬਰਾਉ ਨਾ ਆਹ ਜੋ ਮੇਰੇ ਹੱਥ ਵਿਚ ਪਾਣੀ ਦੀ ਬਾਲਟੀ ਹੈ, ਇਸ ਨਾਲ ਮੈਂ ਦੋਜਖ ਦੀ ਅੱਗ ਬੁਝਾ ਦਿਆਂਗੀ ਨਾਲ ਹੀ ਤੁਹਾਡੀ ਲਾਲਸਾ ਦਾ ਕੇਂਦਰ ਬਣੇ ਬਹਿਸ਼ਤ ਨੂੰ ਸਾੜ ਕੇ ਸੁਆਹ ਕਰ ਦਿਆਂਗੀ, ਇਸ ਬਲਦੀ ਲੱਕੜੀ ਨਾਲ। ਤੁਸੀਂ ਸੱਚੇ ਨਮਾਜ਼ੀ ਨਹੀਂ ਹੋ ਡਰਪੋਕ ਅਤੇ ਲਾਲਚੀ ਹੋ, ਅਜਿਹੇ ਬੰਦੇ ਧਰਮੀ ਨਹੀਂ ਹੋ ਸਕਦੇ...."। ਇਸ ਪਰਥਾਏ ਇੱਕ ਸ਼ਾਇਰ ਦਾ ਕਥਨ ਹੈ -

ਜੰਨਤ ਕੇ ਲਾਲਚ ਮੇਂ ਜੋ ਖੁਦਾ ਕਾ ਨਾਮ ਲੇਤੇ ਹੈਂ,
ਵੋਹ ਇਬਾਦਤ ਨਹੀਂ ਮਹਿਜ ਏਕ ਤਜਾਰਤ ਹੈ।
ਅਰ ਜੋ ਡਰਕੇ ਦੋਜਖ ਸੇ ਖੁਦਾ ਕਾ ਨਾਮ ਲੇਤੇ ਹੈਂ,
ਸਚੀ ਬੰਦਗੀ ਨਹੀਂ ਬੁਜਦਿਲਾਨਾ ਸ਼ਿਕਾਇਤ ਹੈ।(ਇਕਬਾਲ)

ਮਨੁੱਖਤਾ ਦੇ ਸੱਚੇ ਹਿਤੈਸ਼ੀਆਂ ਨੇ, ਅਕਾਲ ਪੁਰਖ ਦੀ ਲਿਵਲੀਨਤਾ ਵਿਚੋਂ, ਜੋ ਬਖਸ਼ਿਸ਼ਾਂ ਪ੍ਰਾਪਤ ਕੀਤੀਆਂ ਉਹ ਲੁਕਾ ਕੇ ਨਹੀਂ ਰੱਖੀਆਂ। ਲਿਖਤੀ ਰੂਪ ਦੇ ਕੇ, ਸ਼ੁੱਧ ਰੂਪ ਵਿਚ ਸਾਡੇ ਤੱਕ ਪੁੱਜਦੀਆਂ ਕਰ ਦਿੱਤੀਆਂ। ਜਦੋਂ ਭੀ ਅਸੀਂ ਕਿਸੇ ਮਸਲੇ ਬਾਰੇ ਦੁਬਿਧਾ ਵਿਚ ਹੋਈਏ, ਰਾਹ ਨਾ ਲੱਭਦਾ ਹੋਵੇ, ਤੁਰੰਤ ਸਤਿਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸਤਿਕਾਰ ਸਹਿਤ ਪੁੱਛੀਏ। ਸੱਚੇ ਸਤਿਗੁਰੂ ਜੀਓ ! ਸਾਡੇ ਮਨਾਂ ਵਿਚ ਉੱਠ ਰਹੇ

ਸ਼ੰਕਿਆਂ ਦਾ ਨਿਵਾਰਣ ਕਰੋ, ਤਾਂ ਸਾਹਿਬ ਜੀ ਬਿਨਾਂ ਦੇਰੀ ਤੋਂ ਜੁਆਬ ਦੇ ਕੇ ਸ਼ੰਕਿਆਂ ਵਿਚੋਂ ਕੱਢ ਦਿੰਦੇ ਹਨ। ਅੱਜ ਪਾਤਿਸ਼ਾਹ ਜੀ ਤੋਂ ਨਰਕ ਸੁਰਗ ਬਾਰੇ ਹੀ ਬੇਨਤੀ ਕਰ ਲਈਏ-

ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ।।
ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰਪਰਸਾਦੇ।। 969

ਕੀ ਨਰਕ ਤੇ ਕੀ ਵਿਚਾਰਾ ਸੁਰਗ ਅਸਾਂ ਦੋਵਾਂ ਨੂੰ ਹੀ ਰੱਦੀ ਦੀ ਟੋਕਰੀ ਵਿਚ ਸੁੱਟ ਦਿੱਤਾ ਹੈ। ਅਕਾਲ ਪੁਰਖ ਦੀ ਕਿਰਪਾ ਸਦਕਾ ਹੁਣ ਅਸੀਂ ਕਿਸੇ ਬੰਧਨ ਵਿਚ ਨਹੀਂ ਹਾਂ, ਲਾਲਚ ਤੇ ਡਰ ਮੁਕਾ ਦਿੱਤੇ ਹਨ।

ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ।।
ਚਰਨ ਕਮਲ ਕੀ ਮਉਜ ਮਹਿ ਰਹਿਓ ਅੰਤਿ ਅਰੁ ਆਦਿ।। 1370

ਸੁਰਗ ਦਾ ਮਾਲਕ ਇੰਦਰ ਤਾਂ ਖੁਦ ਮੈਲਾ ਮਲੀਨ ਹੈ, ਦੁਸ਼ਟ ਕਰਮਾਂ ਵਿਚ ਗਰਕਿਆ ਹੋਇਆ ਹੈ,

ਉਸਦੀ ਇੰਦਰ ਪੁਰੀ (ਸੁਰਗ) ਕਿਵੇਂ ਪਵਿੱਤਰ ਹੋ ਸਕਦੀ ਹੈ? ਗੁਰਵਾਕ ਹਨ-

ਮੈਲਾ ਬ੍ਰਹਮਾ ਮੈਲਾ ਇੰਦੁ।। ਰਵਿ ਮੈਲਾ ਮੈਲਾ ਹੈ ਚੰਦੁ।।...
ਮੈਲੇ ਸਿਵ ਸੰਕਰਾ ਮਹੇਸ।। ਮੈਲੇ ਸਿਧ ਸਾਧਿਕ ਅਰੁ ਭੇਖ।।1158

ਧਰਮਾਂ ਦੇ ਬਹੁਤੇ ਪ੍ਰਚਾਰਕ (ਸਮੇਤ ਸਿੱਖਾਂ ਦੇ ) ਇਸੇ ਗੱਲ ਤੇ ਪੂਰਾ ਤਾਣ ਲਾ ਦਿੰਦੇ ਹਨ, ਕਿ ਕਿਹੜਾ ਕੰਮ (ਖਾਸ ਕਰ ਦਾਨ) ਕਰਨ ਤੇ ਸੁਰਗ ਪ੍ਰਾਪਤ ਹੋਵੇਗਾ ਤੇ ਕਿਸ ਕਾਰਜ ਕਰਕੇ, ਨਰਕਾਂ ਦੇ ਦੁੱਖ ਭੋਗਣੇ ਪੈਣਗੇ। ਇਹ ਬ੍ਰਾਹਮਣ ਦੀ ਸਦੀਆਂ ਤੋਂ ਚਲੀ ਆ ਰਹੀ ਲੁੱਟ ਨੀਤੀ ਦਾ ਇੱਕ ਵੱਡਾ ਕਾਮਯਾਬ ਹਥਿਆਰ ਸੀ ਤੇ ਹੈ। ਗੁਰ ਵਾਕ ਹੈ-

ਪਾਪ ਪੁੰਨ ਤਹ ਭਈ ਕਹਾਵਤ।। ਕੋਊ ਨਰਕ ਕੋਊ ਸੁਰਗ ਬੰਛਾਵਤ।।292

ਵਿਸ਼ਨੂੰ ਭਗਵਾਨ (?) ਦੇ ਨਾਮ ਹੇਠ ਕਿਸੇ ਸਿਰੇ ਦੇ ਲੁਟੇਰੇ ਨੇ, ਗਰੁੜ ਪੁਰਾਣ ਨਾਮੀ ਕਿਤਾਬ ਲਿਖ ਕੇ, ਨਰਕ ਦਾ ਅਤਿਅੰਤ ਡਰਾਉਣਾ ਚਿੱਤਰ ਲੋਕਾਂ ਵਿਚ ਸਦੀਆਂ ਤੋਂ ਪ੍ਰਚਾਰਿਆ ਹੈ। ਸੁਰਗ ਦੇ ਮਨਮੋਹਣੇ ਦ੍ਰਿਸ਼, ਲੱਛੇਦਾਰ ਸ਼ਬਦਾਵਲੀ ਵਿਚ, ਪੇਸ਼ ਕੀਤੇ ਗਏ ਹਨ। ਨਤੀਜੇ ਦੇ ਤੌਰ ਤੇ ਜਿੱਥੇ ਕਿਤੇ ਭੀ ਇਹ ਦੁਸ਼ਟਤਾ ਭਰਿਆ ਪਰਚਾਰ ਪੁੱਜਿਆ, ਉਥੇ ਹੀ ਭੋਲੇ ਭਾਲੇ ਲੋਕ ਨਰਕ ਸੁਰਗ ਦੇ ਚੱਕਰਵਿਊ ਵਿਚ ਫਸਦੇ ਗਏ। ਇਸ ਮਾਰੂ ਹਥਿਆਰ ਦੀ ਪ੍ਰਚਾਰ ਸ਼ਕਤੀ ਰਾਹੀਂ, ਹਜਾਰਾਂ ਸਾਲ ਤੋਂ ਮਨੁੱਖਤਾ ਦੇ ਦੁਸ਼ਮਣ, ਬੜੀ ਬੇਰਹਿਮੀ ਨਾਲ ਸਮਾਜ ਦਾ ਖੂਨ ਪੀਂਦੇ ਆ ਰਹੇ ਹਨ। ਇਹਨਾਂ ਵਿਹਲੜ ਪੁਜਾਰੀਆਂ ਦੀਆਂ ਧਾੜਾਂ ਛਲ ਕਪਟ ਰਾਹੀਂ, ਗੁਲਛੱਰੇ ਉਡਾ ਰਹੀਆਂ ਹਨ।

ਜੀਵਤ ਵਿਅਕਤੀਆਂ ਨੂੰ ਲੁੱਟ ਕੇ ਇਹਨਾਂ ਸਬਰ ਨਹੀਂ ਕੀਤਾ, ਬਲਕਿ ਮਰੇ ਪ੍ਰਾਣੀਆਂ ਨਮਿਤ, (ਉਹਨਾਂ ਦੇ ਵਾਸਤੇ) ਵਧੀਆ ਖਾਣੇ, ਕੀਮਤੀ ਬਸਤਰ, ਮੰਜੇ ਬਿਸਤਰੇ, ਰੁਪਏ, ਸੋਨਾ ਚਾਂਦੀ, ਦੁੱਧ ਪੀਣ ਲਈ ਮੱਝਾਂ ਗਾਈਆਂ, ਚੜਨ ਲਈ ਘੋੜੀਆਂ ਅਤੇ ਹੋਰ ਬਹੁਤ ਕੁਝ ਭੋਲੇ ਜਜਮਾਨਾਂ ਤੋਂ ਲੁੱਟਕੇ ਪੁਰੋਹਿਤ ਲੋਕ **"ਉਪਰ ਭੇਜ ਰਹੇ ਹਨ"।** ਅੱਜ ਭੀ ਅਗਿਆਨਤਾ ਭਰੀ ਇਹ ਲੁੱਟ ਭਾਰਤੀ ਸਮਾਜ ਵਿਚ ਆਮ ਪ੍ਰਚੱਲਤ ਹੈ। ਸਗੋਂ ਮਨਮੁੱਖਤਾ ਵਾਲੇ ਇਹ ਕੰਮ ਰੂਪ ਬਦਲ ਕੇ ਸਿੱਖਾਂ ਵਿਚ ਭੀ ਆਮ ਵੇਖੀਦੇ ਹਨ। ਜਿਸ ਬੁਰਾਈ ਤੋਂ ਸਤਿਗੁਰੂ ਜੀ ਨੇ ਪੁਕਾਰ ਪੁਕਾਰ ਕੇ ਵਰਜਿਆ ਸੀ, ਉਹੀ ਬੁਰਾਈ ਗੁਰਦਵਾਰੇ ਦੇ ਅੰਦਰ, ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ, ਭਾਈ ਜੀ ਵੱਲੋਂ ਅਰਦਾਸ ਕਰਕੇ ਗੁਰਮਤਿ ਬਣਾਉਣ ਦੀ ਮੂਰਖਤਾ ਕੀਤੀ ਜਾ ਰਹੀ ਹੈ। ਜੇ ਗੁਰਦਵਾਰੇ ਕੁਝ ਅਰਪਣ ਕਰਨ ਦੀ ਇੱਛਾ ਹੀ ਹੋਵੇ, ਤਾਂ ਬੇਅੰਤ ਖੁਸ਼ੀਆਂ ਦੇ ਮੌਕੇ ਆਉਂਦੇ ਹਨ, ਤਦੋਂ ਮੰਜੇ, ਬਿਸਤਰੇ ਭਾਂਡੇ ਮਾਇਆ ਦਿੱਤੀ ਜਾ ਸਕਦੀ ਹੈ। ਮਰੇ ਪ੍ਰਾਣੀ ਦੇ ਭੋਗ ਤੇ ਹੀ ਇਹ ਚੀਜਾਂ ਗੁਰਦਵਾਰੇ ਦੇਣੀਆਂ, ਗਰੁੜ ਪੁਰਾਣ ਦਾ ਬ੍ਰਾਹਮਣੀ ਕਰਮ ਕਾਂਡ ਸਪੱਸ਼ਟ ਨਜਰ ਆ ਜਾਂਦਾ ਹੈ ਸਿੱਖ ਘਰਾਂ ਤੇ ਗੁਰਦਵਾਰਿਆਂ ਵਿਚ।

ਗੁਰਬਾਣੀ ਨੇ ਵਾਹਿਗੁਰੂ ਦੀ ਯਾਦ ਵਿਚ ਜਿੰਦਗੀ ਬਿਤਾਉਂਦਿਆਂ ਸਾਰੇ ਭੈ ਉਤਾਰ ਦਿਤੇ। ਦੁਖ ਸੁਖ, ਮਿੱਟੀ ਸੋਨਾ, ਜਿੰਦਗੀ ਮੌਤ, ਉਸਤਤ ਨਿੰਦਾ, ਲੋਭ, ਮੋਹ ਆਦਿ ਤੋਂ ਬਹੁਤ ਉੱਪਰ ਉਠਾ ਦਿੱਤਾ ਸੀ। ਇਸੇ ਤਰਾਂ ਨਰਕ ਸੁਰਗ ਤੋਂ ਭੀ ਉੱਪਰ ਪੁਚਾ ਦਿੱਤਾ ਗਿਆ ਸੀ। ਗੁਰ ਵਾਕ ਹੈ-

ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ, ਤਿਉ ਕੰਚਨ ਅਰੁ ਪੈਸਾ।।
ਉਸਤਤਿ ਨਿੰਦਾ ਏ ਸਮ ਜਾਕੈ ਲੋਭੁ ਮੋਹੁ ਫੁਨਿ ਤੈਸਾ।। 220

ਗੁਰਸਿੱਖ ਸਤਿਗੁਰੂ ਦੀ ਉੱਤਮ ਸਿੱਖਿਆ ਦੁਆਰਾ, ਇੰਨਾ ਸਥਿਰ ਤੇ ਅਡੋਲ ਅਵਸਥਾ ਵਾਲਾ ਬਣ ਜਾਵੇ, ਕਿ ਵਾਹਿਗੁਰੂ ਜੀ ਦੇ ਇਨਸਾਫ ਤੇ ਪੂਰਨ ਭਰੋਸਾ ਰੱਖੇ। ਨਰਕ ਤੋਂ ਤਾਂ ਡਰਨਾ ਹੀ ਕੀ ਹੈ, ਸਗੋਂ ਸੁਰਗ ਦੀ ਇੱਛਾ ਦਾ ਭੀ ਮੁਕੰਮਲ ਤਿਆਗ ਕਰ ਦੇਵੇ। ਵਾਕ ਹੈ-

ਕਈ ਬੈਕੁੰਠ ਨਾਹੀ ਲਵੈ ਲਾਗੇ
ਮੁਕਤਿ ਬਪੁੜੀ ਭੀ ਗਿਆਨੀ ਤਿਆਗੇ।। 1078

ਵਾਹਿਗੁਰੂ ਚੰਗੀ ਤਰ੍ਹਾਂ ਜਾਣਦਾ ਹੈ ਕਿ ਕੌਣ ਮਨੁੱਖ ਕਿਸ ਮਾਨ ਅਪਮਾਨ ਦਾ ਹੱਕਦਾਰ ਹੈ। ਇਨਸਾਨੀਅਤ ਦੇ ਦੁਸ਼ਮਣ ਪੁਜਾਰੀਆਂ ਨੇ ਇਹ ਪ੍ਰਚਾਰ ਪੂਰੇ ਜ਼ੋਰ ਨਾਲ ਕੀਤਾ ਹੋਇਆ ਸੀ, ਕਿ ਜੋ ਕੁਝ ਤੁਹਾਡੇ ਕੋਲ ਹੈ ਜ਼ਮੀਨ ਘਰ ਸਮੇਤ ਪਤਨੀ ਅਤੇ

ਧੀਆਂ ਦੇ। ਖੁਦ ਕਾਸ਼ੀ ਦੇ ਧਰਮ ਮੰਦਰ (?) ਵਿਖੇ ਪੁੱਜ ਕੇ ਸ਼ਰਧਾ ਨਾਲ ਸੀਸ ਝੁਕਾ ਦਿਉ ਰਾਮ ਨਾਮ ਜਪਦਿਆਂ ਆਰੇ ਨਾਲ ਸਰੀਰ ਦੋ ਫਾੜ ਕਰਵਾ ਲਵੋ...। ਤੁਸੀਂ ਬਿਨਾਂ ਰੋਕ ਸੁਰਗ ਜਾਉਗੇ, ਸਾਡੀ ਗਰੰਟੀ ਹੈ। ਜਿੱਥੇ ਬਿਮਾਰੀ ਬਹੁਤ ਫੈਲੀ ਹੋਵੇ ਵੈਦ ਡਾਕਟਰ ਦੀ ਲੋੜ ਭੀ ਉੱਥੇ ਹੀ ਜ਼ਿਆਦਾ ਹੈ। ਇਸ ਪਾਪ ਕਰਮ ਦਾ ਹੈਡ ਕੁਆਟਰ ਕਾਸ਼ੀ ਵਿਖੇ ਸੀ ਜਿੱਥੇ ਵਿਧੀ ਪੂਰਵਕ ਪੁਰਾਣਕ ਗ੍ਰੰਥਾਂ ਵਿਚੋਂ ਪ੍ਰਮਾਣ ਯਾਦ ਕਰਵਾ ਕੇ ਨਵੇਂ ਕਰਮ ਕਾਂਡੀ ਨੌਜਵਾਨ ਤਿਆਰ ਕੀਤੇ ਜਾਂਦੇ ਸਨ। ਸਾਰੇ ਦੇਸ਼ ਨੂੰ ਸਦੀਆਂ ਤੱਕ ਬੇ ਸਿਰ ਪੈਰ ਦੀਆਂ ਕਹਾਣੀਆਂ ਰਾਹੀਂ ਧਰਮ ਦਾ ਲੇਬਲ ਲਾ ਕੇ ਗੁਮਰਾਹ ਕੀਤਾ ਜਾਂਦਾ ਰਿਹਾ ਹੈ। ਇੱਥੇ ਦੀ ਸੁਧਾਈ ਵਾਸਤੇ ਰੱਬ ਜੀ ਨੇ ਕਬੀਰ ਜੀ ਨੂੰ, ਰਵੀਦਾਸ ਜੀ ਨੂੰ, ਕਾਸ਼ੀ ਵਿਚ ਹੀ ਪੈਦਾ ਕੀਤਾ। ਇਹਨਾਂ ਯੋਧਿਆਂ ਨੇ ਬੇਖੌਫ ਹੋ ਕੇ ਭਰਮਜਾਲ ਦੇ ਬਖੀਏ ਉਧੇੜ ਦਿੱਤੇ। ਲਲਕਾਰ ਕੇ ਆਵਾਜ ਦਿੱਤੀ –

ਗਜ ਸਾਢੇ ਤੈ ਤੈ ਧੋਤੀਆ ਤੀਹਰੇ ਪਾਇਨਿ ਤਗ।।
ਗਲੀ ਜਿਨਾ ਜਪਮਾਲੀਆਂ ਲੋਟੇ ਹਥ ਨਿਬਗ।।
ਉਏ ਹਰਿ ਕੇ ਸੰਤ ਨ ਆਖੀਐ ਬਾਨਾਰਸ ਕੇ ਠਗ।। 476

ਕਾਂਸੀ ਦੇ ਨਜ਼ਦੀਕ ਮੁੰਗੇਰ ਦੇ ਅਸਥਾਨ ਤੇ ਮਹਾਨ ਪਰਉਪਕਾਰੀ ਮਹਾਤਮਾ ਬੁੱਧ ਜੀ ਨੇ ਸਰੀਰ ਤਿਆਗਿਆ ਸੀ। ਬੁੱਧ ਜੀ ਨੇ ਵੇਦਾਂ ਦੀ ਉੱਚਤਾ ਨੂੰ ਬ੍ਰਾਹਮਣ ਦੀ ਪ੍ਰਧਾਨਗੀ ਨੂੰ, ਅਤੇ ਜਾਤ ਪਾਤ ਨੂੰ ਕਰਾਰੀ ਚੋਟ ਮਾਰੀ ਸੀ। ਇਸੇ ਗੱਲ ਦਾ ਬਦਲਾ ਲੈਣ ਵਾਸਤੇ ਜਿੱਥੇ ਮਹਾਤਮਾ ਬੁੱਧ ਜੀ ਨੂੰ ਹੋਰ ਢੰਗਾਂ ਨਾਲ ਛੁਟਿਆਇਆ ਗਿਆ, ਉੱਥੇ ਇਹ ਭੀ ਕੂੜ ਪਰਚਾਰ ਕੀਤਾ ਗਿਆ ਕਿ ਜੋ ਵਿਅਕਤੀ ਮਗਹਰ (ਮੁੰਗੇਰ) ਸਰੀਰ ਤਿਆਗਦਾ ਹੈ, ਉਹ ਨਰਕਾਂ ਵਿਚ ਜਾਂਦਾ ਹੈ। ਫਿਰ ਅਨੇਕ ਜਨਮ ਖੋਤੇ ਦੀ ਜੂਨ ਪੈਂਦਾ ਹੈ। ਕਬੀਰ ਜੀ ਉਮਰ ਦੇ ਆਖਰੀ ਹਿੱਸੇ ਮੁੰਗੇਰ ਜਾ ਬਸੇ ਅਤੇ ਐਲਾਨ ਕਰ ਦਿੱਤਾ ਕਿ ਰੱਬ ਦਾ ਭਗਤ ਨੇਕ ਜੀਵਨ ਬਤੀਤ ਕਰਦਾ, ਕਿਤੇ ਭੀ ਸਰੀਰ ਤਿਆਗੇ ਇੱਕ ਸਮਾਨ ਹੈ। ਐ ਸੰਸਾਰ ਦੇ ਲੋਕੋ ਬੁਰੇ ਕੰਮ ਕਰਨ ਵਾਲਾ ਕਾਂਸੀ ਵਿਚ ਮਰ ਕੇ ਭੀ ਨਰਕਾਂ ਦਾ ਭਾਗੀ ਬਣੇਗਾ। ਮੇਰੇ ਵਾਸਤੇ ਦੋਨੋਂ ਹੀ ਕਾਂਸੀ ਤੇ ਮੁੰਗੇਰ–ਬਰਾਬਰ ਹਨ।

ਅਬ ਕਹੁ ਰਾਮ ਕਵਨ ਗਤਿ ਮੋਰੀ।।
ਤਜੀਲੇ ਬਨਾਰਸ ਮਤਿ ਭਈ ਥੋਰੀ।। ਰਹਾਉ।। 326
ਸਗਲ ਜਨਮ ਸ਼ਿਵ ਪੁਰੀ ਗਵਾਇਆ।।
ਮਰਤੀ ਬਾਰ ਮਗਾਹਰਿ ਉਠਿ ਆਇਆ।।
ਕਾਸੀ ਮਗਾਹਰਿ ਸਮ ਬੀਚਾਰੀ।।...

ਕਬੀਰ ਜੀ ਨੇ ਗਰਜ ਕੇ ਐਲਾਨ ਕੀਤਾ "ਐ ਬ੍ਰਾਹਮਣ ਤੇਰੀ ਇਸ ਠੱਗ ਵਿੱਦਿਆ ਦੀ ਆਵਾਜ਼ ਬਹੁਤੀ ਦੇਰ ਗੂੰਜਦੀ ਨਹੀਂ ਰਹਿ ਸਕੇਗੀ। ਜਦੋਂ ਇਸ ਦਾ ਪਾਜ ਉਘੜ ਗਿਆ, ਫਿਰ ਤੇਰਾ ਤੇ ਤੇਰੇ- ਇਸ ਧਰਮ ਅਸਥਾਨ ਦਾ ਕੀ ਬਣੇਗਾ? ਕਿੱਥੇ ਮੂੰਹ ਲੁਕਾਉਗੇ?

ਕਾਂਸੀ ਤੇ ਧੁਨਿ ਉਪਜੈ ਧੁਨਿ ਕਾਂਸੀ ਜਾਈ।।
ਕਾਂਸੀ ਫੂਟੀ ਪੰਡਿਤਾ ਧੁਨਿ ਕਹਾ ਸਮਾਈ।। 857

ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਉਪਰੋਕਤ ਵਿਚਾਰ ਦੀ ਪ੍ਰੋੜਤਾ ਕਰਦਿਆਂ ਇਸ ਦਾ ਬਦਲ ਭੀ ਸਾਡੇ ਸਨਮੁੱਖ ਰੱਖਿਆ ਹੈ। ਐ ਭਾਈ ਕਾਂਸੀ ਵਿਚ ਉੱਤਮ ਕਲਿਆਣਕਾਰੀ ਉਪਦੇਸ਼ ਨਹੀਂ ਮਿਲਦਾ। ਸਤਿਗੁਰੂ ਦੀ ਸਰਨ ਆਵੋ, ਇਥੋਂ ਜੀਵਨ ਜਾਚ ਪ੍ਰਾਪਤ ਹੁੰਦੀ ਹੈ। ਵਾਕ ਹੈ-

ਨਾ ਕਾਂਸੀ ਮਤਿ ਉਪਜੈ ਨਾ ਕਾਂਸੀ ਮਤਿ ਜਾਇ।।
ਸਤਿਗੁਰ ਮਿਲਿਐ ਮਤਿ ਉਪਜੈ ਤਾਂ ਇਹ ਸੋਝੀ ਪਾਇ।। (491)

ਗੁਰੂ ਘਰ ਦੇ ਉਪਦੇਸ਼ ਸਦਕਾ, ਬ੍ਰਾਹਮਣੀ ਧਰਮ ਅਸਥਾਨਾਂ ਤੇ ਸਿੱਖ ਜਾਣੋ ਘਟਦੇ ਗਏ। ਨਾਲ ਹੀ ਬ੍ਰਾਹਮਣੀ ਰੀਤਾਂ ਟੁੱਟਣ ਲੱਗੀਆਂ। ਬ੍ਰਾਹਮਣ ਦੀ ਉੱਚਤਾ ਦਾ ਭੀ ਭੋਗ ਪੈਣ ਲੱਗ ਪਿਆ। ਗੁਰੂ ਨਾਨਕ ਨਿਰੰਕਾਰੀ ਜੀ ਤਾਂ ਹਿੰਦੂ ਮੱਤ ਦੇ ਕਿਲੇ ਕਾਂਸ਼ੀ ਵਿਚ, ਸੰਨ ਲਾ ਹੀ ਆਏ ਸਨ। ਬਾਦ ਵਿਚ ਸਿੱਖ ਪੰਥ ਦੇ ਸਤਿਕਾਰਯੋਗ, ਧੁਰੰਤਰ ਵਿਦਵਾਨ, ਭਾਈ ਸਾਹਿਬ ਗੁਰਦਾਸ ਜੀ ਧਰਮ ਪਰਚਾਰ ਕਰਦੇ, ਅਨੇਕ ਥਾਵਾਂ ਗੁਰਮਤਿ ਦਾ ਛੱਟਾ ਦਿੰਦੇ, ਕਾਂਸ਼ੀ ਜਾ ਧੁੰਮਾਂ ਪਾਈਆਂ। ਉੱਥੋਂ ਦੇ ਪੰਡਿਆਂ ਨੇ ਇਸ ਵੱਧ ਰਹੇ ਰੁਝਾਨ ਨੂੰ ਵੱਡਾ ਖਤਰਾ ਅਨੁਭਵ ਕੀਤਾ। ਉਹਨਾਂ ਸਲਾਹ ਕਰਕੇ, ਸਭ ਤੋਂ ਗਿਆਨਵਾਨ ਪੰਡਿਤ, ਨਿੱਤਿਆ ਨੰਦ ਨੂੰ ਠੱਲ ਪਾਉਣ ਵਾਸਤੇ, ਸਿੱਖਾਂ ਅਤੇ ਸਤਿਗੁਰੂ ਜੀ ਨੂੰ **"ਸਹੀ ਧਰਮ ਦੀ ਸਿੱਖਿਆ ਦੇਣ ਵਾਸਤੇ"**, ਪੂਰੀ ਤਿਆਰੀ ਕਰਵਾ ਕੇ ਅੰਮ੍ਰਿਤਸਰ ਭੇਜਿਆ। ਨਿੱਤਿਆ ਨੰਦ ਨੇ ਸਤਿਗੁਰੂ ਹਰਿ ਗੋਬਿੰਦ ਸਾਹਿਬ ਜੀ ਅੱਗੇ ਬੇਨਤੀ ਕੀਤੀ, ਕਿ ਮੈਂ ਬਹੁਤ ਕੀਮਤੀ ਉਪਦੇਸ਼ ਲੈ ਕੇ ਤੁਹਾਡੇ ਦਰਬਾਰ ਵਿਚ ਹਾਜ਼ਰ ਹੋਇਆ ਹਾਂ। ਅਸੀਂ ਮਹਿਸੂਸ ਕਰਦੇ ਹਾਂ ਕਿ ਤੁਹਾਡੇ ਸਿੱਖਾਂ ਦਾ ਪੁਰਾਤਨ ਗ੍ਰੰਥਾਂ ਤੋਂ ਧਾਰਮਕ ਗਿਆਨ ਪ੍ਰਾਪਤ ਕਰਕੇ ਕਲਿਆਣ ਹੋਵੇ। ਢੋਲ ਦਾ ਪੋਲ ਭਰੇ ਇਕੱਠ ਵਿਚ ਖੋਹਲਣ ਵਾਸਤੇ ਪੰਡਿਤ ਨੂੰ ਹਰ ਰੋਜ ਕਥਾ ਕਰਨ ਦੀ ਆਗਿਆ ਦੇ ਦਿੱਤੀ। ਨਿਤਿਆਨੰਦ ਨੇ ਪੰਦਰਾਂ ਕੁ ਦਿਨ ਗਰੁੜ ਪੁਰਾਣ ਦੀ ਕਥਾ ਚੰਗੇ ਮਸਾਲੇ ਲਾ ਕੇ ਸੁਣਾਈ। ਸਿੱਧ ਕਰਨ ਲਗਾ ਕਿ ਇਸ ਗ੍ਰੰਥ ਦੀ ਦਸੀ ਵਿਧੀ ਮੁਤਾਬਕ, ਕਿਰਿਆਵਾਂ ਕਰਨ ਤੇ, ਇਨਸਾਨ ਮਰਣ ਉਪਰੰਤ ਸੁਰਗ

ਵਿਚ ਜਾਂਦਾ ਹੈ। ਉਲਟ ਚੱਲਣ ਵਾਲਾ ਨਰਕਾਂ ਵਿਚ ਸੜਦਾ ਹੈ। ਇੱਕ ਸਿੱਖ ਨੇ ਸਵਾਲ ਕੀਤਾ – " ਨਿਤਿਆ ਨੰਦ ਜੀ ! ਸੁਰਗ ਪੁੱਜਣ ਵਾਸਤੇ ਕਿੰਨੇ ਦਿਨ ਮਹੀਨੇ ਲਗਦੇ ਹਨ?"

ਇੱਕ ਸਾਲ ਲਗਦਾ ਹੈ।

ਪਰ ਮੈਂ ਤਾਂ ਅੱਠਾਂ ਪਹਿਰਾਂ (24 ਘੰਟੇ) ਵਿਚ ਹੀ ਸੁਰਗ ਪੁੱਜ ਸਕਦਾ ਹਾਂ।" ਸਿੱਖ ਨੇ ਤੋੜਾ ਝਾੜਿਆ।

"ਮੈਂ ਇੱਕ ਪਹਿਰ ਵਿਚ ਹੀ ਸੁਰਗ ਪੁਜਣ ਦੀ ਸਮੱਰਥਾ ਰੱਖਦਾ ਹਾਂ। ਇੱਕ ਹੋਰ ਜਵਾਨ ਬੋਲਿਆ।

"ਪੰਡਿਤ ਜੀ ! ਅਸੀਂ ਸਾਰੇ ਸੁਰਗਾਂ ਨਰਕਾਂ ਨੂੰ ਡੂੰਘੇ ਟੋਏ ਵਿਚ ਸੁੱਟ ਨੱਪ ਦਿੱਤਾ ਹੈ। ਸਾਡੇ ਸਤਿਗੁਰੂ ਜੀ ਦੇ ਚਰਨ ਹੀ ਸਾਡੇ ਵਾਸਤੇ ਸੁਰਗਾਂ ਤੋਂ ਬਿਹਤਰ ਹਨ, ਤੁਸੀਂ ਜਾਓ, ਸਾਡਾ ਸਮਾਂ ਅਜਾਈਂ ਨਾ ਗੁਵਾਓ।

ਨਿਤਿਆ ਨੰਦ ਬੜਾ ਛਿੱਥਾ ਪਿਆ, ਆਖਣ ਲੱਗਾ, "ਸਤਿਗੁਰੂ ਜੀਉ ਖਰਚ ਲਈ ਕੁਝ ਰੁਪੈ ਦਿਓ, ਮੈਂ ਆਪਣੇ ਜਵਾਨ ਬੇਟੇ ਨੂੰ ਕਾਸ਼ੀ ਭੇਜਣਾ ਹੈ, ਉਥੋਂ ਹੋਰ ਧਰਮ ਗ੍ਰੰਥ ਲੈ ਕੇ ਛੇਤੀ ਮੁੜ ਆਵੇਗਾ। ਫਿਰ ਮੈਂ ਸਾਰਿਆਂ ਦੀ ਤਸੱਲੀ ਕਰਵਾ ਦਿਆਂਗਾ।

ਸਤਿਗੁਰੂ ਜੀ ਨੇ ਮਾਇਆ ਦੇ ਦਿੱਤੀ। ਪੰਡਿਤ ਲਗਨ ਸ਼ਗਨ ਮਹੂਰਤ ਸੋਧ ਕੇ ਪੱਤਰੀ ਵਾਚ ਕੇ ਅਪਣੇ ਬੇਟੇ ਨੂੰ ਵਿਦਾ ਕਰਨ ਲੱਗਾ। ਅੱਗੋਂ ਖੋਤਾ ਹੀਂਗਦਾ ਸੁਣ ਪਿਆ। ਪੰਡਿਤ ਨੇ ਬੇਟੇ ਨੂੰ ਵਾਪਸ ਮੋੜ ਲਿਆ, ਅਖੇ ਸ਼ਗਨ ਬੁਰਾ ਹੋ ਗਿਆ। ਕੱਲ੍ਹ ਚਲਾ ਜਾਵੀਂ। ਸਾਰੇ ਸਿੱਖਾਂ ਉਸ ਦਾ ਚੰਗਾ ਮਜਾਕ ਉਡਾਇਆ– ਐ ਪੰਡਿਤ, ਤੇਰਾ ਤਾਂ ਅਪਣਾ ਹੀ, ਅਪਣੇ ਗ੍ਰੰਥਾਂ ਤੇ ਵਿਸ਼ਵਾਸ਼ ਨਹੀਂ। ਤੂੰ ਇੱਕ ਖੋਤੇ ਦੇ ਆਖੇ ਪੁੱਤਰ ਨੂੰ ਵਾਪਸ ਮੋੜ ਲਿਆਂਦਾ। ਫਿਰ ਤੇਰੇ ਧਰਮ ਗ੍ਰੰਥਾਂ ਨਾਲੋਂ, ਤੇਰੇ ਲਈ ਖੋਤੇ ਦੀ ਆਖੀ ਜਿਆਦਾ ਮਹੱਤਵਪੂਰਨ ਹੋਈ। ਇਤਨੀ ਸਾਰੀ ਗੱਲਬਾਤ ਨੂੰ ਸੁਣ ਕੇ ਸਤਿਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਆਗਿਆ ਕੀਤੀ ਕਿ ਤੁਸੀਂ ਨਿੱਤਿਆ ਨੂੰ ਸਮਝਾਓ, ਇਹ ਸਿੱਖ ਹੁਣ ਤੁਹਾਡੇ ਫੈਲਾਏ ਜਾਲ ਵਿਚ ਨਹੀਂ ਫੱਸਣ ਲੱਗੇ।

ਭਾਈ ਸਾਹਿਬ ਗੁਰਦਾਸ ਜੀ ਨੇ ਇੱਕ ਕਬਿੱਤ ਦੀ ਵਿਆਖਿਆ ਸਾਰਿਆਂ ਸਨਮੁੱਖ ਰੱਖੀ– ਪੰਡਿਤ ਜੀ। ਜਿਵੇਂ ਇੱਕ ਕੀੜੀ ਰੁਖ ਤੇ ਲੱਗੇ ਫਲ ਤੱਕ ਪੁੱਜਣ ਵਾਸਤੇ ਬਹੁਤ ਹੌਲੀ ਟੁਰਦੀ, ਦੇਰ ਵਿਚ ਪਹੁੰਚਦੀ ਹੈ, ਪਰ ਪੰਛੀ ਉਡਾਰੀ ਮਾਰ ਕੇ ਝੱਟ ਫਲ ਲਾਗੇ ਜਾ ਬੈਠਦਾ ਹੈ। ਇੱਕ ਬੈਲ ਗੱਡੀ ਲੀਹਾਂ ਵਿਚ ਮਸੀਂ ਤੁਰਦੀ ਹੈ, ਘੋੜੇ ਤੇ ਅਸਵਾਰ ਮਨੁੱਖ ਤੇਜ਼ੀ ਨਾਲ ਕਿਤੇ ਦੀ ਕਿਤੇ ਨਿਕਲ ਜਾਂਦਾ ਹੈ। ਸਰੀਰ ਕਰਕੇ ਪੈਦਲ ਚਲਣਾ

ਅਤੀ ਕਠਨ ਹੈ, ਆਤਮਾ ਕਰਕੇ ਇਨਸਾਨ ਅੱਖ ਪਲਕਾਰੇ ਵਿਚ ਦੁਨੀਆ ਘੁੰਮ ਲੈਂਦਾ ਹੈ। ਬੱਸ ਇਸੇ ਤਰਾਂ ਸਾਡੇ ਸਤਿਗੁਰੂ ਜੀ ਨੇ ਕਿਰਪਾ ਕਰਕੇ ਸਾਨੂੰ ਬਹੁਤ ਅੱਗੇ ਪਹੁੰਚਾ ਦਿੱਤਾ ਹੈ। ਹੁਣ ਤੁਹਾਡੇ ਗਰੁੜ ਪੁਰਾਣ ਅਤੇ ਹੋਰ ਉਪਦੇਸ਼ ਸਾਡੀ ਤਸੱਲੀ ਨਹੀਂ ਕਰਵਾ ਸਕਦੇ। ਤੁਸੀਂ ਜਾਉ ਕਿਉਂ ਸਮਾਂ ਅਜਾਈਂ ਗੁਆਉਂਦੇ ਹੋ। ਕਬਿੱਤ ਇਉਂ ਹੈ–

ਜੈਸੇ ਚੀਂਟੀ ਕ੍ਰਮ ਕ੍ਰਮ ਕੈ ਬਿਰਖ ਚੜੈ, ਪੰਛੀ ਉਡਿ ਜਾਇ ਬੈਸੇ ਨਿਕਟ ਹੀ ਫਲ ਕੈ।।
ਜੈਸੇ ਗਾਡੀ ਚਲੀ ਜਾਤ ਲੀਕਨ ਮੈਂ ਧੀਰਜ ਸੈ, ਘੋਰੇ ਦਉਰੇ ਜਾਇ ਬਾਇ ਦਾਹਨੇ ਸਬਲ ਕੈ।।
ਜੈਸੇ ਕੋਸ ਭਰ ਚਲ ਸਕੀਐ ਨ ਪਾਇਨਿ ਕੇ ਆਤਮਾ ਚਤੁਰ ਕੁੰਟ ਧਾਇ ਆਵੈ ਪਲ ਕੈ।।
ਤੈਸੋ ਲੋਕ ਬੇਦ ਭੇਦ ਗਿਆਨ ਉਨਮਾਨ ਪਛ, ਗੰਮ ਗੁਰਚਰਨ ਸਰਨ ਅਸਥਲ ਕੈ।।404

ਗੰਗਾ ਦੇ ਤੀਰਥ ਤੇ ਜੁੜੇ ਵੱਡੇ ਇਕੱਠ ਸਾਹਵੇਂ ਸਤਿਗੁਰੂ ਨਾਨਕ ਸਾਹਿਬ ਜੀ ਦਾ ਖੇਤਾਂ ਵੱਲ ਪਾਣੀ ਸੁੱਟਣਾ, ਤੇ ਵੱਡੇ ਭਰਮਜਾਲ ਨੂੰ ਤੋੜ ਦੇਣ ਦੀ ਘਟਨਾ ਜਗਤ ਬਿਖਿਆਤ ਹੈ। ਸਾਰੀ ਅਸਲੀਅਤ ਨਾ ਸਮਝ ਲੋਕਾਂ ਦੇ ਅੱਗੇ ਪਰਗਟ ਕਰ ਦਿੱਤੀ। ਐ ਭੋਲੇ ਇਨਸਾਨੋ। ਉੱਪਰ ਦੱਸਿਆ ਜਾ ਰਿਹਾ ਸੁਰਗ ਨਰਕ ਕਿਤੇ ਨਹੀਂ ਹੈ, ਨਾ ਹੀ ਕਿਸੇ ਖਾਸ ਥਾਵੇਂ ਤੁਹਾਡੇ ਵਡੇਰੇ ਬੈਠੇ ਹੋਏ ਹਨ। ਨਾ ਹੀ ਧਰਤੀ ਤੋਂ ਭੇਜਿਆ ਕੋਈ ਪਦਾਰਥ ਉੱਪਰ ਜਾ ਰਿਹਾ ਹੈ।

ਇਹ ਵਿਹਲੜ, ਚਾਲਾਕ ਪੁਜਾਰੀ, ਬਹਾਨਿਆਂ ਨਾਲ ਤੁਹਾਨੂੰ ਲੁੱਟ ਕੇ ਖਾ ਰਹੇ ਹਨ, ਬਚੋ। " ਹਰ ਗੁਰੂ ਘਰ ਵਿਚ ਜਿੱਥੇ ਭੀ ਆਸਾ ਕੀ ਵਾਰ ਗਾਇਨ ਕੀਤੀ ਜਾਂਦੀ ਹੈ, ਉਸੇ ਵਿਚ ਇਹ ਸਲੋਕ ਦਰਜ ਹੈ–

ਜੋ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ।।
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ।।
ਵਢੀਅਹਿ ਹਥ ਦਲਾਲ ਕੇ ਮੁਸਫੀ ਏ ਕਰੇਇ।।
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ।।

ਇਸ ਸਲੋਕ ਦੁਆਰਾ ਸਤਿਗੁਰੂ ਉਸ ਪਾਖੰਡ ਨੂੰ ਨਸ਼ਰ ਕਰ ਰਹੇ ਹਨ, ਜਿਸ ਰਾਹੀਂ ਬੇਅੰਤ ਲੋਕਾਂ ਨੂੰ ਲੁੱਟਿਆ ਜਾ ਰਿਹਾ ਹੈ। ਜੇ ਮੰਨ ਲਈਏ ਕਿ ਇੱਕ ਚੋਰ ਅਪਣੇ ਪਿਤਰਾਂ ਨਮਿਤ ਸ਼ਰਾਧ ਕਰਵਾ ਰਿਹਾ ਹੈ। ਉਸ ਨੇ ਹੋਰ ਕੋਈ ਕੰਮ ਤਾਂ ਕਰਨਾ ਨਹੀਂ। ਬਜੁਰਗਾਂ ਪ੍ਰਤੀ ਚੋਰੀ ਕੀਤੇ ਸਾਮਾਨ ਵਿਚੋਂ ਹੀ ਦਾਨ ਪੁੰਨ ਕਰੇਗਾ। ਚੋਰੀ ਦੇ ਮਾਲ ਵਿਚੋਂ ਬ੍ਰਾਹਮਣ ਨੂੰ ਦੇਵੇਗਾ, ਖੁਆਵੇਗਾ। ਜਿਸ ਘਰ ਵਿਚੋਂ ਪਦਾਰਥ ਚੋਰੀ ਕੀਤੇ ਗਏ ਸਨ, ਉਸ ਘਰ ਦਾ ਵੱਡਾ ਬਜ਼ੁਰਗ ਭੀ (ਕਲਪਨਾ) ਸੁਰਗ ਵਿਚ ਬੈਠਾ ਹੋਵੇਗਾ। ਚੋਰ ਦਾ ਵਡੇਰਾ ਭੀ ਇੱਥੇ ਹੀ ਹੈ। ਜੇ ਬ੍ਰਾਹਮਣ ਰਾਹੀਂ ਭੇਜਿਆ ਸਾਮਾਨ ਉੱਪਰ ਪੁੱਜਦਾ ਮੰਨ

ਲਈਏ ਤਾਂ ਉੱਥੇ ਰਹਿ ਰਹੇ ਬਜ਼ੁਰਗ ਨੇ ਆਪਣੇ ਘਰੋਂ ਚੋਰੀ ਹੋਇਆ ਸਾਮਾਨ, ਝੱਟ ਪਛਾਣ ਲਿਆ। ਉਸ ਚੋਰ ਵਿਰੁਧ ਧਰਮਰਾਜ ਕੋਲ ਸ਼ਿਕਾਇਤ ਜਾ ਕੀਤੀ। ਸਾਰੀ ਗੱਲਬਾਤ ਸੁਣ ਕੇ ਧਰਮਰਾਜ ਨੇ ਇਨਸਾਫ ਇਹ ਕੀਤਾ, ਪਈ ਜਿਸ ਵਿਚੋਲੇ ਨੇ ਚੋਰੀ ਦਾ ਮਾਲ ਉੱਪਰ ਪੁਚਾਣ ਵਿਚ ਮੁੱਖ ਰੋਲ ਅਦਾ ਕੀਤਾ ਸੀ, ਉਸਦੇ ਦੋਵੇਂ ਹੱਥ ਵੱਢ ਦਿੱਤੇ ਜਾਣ। ਕਿਉਂਕਿ ਇੱਥੇ ਬੈਠੇ ਬਜ਼ੁਰਗ ਦਾ ਕੋਈ ਕਸੂਰ ਨਹੀਂ ਸੀ, ਉਸਨੂੰ ਐਵੇਂ ਪ੍ਰੇਸ਼ਾਨ ਹੋਣਾ ਪਿਆ। ਪਰ ਸਤਿਗੁਰੂ ਜੀ ਪਰਮਾਣ ਦੁਆਰਾ ਦੱਸ ਕੇ, ਅਖੀਰ ਵਿਚ ਅਪਣੀ ਸਿੱਖਿਆ ਦੇ ਰਹੇ ਹਨ। ਹੇ ਭਾਈ ਅੱਗੇ ਤੁਹਾਡੀਆਂ ਭੇਜੀਆਂ ਕੋਈ ਵਸਤਾਂ ਨਹੀਂ ਜਾਣੀਆਂ। ਤੁਹਾਡੇ ਵੱਲੋਂ ਕੀਤੇ ਨੇਕ ਕੰਮ, ਅਤੇ ਵਾਹਿਗੁਰੂ ਦੀ ਸਦਾ ਹਿਰਦੇ ਵਿਚ ਯਾਦ, ਇਹੀ ਨਾਲ ਨਿਭੇਗੀ।

ਕਈ ਹਜ਼ਾਰ ਸਾਲ ਪਹਿਲਾਂ ਪੱਛਮੀ ਏਸ਼ੀਆ ਦੇ ਕਿਸੇ ਖਿੱਤੇ ਵਿਚੋਂ ਪਲਾਇਨ ਕਰਕੇ, ਆਰੀਅਨ ਲੋਕ ਭਾਰਤ ਤੇ ਹਮਲਾਵਰ ਹੋਏ। ਜੇਤੂ ਆਰੀਅਨਾਂ ਨੇ, ਮੂਲ ਵਾਸੀਆਂ ਨੂੰ ਬੜੀ ਬੇ-ਰਹਿਮੀ ਨਾਲ ਕਤਲ ਕੀਤਾ। ਸੈਂਕੜੇ ਸਾਲਾਂ ਤੱਕ ਖੂੰ ਰੇਜੀ ਹੁੰਦੀ ਰਹੀ, ਭਾਰਤੀ ਸੱਭਿਅਤਾ ਪੂਰੀ ਤਰ੍ਹਾਂ ਨਸ਼ਟ ਕਰ ਦਿੱਤੀ ਗਈ। ਇਸ ਪੁਰਾਣੀ (ਅਤੀ ਸੁੰਦਰ) ਸੱਭਿਅਤਾ ਦੇ ਬਹੁਤ ਸਾਰੇ ਨਿਸ਼ਾਨ ਹੜੱਪਾ ਮਹਿੰਜੋਦੜੋ ਅਤੇ ਉੱਚਾ ਪਿੰਡ ਸੰਘੋਲ ਤੋਂ ਪ੍ਰਾਪਤ ਹੋਏ ਹਨ। ਜੇਤੂ ਲੋਕਾਂ ਸਭ ਕੁਝ ਆਪਣਾ ਲਾਗੂ ਕਰਵਾ ਦਿੱਤਾ। ਦੇਵੀ ਦੇਵਤੇ ਰੀਤੀ ਰਿਵਾਜ਼, ਪੂਜਾ ਅਰਚਨਾ ਤੇ ਨਰਕ ਸੁਰਗ ਭੀ, ਹਿੱਕ ਦੇ ਤਾਣ ਮੰਨ ਲੈਣ ਤੇ ਮਜਬੂਰ ਕਰ ਦਿੱਤਾ ਗਿਆ।

ਬ੍ਰਾਹਮਣਾਂ ਵੱਲੋਂ ਪ੍ਰਚਾਰਿਆ ਗਿਆ ਨਰਕ ਸੁਰਗ ਇਰਾਨ ਦੇਸ਼ ਵਿਚ ਅੱਜ ਤੱਕ ਮੌਜੂਦ ਹੈ। ਪੁਰਾਣੇ ਸਮਿਆਂ ਵਿਚ ਇਹ ਪੂਰਬੀ ਪਰਸੀਆ ਦਾ ਇੱਕ ਭੂ ਖੰਡ ਸੀ। ਇਸੇ ਥਾਂ ਨੂੰ ਅੱਜਕਲ ਇਰਾਨੀਅਨ ਪੈਰਾਡਾਈਜ਼ (ਸੁਰਗ) ਕਿਹਾ ਜਾਂਦਾ ਹੈ। ਇਹ ਜਗ੍ਹਾ ਦੇਮਾਂਬੰਦ ਐਲਬੁਰਜ ਪਰਬਤ ਸਿੰਖਲਾ ਵਿਚ ਹੈ। ਕਸ਼ਮੀਰ ਵਾਂਗ ਇਹ ਥਾਂ ਅਤੀ ਸੁੰਦਰ ਰਮਣੀਕ ਅਤੇ ਮੌਸਮ ਪੱਖੋਂ ਸਦਾ ਖਿੱਚ ਦਾ ਕੇਂਦਰ ਰਹੀ ਹੈ। ਵੱਡੇ ਅਮੀਰਜ਼ਾਦੇ ਅਤੇ ਧਨਾਢ ਲੋਕ ਗਰਮੀਆਂ ਬਿਤਾਉਣ ਇੱਥੇ ਹੀ ਜਾਇਆ ਕਰਦੇ ਸਨ। ਅਮੀਰਾਂ ਦੇ ਮਨ ਪਰਚਾਵੇ ਲਈ ਉੱਥੇ ਸਾਰੀਆਂ ਨਿਹਮਤਾਂ ਪ੍ਰਾਪਤ ਸਨ। ਆਰੀਆ ਹਮਲਾਵਰ ਇਸੇ ਇਲਾਕੇ ਵਿਚੋਂ ਉੱਠਕੇ ਭਾਰਤ ਵੱਲ ਵਧੇ ਸਨ। ਇਸ ਸੁਰਗ ਬਾਰੇ ਉਹਨਾਂ ਨੂੰ ਚੰਗੀ ਤਰਾਂ ਪਤਾ ਸੀ। ਇਸੇ ਕਾਰਨ ਭਾਰਤ ਵਿਚ ਜਦੋਂ ਕੋਈ ਗ੍ਰੰਥ ਲਿਖੇ ਗਏ ਤਦੋਂ ਉਸੇ ਇਰਾਨੀ ਸੁਰਗ ਦੀ ਤਰਜ ਦੇ ਸੁਰਗ ਦਾ ਚਿੱਤਰ, ਭਾਰਤੀ ਪੌਰਾਣਿਕ ਗ੍ਰੰਥਾਂ ਵਿਚ ਚਿਤਰ ਦਿੱਤਾ ਗਿਆ। ਇਰਾਨੀ ਸੁਰਗ ਵਿਚ ਜੋ ਮਨਪਰਚਾਵੇ ਦੇ ਸਾਧਨ ਸਨ, ਲਗਭਗ ਉਹ

ਸਾਰੇ, ਇਧਰਲੇ ਗ੍ਰੰਥਾਂ ਵਿਚੋਂ ਪ੍ਰਗਟ ਹੋ ਰਹੇ ਹਨ। ਉਹੀ ਸ਼ਰਾਬ ਦੇ ਦੌਰ, ਉਹੀ ਨਾਚ ਸੰਗੀਤ, ਉਹੀ ਗਦਰਾਏ ਜੁਆਨ ਅੱਧ ਕੱਜੇ ਮੋਹਣੀਆਂ ਦੇ ਸਰੀਰ.......। ਥੋੜ੍ਹੇ ਫੇਰ ਬਦਲ ਨਾਲ ਇਰਾਨੀ ਸੁਰਗ ਅਤੇ ਭਾਰਤੀ ਪੌਰਾਣਕ ਕਥਾਵਾਂ ਦਾ ਸੁਰਗ ਇੱਕ ਦੂਜੇ ਤੋਂ ਵਿੱਛੜੇ, ਨਿਕਲੇ, ਜਾਂ ਨਕਲ ਕੀਤੀ, ਪਰਤੀਤ ਹੁੰਦੇ ਹਨ। ਭਾਵ ਜਿੱਥੇ ਅਸੀਮ ਸੰਸਾਰੀ ਖੁਸ਼ੀਆਂ ਹੋਣ ਉਹੀ ਸੁਰਗ ਮੰਨਿਆ ਗਿਆ। ਇਸੇ ਦਾ ਨਾਮ ਸੁਰਗ, ਬਹਿਸ਼ਤ ਬੈਕੁੰਠ ਜਾਂ ਪੈਰਾਡਾਈਜ਼ ਹੈ।

ਇਰਾਨ ਵਿਚ ਹੀ ਦੋਜਖ ਜਾਂ ਨਰਕ ਨਾਮ ਦਾ ਅਸਥਾਨ ਭੀ ਹੈ। ਵਰਤਮਾਨ ਇਰਾਨ ਵਿਚ ਇਸ ਦਾ ਨਾਮ ਅਯਵਰਤ ਹੈ (ਦੋਜਖ) ਇਥੇ ਸਰੀਰ ਲੂਹ ਦੇਣ ਵਾਲੀ ਧੁੱਪ ਵਰ੍ਹਦੀ ਹੈ। ਦੂਰ ਤੱਕ ਪੀਣ ਵਾਲਾ ਪਾਣੀ ਕਿਤੇ ਨਹੀਂ ਮਿਲਦਾ। ਹਰਿਆਲੀ ਦਾ ਨਿਸ਼ਾਨ ਤੱਕ ਨਹੀਂ। ਉਜਾੜ ਬੀਆਬਾਨ ਚਾਰੇ ਬੰਨੇ। ਸਮੇਂ ਦੇ ਜਾਬਰਾਂ ਵੱਲੋਂ ਅਪਣੇ ਵਿਰੋਧੀਆਂ ਨੂੰ ਸਬਕ ਸਿਖਾਉਣ ਵਾਸਤੇ ਸੰਗਲਾਂ ਵਿਚ ਨਰੜ ਕੇ, ਲੰਮਾ, ਸਮਾਂ ਕਹਿਰ ਢਾਹੁਣ ਵਾਸਤੇ, ਇੱਥੇ ਸੁੱਟਿਆ ਜਾਂਦਾ ਸੀ। ਚੌਂਹ ਬੰਨੇ ਮਜ਼ਬੂਤ ਉੱਚੀਆਂ ਕੰਧਾਂ, ਦੁਆਲੇ ਹਥਿਆਰਬੰਦ ਜਰਵਾਣੇ ਪਹਿਰੇਦਾਰ। ਕੈਦੀਆਂ ਨੂੰ ਤੜਪਾਉਣ ਲਈ, ਸਰੀਰ ਦੇ ਅੰਗ ਗਰਮ ਤੇਲ ਵਿਚ ਪਾਏ ਜਾਂਦੇ। ਸਰੀਰ ਉੱਤੇ ਉੱਬਲਦਾ ਤੇਲ ਉਲੱਦ ਦੇਣਾ, ਹੱਥ ਪੈਰ ਕੱਟ ਦੇਣੇ, ਅੱਖਾਂ ਕੱਢ ਦੇਣੀਆਂ, ਜੀਭ ਕੱਟ ਦੇਣੀ, ਖਾਣਾ ਤਾਂ ਕਿਤੇ ਰਿਹਾ ਪਾਣੀ ਤੱਕ ਪੀਣ ਲਈ ਨਾ ਦੇਣਾ....। ਫਿਰ ਵਿਲਕ ਰਹੇ ਕਰਾਹ ਰਹੇ, ਦਮ ਤੋੜ ਰਹੇ ਲੋਕਾਂ ਨੂੰ ਵੇਖ ਕੇ ਹਾਕਮ ਟੋਲਿਆਂ ਨੇ ਖਿੱਲੀ ਉਡਾਣੀ, ਤੜਫ ਰਹੇ ਲੋਕਾਂ ਕੋਲ ਸ਼ਰਾਬਾਂ ਪੀ ਕੇ ਖੁਸ਼ੀਆਂ ਮਨਾਉਣੀਆਂ। ਅਜਿਹੇ ਖੌਫਨਾਕ ਤਸੀਹੇ ਝੱਲਦਿਆਂ ਕੁਝ ਦਿਨਾਂ ਜਾਂ ਮਹੀਨਿਆਂ ਵਿਚ ਕੈਦੀ ਦੀ ਮੌਤ ਹੋ ਜਾਣੀ। ਧਰਤੀ ਉੱਪਰ ਇਸ ਤੋਂ ਭਿਆਨਕ ਹੋਰ ਕੋਈ ਨਰਕ ਨਹੀਂ ਸੀ। ਇਹੀ ਸੀ ਕੁੰਭੀ ਨਰਕ, ਦੋਜਖ ਜਾਂ ਕੁਝ ਹੋਰ। ਆਮ ਇਨਸਾਨ ਇਸ ਦਾ ਨਾਮ ਸੁਣਕੇ ਹੀ ਕੰਬ ਉੱਠਦਾ ਸੀ। ਇਹ ਦੋਜਖ ਭੀ ਆਰੀਅਨ ਲੋਕਾਂ ਦਾ ਵੇਖਿਆ ਸੁਣਿਆ ਸੀ। ਇਸੇ ਨਰਕ ਨੂੰ ਬਦਲਵੇਂ ਰੂਪ ਵਿਚ ਬ੍ਰਾਹਮਣੀ ਪੌਰਾਣਕ ਗ੍ਰੰਥਾਂ ਰਾਹੀਂ ਭਾਰਤੀ ਸੱਭਿਅਤਾ ਅੰਦਰ ਠੋਸ ਦਿੱਤਾ ਗਿਆ ਹੈ। ਇਸ ਦੀ ਪਰਿਭਾਸ਼ਾ ਜਾਂ ਪੇਸ਼ਕਾਰੀ ਵਿਚ ਨਾਮਾਤਰ ਅੰਤਰ ਹੋ ਸਕਦਾ ਹੈ। ਇਸ ਦਾ ਮੂਲ ਸੋਮਾਂ ਜਾਂ ਪਿਛੋਕੜ ਇੱਕੋ ਹੈ।

ਫਿਰ ਹੁਣ ਵਿਚਾਰਨਾ ਪਵੇਗਾ ਕਿ ਗੁਰਬਾਣੀ ਵਿਚ ਸੁਰਗ ਜਾਂ ਨਰਕ ਕਿਸ ਤਰ੍ਹਾਂ ਦਾ ਹੈ। ਸੁਰਗ ਉਹ ਸਥਾਨ ਹੈ ਜਿੱਥੇ ਨੇਕ ਇਨਸਾਨ ਨਿਵਾਸ ਕਰਦੇ ਹਨ। ਗੁਰਮੁਖਿ ਜਨ ਵਾਹਿਗੁਰੂ ਦੇ ਨਾਮ ਵਿਚ ਸਦਾ ਲੀਨ ਰਹਿੰਦੇ ਹਨ। ਫੁਰਮਾਨ ਹੈ–

ਬੈਕੁੰਠ ਨਗਰੁ ਜਹਾਂ ਸੰਤ ਵਾਸਾ।।
ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ।। 742
ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ।।
ਤਹਾਂ ਬੈਕੁੰਠ ਜਹਾਂ ਕੀਰਤਨ (ਹਰੀਜਸ) ਤੇਰਾ ਤੂੰ ਆਪੇ ਸਰਧਾ ਲਾਇਹਿ।।749

ਪਾਵਨ ਗੁਰਬਾਣੀ ਪੁਕਾਰ ਕੇ ਆਖ ਰਹੀ ਹੈ, ਕਿ ਐ ਭਾਈ। ਨਰਕ ਦਾ ਭੈ ਅਤੇ ਸੁਰਗ ਦੀ ਲਾਲਸਾ ਮੁਕਤੀ ਦੀ ਇੱਛਾ, ਮਨ ਵਿਚੋਂ ਤਿਆਗ ਦਿਓ। ਕੀ ਤੁਹਾਨੂੰ ਪਰਮੇਸ਼ਰ ਦੇ ਪਵਿੱਤਰ ਇਨਸਾਫ ਤੇ ਭਰੋਸਾ ਨਹੀਂ ਰਿਹਾ? ਜੇ ਭਰੋਸਾ ਹੈ ਤਾਂ ਫਿਰ ਤਰਲੇ ਕਰਨ ਦੀ ਕੀ ਜ਼ਰੂਰਤ ਹੈ? ਉਸ ਸੱਚੇ ਦਰਬਾਰ ਵਿਚ ਉੱਚੀ ਜਾਤ ਬੇਮਾਹਿਨੀ ਹੈ। ਨਾ ਕੋਈ ਰਿਸ਼ਵਤ ਜਾਂ ਸਿਫਾਰਸ਼ ਮੰਨੀ ਜਾਣੀ ਹੈ। ਅਮੀਰ ਹੋਣਾ ਭੀ ਕਿਸੇ ਲੇਖੇ ਵਿਚ ਨਹੀਂ ਪੈਣਾ। ਗੁਰ ਫੁਰਮਾਨ ਹੈ-

ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ।।
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ।। 469

ਸਿੱਖ ਲਈ ਗੁਰੂ ਫੁਰਮਾਣ ਹੈ ਕਿ ਜੀਵਨ ਨੂੰ ਨੇਕੀ ਦੇ ਰਾਹ ਟੋਰ ਲੈਣਾ। ਪਰਮਾਤਮਾ ਨੂੰ ਸਦਾ ਹਿਰਦੇ ਵਿਚ ਵਸਾ ਕੇ ਰੱਖਣਾ, ਰਜਾ ਵਿਚ ਰਾਜੀ ਰਹਿਣਾ, ਇਹੀ ਮੁਕਤੀ ਜਾਂ ਬੈਕੁੰਠ ਹੈ। ਵਾਕ ਹੈ-

ਗੁਰ ਕੀ ਸਾਖੀ (ਸਿਖਿਆ) ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ।।
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠ ਕਰੈ ਕਿਆ।। 360

ਗੁਰੂ ਸਿੱਖਿਆ ਵਿਚੋਂ ਗਹਿਰਾਈ ਨਾਲ ਇਕਾਗਰ ਚਿੱਤ ਹੋ ਕੇ ਕੇਂਦਰੀ ਭਾਵ ਲੱਭਣ ਦਾ ਜਤਨ ਕਰੀਏ, ਤਾਂ ਪਤਾ ਲੱਗਦਾ ਹੈ ਕਿ ਅਕਾਲ ਪੁਰਖ ਨੂੰ ਵਿਸਾਰ ਦੇਣਾ ਹੀ ਰੋਗਾਂ ਸਿਰ ਰੋਗ ਹੈ। ਆਤਮਕ ਮੌਤ ਭੀ ਨਾਮ ਨਾਲੋਂ ਟੁੱਟ ਜਾਣ ਨੂੰ ਹੀ ਆਖਿਆ ਹੈ। ਭਟਕਣਾ ਵਿਚ ਪੈ ਕੇ ਅਨੇਕ ਕਸ਼ਟ ਭੋਗਣ ਦਾ ਮੂਲ ਕਾਰਨ ਭੀ ਪ੍ਰਮੇਸ਼ਰ ਨੂੰ ਭੁਲਾ ਦੇਣਾ ਹੀ ਦੱਸਿਆ ਹੈ। ਕੁਝ ਗੁਰ ਵਾਕ ਇਉਂ ਹਨ-

1. ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ।।
   ਨਾਨਕ ਹਰਿ ਬਿਸਰਾਇਕੈ ਪਾਉਦੇ ਨਰਕਿ ਅੰਧਾਆਰ।। 1426
2. ਨਾਮੁ ਵਿਸਾਰਿ ਦੋਖ ਦੁਖ ਸਹੀਐ।। ਹੁਕਮ ਭਇਆ ਚਲਣਾ ਕਿਉਂ ਰਹੀਐ।।
   ਨਰਕ ਕੂਪ ਮਹਿ ਗੋਤੇ ਖਾਵੈ ਜਿਉ ਜਲ ਤੇ ਬਾਹਰਿ ਮੀਨੇ ਰੇ।। 1028
3. ਜਬ ਲਗੁ ਮਨਿ ਬੈਕੁੰਠ ਕੀ ਆਸ।। ਤਬ ਲਗੁ ਹੋਇ ਨਹੀ ਚਰਨ ਨਿਵਾਸੁ।।
   ਕਹੁ ਕਬੀਰ ਇਹ ਕਹੀਐ ਕਾਹਿ।। ਸਾਧ ਸੰਗਤਿ ਬੈਕੁੰਠੈ ਆਹਿ।। 326

ਸਤਿਗੁਰੂ ਜੀ ਦੇ ਉਪਕਾਰੀ ਸਿੱਖਿਆ ਤੇ ਉਪਦੇਸ਼ ਮੁਤਾਬਕ ਜੀਵਨ ਬਤੀਤ ਕਰਨ ਵਾਲੇ ਪੁਰਖਾਂ ਨੂੰ ਫੜਨ ਆਉਣਾ ਤਾਂ ਕਿਤੇ ਰਿਹਾ, ਉਲਟਾ ਜਦੋਂ ਧਰਮ ਰਾਜ (?) ਨੇ ਉਹਨਾਂ ਨੂੰ ਹੁਕਮ ਦੇ ਕੇ ਗੁਰਮੁਖ ਜਨ ਨੂੰ ਪਕੜ ਲਿਆਉਣ ਵਾਸਤੇ ਕਿਹਾ ਤਾਂ ਜਮਦੂਤਾਂ ਜ਼ਹਿਰ ਖਾ ਕੇ ਆਤਮ ਹੱਤਿਆ ਕਰ ਲਈ। ਪਾਵਨ ਬਚਨ ਇਉਂ ਹਨ-

ਸਤਿਗੁਰ ਆਗੈ ਅਰਦਾਸਿ ਕਰਿ ਸਾਜਨ (ਵਾਹਿਗੁਰੂ) ਦੇਇ ਮਿਲਾਇ।।
ਸਾਜਨ ਮਿਲਿਐ ਸੁਖੁ ਪਾਇਆ। ਜਮਦੂਤ ਮੂਏ ਬਿਖੁ ਖਾਇ।। 55

ਸ਼ਾਤਰ ਪੁਜਾਰੀਆਂ ਵੱਲੋਂ ਨਰਕਾਂ ਦੇ ਡਰਾਵੇ ਤੇ ਸੁਰਗਾਂ ਦੇ ਝੂਠੇ ਲਾਰੇ ਲਾ ਕੇ ਹਿੰਦੂ ਗ੍ਰੰਥਾਂ ਦਾ ਸਹਾਰਾ ਲੈ ਕੇ, ਭੋਲੇ ਲੋਕਾਂ ਨੂੰ ਸਦੀਆਂ ਤੇ ਬੇਰਹਿਮੀ ਨਾਲ ਲੁੱਟਿਆ ਜਾ ਰਿਹਾ ਹੈ। ਗੁਰਵਾਕ-

1. ਪੁੰਨ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ ਅੰਮ੍ਰਿਤੁ ਪੀਜੈ ਹੇ।। 1050
2. ਸਾਸਤ੍ਰ ਬੇਦ ਪਾਪ ਪੁੰਨ ਵੀਚਾਰ।। ਨਰਕਿ ਸੁਰਗਿ ਫਿਰਿ ਫਿਰਿ ਅਉਤਾਰ।।385

ਹਿੰਦੂ ਮੱਤ ਦੇ ਸਭ ਤੋਂ ਵੱਡੇ ਤੀਰਥ ਪ੍ਰਾਗ ਰਾਜ (ਇਲਾਹਾਬਾਦ) ਤੇ ਜਾ ਕੇ ਮਾਘ ਮਹੀਨੇ ਦੀ ਸੰਕਰਾਂਤ ਦੇ ਪਵਿੱਤਰ ਦਿਨ ਇਸ਼ਨਾਨ ਕਰੇ। ਰੁਪਏ ਸੋਨੇ ਚਾਂਦੀ ਦਾਨ ਕਰੇ। ਜ਼ਮੀਨ ਅਤੇ ਹੋਰ ਸਭ ਕੁਝ ਜੋ ਪੱਲੇ ਹੈ, ਦਾਨ ਕਰ ਦੇਵੇ। ਫਿਰ ਪੁਜਾਰੀਆਂ ਵੱਲੋਂ ਮੰਤਰ ਪੜ੍ਹਨ ਉਪ੍ਰੰਤ ਰਾਮਨਾਮ ਜਪਦਾ ਹੋਇਆ ਮਨੁੱਖ (ਧਰਮ ਗ੍ਰੰਥਾਂ ਮੁਤਾਬਕ) ਆਪਣਾ ਸਰੀਰ ਆਰੇ ਨਾਲ ਗੇਲੀ ਵਾਂਗ ਦੋਫਾੜ ਕਰਵਾ ਲਵੇ। ਤਾਂ ਭੀ ਕੋਈ ਪ੍ਰਾਪਤੀ ਨਹੀਂ ਹੋ ਸਕੇਗੀ, ਇਹ ਰਾਹ ਹੀ ਲੁੱਟੇਰਿਆਂ ਨੇ ਟੋਰਿਆ ਹੈ। ਗੁਰਵਾਕ-

ਮਕਰ ਪ੍ਰਾਗਿ ਦਾਨੁ ਬਹੁ ਕੀਆ ਸਰੀਰੁ ਦੀਓ ਅਧ ਕਾਟਿ।।
ਬਿਨੁ ਹਰਿਨਾਮ ਕੋ ਮੁਕਤਿ ਨ ਪਾਵੈ ਬਹੁ ਕੰਚਨੁ ਦੀਜੈ ਕਟਿ ਕਟਿ।।986

ਸਿੱਖ ਪੰਥ ਕੋਲ ਗਿਆਨ ਦਾ ਸੂਰਜ ਸ਼੍ਰੀ ਗੁਰੂ ਗ੍ਰੰਥ ਸਾਹਿਬ ਅਗਵਾਈ ਵਾਸਤੇ ਸਦਾ ਅੰਗ ਸੰਗ ਹੈ। ਜ਼ਿੰਦਗੀ ਜਿਉਣ ਦਾ ਸਹੀ ਢੰਗ, ਵਿਗਿਆਨਕ ਤਰੀਕੇ, ਸਾਡੇ ਸਨਮੁੱਖ ਪਰਗਟ ਹੈ। ਜਨਮ ਤੋਂ ਲੈ ਕੇ ਮਰਨ ਤੱਕ ਅਤੀ ਸੁਖਾਲਾ ਰਾਹ ਸਤਿਗੁਰੂ ਜੀ ਨੇ ਬਖਸ਼ਿਸ਼ ਕੀਤਾ ਹੈ। ਅਫਸੋਸ ਕਿ ਖਾਲਸਾ ਪੰਥ ਇੱਕੀਵੀਂ ਸਦੀ ਦੇ ਕੰਪਿਊਟਰੀ ਯੁੱਗ ਵਿਚ ਭੀ ਅਗਿਆਨਤਾ ਦੇ ਹਨੇਰੇ ਵਿਚ ਭਟਕ ਰਿਹਾ ਹੈ। ਕਿਰਪਾ ਦੇ ਦਾਤੇ ਸਤਿਗੁਰੂ ਜੀ ਨੇ ਵਿਕਾਰਾਂ ਤੋਂ ਰਹਿਤ, ਗੁਣਾਂ ਨਾਲ ਭਰਪੂਰ ਜੀਵਨ ਬਣਾਉਣ ਲਈ ਹੁਕਮ ਕੀਤਾ ਹੈ। ਜਦੋਂ ਜੀਵਨ ਗੁਰਬਾਣੀ ਪਰਾਇਣ ਹੋ ਗਿਆ ਤਾਂ ਨਰਕ ਦਾ ਡਰ ਨਹੀਂ ਰਹੇਗਾ, ਸੁਰਗ ਦੀ ਇੱਛਾ ਖਤਮ ਹੋ ਜਾਵੇਗੀ। ਗੁਰਵਾਕ-

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ।।
ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ।। 846

ਸਮਾਜ ਨੂੰ ਲੱਗੀਆਂ ਅਨੇਕ ਪਰਕਾਰ ਦੀਆਂ ਜੋਕਾਂ ਨੇ, ਭੋਲੇ ਲੋਕਾਂ ਦਾ ਸਦੀਆਂ ਤੋਂ ਖ਼ੂਨ ਪੀਤਾ ਹੈ। ਇਹਨਾਂ ਆਪਣੀ ਇੱਛਾ ਦੇ ਭਗਵਾਨਾਂ (?) ਦੀ ਸਿਰਜਣਾ ਕੀਤੀ। ਕਲਪਤ ਪਰਮੇਸ਼ਰ ਨੂੰ ਪ੍ਰਾਪਤ ਕਰਨ ਦੀਆਂ ਲੱਖਾਂ ਵਿਧੀਆਂ ਦੀ ਘਾੜਤ ਘੜ ਕੇ ਪਰਚੱਲਤ ਕੀਤੀ। ਇਸ ਸ੍ਰੇਣੀ ਦੇ ਮਹਾਂ ਨਾਇਕ ਬ੍ਰਾਹਮਣ ਨੇ ਆਪਣੇ ਆਪ ਨੂੰ ਸਰਬ ਸ਼ਕਤੀਮਾਨ, ਤੇ ਸਰਬਉਚ ਘੋਸ਼ਿਤ ਕੀਤਾ। ਜੇ ਚਾਹੇ ਤਾਂ ਪਰਸ ਰਾਮ ਬ੍ਰਾਹਮਣ, ਖੱਤਰੀਆਂ ਦੀਆਂ ਇੱਕੀ ਕੁੱਲਾਂ ਦਾ ਨਾਸ ਕਰ ਸਕਦਾ ਹੈ। ਜੇ ਚਾਹੇ ਤਾਂ ਸੁਦਾਮੇ ਦੇ ਰੂਪ ਵਿਚ ਜਾ ਕੇ ਭੀ ਕ੍ਰਿਸ਼ਨ ਦਾ ਰਾਜ ਲੈ ਸਕਦਾ ਹੈ। ਜੇ ਚਾਹੇ ਤਾਂ ਹਰੀਸ਼ ਚੰਦਰ ਰਾਜੇ ਦਾ ਰਾਜ ਦਾਨ ਵਿਚ ਲੈ ਕੇ, ਉਸ ਨੂੰ ਪਰਵਾਰ ਸਮੇਤ ਖਾਲੀ ਹੱਥ ਮਹਿਲਾਂ ਵਿਚੋਂ ਧੱਕਾ ਦੇ ਕੇ ਕੱਢ ਸਕਦਾ ਹੈ। ਦਰ ਦਰ ਦੀ ਭੀਖ ਮੰਗਣ ਤੇ ਮਜ਼ਦੂਰੀ ਕਰਨ ਲਈ ਮਜਬੂਰ ਕਰ ਸਕਦਾ ਹੈ। ਜੇ ਬ੍ਰਾਹਮਣ ਚਾਹੇ ਤਾਂ ਧਰਮੀ ਰਾਜੇ ਬਲਿ ਤੋਂ ਸਾਰਾ ਰਾਜ ਪਰਤਾਪ ਖੋਹ ਕੇ ਉਸ ਨੂੰ ਕੱਖੋਂ ਹੌਲਾ ਕਰ ਸਕਦਾ ਹੈ। ਜੇ ਆਪਣੀ ਤੇ ਆ ਜਾਵੇ ਤਾਂ ਭ੍ਰਿਗੂ ਬ੍ਰਾਹਮਣ ਦੇ ਰੂਪ ਵਿਚ ਭਗਵਾਨ (?) ਵਿਸ਼ਨੂੰ ਦੇ, ਬਿਨਾਂ ਕਾਰਨ ਸਿੰਘਾਸਣ ਤੇ ਬੈਠਾ ਵੇਖ ਕੇ, ਛਾਤੀ ਵਿਚ ਲੱਤ ਮਾਰ ਸਕਦਾ ਹੈ। ਅੱਗੋਂ ਭਗਵਾਨ ਵਿਸ਼ਨੂੰ ਨੂੰ ਸ਼ਰਾਪ ਦੇ ਕੇ ਦੁਖ ਭੋਗਣ, ਰਾਮ ਚੰਦਰ ਦੇ ਰੂਪ ਵਿਚ, ਜਨਮ ਦਿਵਾ ਸਕਦਾ ਹੈ। ਭ੍ਰਿਗੂ ਵੱਲੋਂ ਮਾਰੀ ਲੱਤ ਕਾਰਨ ਰਾਮ ਚੰਦਰ ਦੀ ਛਾਤੀ ਤੇ ਜਨਮ ਸਮੇਂ ਹੀ ਪੈਰ ਦਾ ਨਿਸ਼ਾਨ ਉੱਕਰਿਆ ਹੋਇਆ ਸੀ। ਜੋ ਬ੍ਰਾਹਮਣ ਭਗਵਾਨਾਂ ਨੂੰ ਪੈਦਾ ਕਰ ਸਕਦਾ ਹੈ, (?) ਉਹਨਾਂ ਨੂੰ ਸ਼ਰਾਪ ਦੇ ਸਕਦਾ ਹੈ। ਭਲਾ ਆਮ ਜਨਤਾ ਜਨਾਰਦਨ ਉਸਦੀ ਸੁਪਰ ਸ਼ਕਤੀ ਅੱਗੇ ਕਿਸ ਬਾਗ ਦੀ ਮੂਲੀ ਹੈ? ਇਸ ਨਾਯਾਬ ਹਸਤੀ ਬ੍ਰਾਹਮਣ ਵੱਲੋਂ ਸਦੀਆਂ ਤੋਂ ਅਨੇਕ ਵਿਧੀਆਂ ਨਾਲ ਮਨੁਖਤਾ ਨੂੰ ਗੁਮਰਾਹ ਕੀਤਾ ਗਿਆ ਹੈ ਤੇ ਲੁੱਟ ਕੇ ਖਾਧਾ ਭੀ ਗਿਆ ਹੈ। ਇਹ ਜੇ ਚਾਹੇ ਤਾਂ ਬੁੱਧ ਮੱਤ ਵਰਗੇ ਮਹਾਨ ਧਰਮ ਦਾ ਸਰਬ ਨਾਸ਼ ਕਰ ਸਕਦਾ ਹੈ। ਇੱਕ ਹਜ਼ਾਰ ਸਾਲ ਤੱਕ ਦੇਸ਼ ਨੂੰ ਗੁਲਾਮੀ ਦੀਆਂ ਜੰਜੀਰਾਂ ਵਿਚ ਕੈਦ ਕਰਵਾ ਸਕਦਾ ਹੈ। ਜਾਤਪਾਤ ਦੀਆਂ ਵੰਡੀਆਂ ਪੁਆ ਕੇ ਮਨੁਖਤਾ ਵਿਚ ਨਫਰਤ ਪੈਦਾ ਕਰ ਸਕਦਾ ਹੈ। ਜ਼ਿੰਦਗੀ ਦਾ ਸੋਹਣਾ ਤੇ ਕੋਮਲ ਅੱਧ ਔਰਤ ਨੂੰ ਵਾਸ਼ਨਾ ਪੂਰਤੀ ਲਈ ਖਿਡੌਣਾ, ਕਾਮਣੀ, ਦੇਵਦਾਸੀ, ਜੋਗਣੀ, ਨਾਗਣੀ ਤੇ ਵੇਸ਼ਵਾ ਬਣਾ ਸਕਦਾ ਹੈ। ਗਊ ਨੂੰ ਮਾਂ ਆਖ ਕੇ ਪੂਜਾ ਦਾ ਢੋਂਗ ਭੀ ਕਰਦਾ ਹੈ ਤੇ ਉਸ ਦਾ ਮਾਸ ਭੀ ਸੁਆਦ ਲਾ ਲਾ ਕੇ ਖਾਂਦਾ ਰਿਹਾ ਹੈ......।

ਮਨੁੱਖਤਾ ਨੂੰ ਬੇਅੰਤ ਕਿਸਮ ਦੇ ਬੰਧਨਾਂ ਤੋਂ ਆਜ਼ਾਦ ਕਰਵਾ ਕੇ, ਸਿੱਧੇ ਨਿਰੰਕਾਰ ਨਾਲ ਜੋੜਨ ਆਏ ਪਰਉਪਕਾਰੀ ਸਤਿਗੁਰੂ ਜੀ ਨੇ, ਸਿਰੇ ਦਾ ਅਕੱਟ ਫੈਸਲਾ ਸੁਣਾ ਦਿੱਤਾ। ਐ ਭੋਲੇ ਲੋਕੋ, ਮਤ ਕੋਈ ਇਸ ਖੁਸ਼ ਫਹਿਮੀ ਵਿਚ ਸਭ ਕੁੱਝ ਗਵਾ ਲਵੇ ਕਿ

ਮੈਂ ਦਾਨ ਦੇ ਕੇ, ਤੀਰਥੀ ਇਸ਼ਨਾਨ ਕਰਕੇ, ਜਾਂ ਅਜਿਹੇ ਫੋਕੇ ਕਰਮਕਾਂਡ ਕਰਕੇ, ਤਰ ਜਾਵਾਂਗਾ। ਪਰਮੇਸ਼ਰ ਦੇ ਦਰ ਤੇ ਸਮੂਲਚੇ ਜੀਵਨ ਦੀ ਪਰਖ ਹੋਣੀ ਹੈ। ਕੇਵਲ ਪਰਖ ਦੀ ਕਸਵੱਟੀ ਤੇ ਖਰੇ ਉਤਰਨ ਵਾਲੇ ਪਰਵਾਨ ਕੀਤੇ ਜਾਣਗੇ। ਖੋਟਿਆਂ ਨੂੰ ਖਰੇ ਬਣਾਉਣ ਵਾਸਤੇ ਦੁਬਾਰਾ ਦੁਬਾਰਾ ਭੱਠੀ ਵਿਚ ਤਾਇਆ ਜਾਂਦਾ ਰਹੇਗਾ। ਅਨੇਕ ਤਰ੍ਹਾਂ ਦੇ ਦੁਖਾਂ ਵਿਚੋਂ ਗੁਜਰਨਾ ਪੈ ਸਕਦਾ ਹੈ। ਪਾਵਨ ਗੁਰਵਾਕ ਹਨ–

1. ਜਹ ਕਰਣੀ ਤਹ ਪੂਰੀ ਮਤਿ।। ਕਰਣੀ ਬਾਝਹੁ ਘਟੇ ਘਟਿ।। 25
2. ਮੂਲੁ ਮਤਿ ਪਰਵਾਣਾ ਏਹੋ ਨਾਨਕ ਆਖਿ ਸੁਣਾਏ।।
   ਕਰਣੀ ਉਪਰਿ ਹੋਇ ਤਪਾਵਸੁ ਜੇ ਕੋ ਕਹੈ ਕਹਾਏ।। 1238

ਧਰਮ ਦੇ ਉੱਤਮ ਅਤੇ ਪਵਿੱਤਰ ਨਾਮ ਨੂੰ, ਕਲੰਕਤ ਕਰ ਰਹੇ ਲੁਟੇਰਾ ਸ਼੍ਰੇਣੀ ਦੇ ਲੋਕਾਂ ਲਈ, ਸਤਿਗੁਰੂ ਇੱਕ ਵੱਡਾ ਚੈਲਿੰਜ ਲੈ ਕੇ ਸੰਸਾਰ ਤੇ ਆਏ ਸਨ। ਜਿਵੇਂ ਜਿਵੇਂ ਉਹਨਾਂ ਦੀ ਵਿਚਾਰਧਾਰਾ ਦਾ ਫੈਲਾਅ ਹੋਵੇਗਾ, ਝੂਠ ਤੇ ਪਾਖੰਡ ਦੀਆਂ ਦੁਕਾਨਾਂ ਨੂੰ ਜੰਦਰੇ ਵੱਜ ਜਾਣਗੇ। ਇਹਨਾਂ ਲੋਕਾਂ ਨੂੰ ਭੀ ਆਮ ਇਨਸਾਨਾਂ ਵਾਂਗ ਮਿਹਨਤ ਮਜਦੂਰੀ ਕਰਕੇ, ਰੋਟੀ ਖਾਣੀ ਪਵੇਗੀ। ਗੁਰਬਾਣੀ ਦੀ ਆਖਰੀ ਪੰਕਤੀ ਅਤੇ ਸਾਰੰਸ਼ ਲਿਖ ਕੇ ਸੰਕੋਚਦੇ ਹਾਂ।

ਐ ਪਾਪੀ ਪਾਖੰਡੀ ਝੂਠੇ ਗੁਰੂ ਬਣ ਬੈਠੇ ਇਨਸਾਨ ! ਤੇਰੀ ਮਾਂ ਦੀ ਗੁੱਤ (ਸਿਰ ਦੇ ਕੇਸ) ਕਿਉਂ ਨਾ ਮੁੰਨ ਦਿੱਤੀ ਜਾਵੇ ? (ਗਲਤ ਸਿਖਿਆ ਦੇਣ ਵਾਲੇ ਮਾਂ ਵਰਗੇ ਗੁਰੂ ਤੋਂ ਭਾਵ ਹੈ ) ਜਿਸ ਦੀ ਸਿੱਖਿਆ ਭਰਮਾਂ ਤੋਂ ਮੁਕਤ ਨਹੀਂ ਕਰ ਸਕਦੀ। ਹੇ ਮੂੜ ਮਨੁੱਖ ਤੂੰ ਖੁਦ ਤਾਂ ਚੌਂਹ ਬੇਦਾਂ ਦੀ ਗਲਤ ਸਿੱਖਿਆ ਕਰਕੇ ਰੁੜ੍ਹਿਆ ਹੀ ਸੀ, ਆਪਣੇ ਸੇਵਕਾਂ ਨੂੰ ਭੀ ਲੈ ਡੁੱਬਿਆ। ਉਹਨਾਂ ਦਾ ਕਸੂਰ ਇਹੀ ਸੀ ਕਿ ਉਹ ਕਪਟੀ ਅਤੇ ਖੁਦਗਰਜ਼ ਬੰਦੇ ਨੂੰ ਆਪਣਾ ਰਹਿਬਰ ਮੰਨ ਬੈਠੇ। ਵਾਕ ਹਨ– ਕਬੀਰ ਮਾਇ ਮੂੰਡਉ ਤਿਹ ਗੁਰੂ ਭੀ ਜਾ ਤੇ ਭਰਮਨ ਜਾਇ।।

ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ।। 1369

ਸਤਿਗੁਰੂ ਨਾਨਕ ਸਾਹਿਬ ਜੀ ਨੂੰ ਅਨੰਤ ਵਾਰ ਨਮਸਕਾਰ ਹੈ, ਜਿਨ੍ਹਾਂ ਦੀ ਕਿਰਪਾ ਸਦਕਾ ਮਨੁੱਖਤਾ ਨੂੰ ਨਵੀਂ ਰੌਸ਼ਨੀ ਪ੍ਰਾਪਤ ਹੋਈ। ਅਗਿਆਨਤਾ ਭਰੇ ਹਨ੍ਹੇਰੇ ਰਾਹਾਂ ਵਿਚ ਭਟਕਦਿਆਂ ਨੂੰ ਗਾਡੀ ਰਾਹੇ ਟੋਰ ਦਿੱਤਾ। ਬਰਬਾਦ ਹੁੰਦਿਆਂ ਨੂੰ ਜੀਵਨ ਦਾਨ ਬਖਸ਼ ਦਿੱਤਾ। ਧੰਨ ਗੁਰੂ ਨਾਨਕ ਸਾਹਿਬ ਜੀ।



# ਗੁਰੁ ਸਰਵਰੁ ਹਮ ਹੰਸ ਪਿਆਰੇ

ਗਿਆਨ ਦੇ ਚਾਨਣ ਤੋਂ ਬਿਨਾਂ ਮਨੁੱਖਤਾ ਪਸ਼ੂਆਂ ਵਾਂਗ ਜੂਨ ਭੋਗ ਕੇ (ਖਾਇਆ ਮੈਲੁ ਵਧਾਇਆ, ਪੈਧੈ ਘਰ ਕੀ ਹਾਣਿ।। ਬਕਿ ਬਕਿ ਬਾਦੁ ਚਲਾਇਆ ਬਿਨੁ ਨਾਵੈ ਬਿਖੁ ਜਾਣਿ।। (1331) ਸੰਸਾਰ ਤੋਂ ਵਿਦਾ ਹੋ ਜਾਂਦੀ ਹੈ। ਫਖ਼ਰ ਜੋਗ ਮਾਅਰਕੇ ਮਾਰਨੇ ਤਾਂ ਬਹੁਤ ਦੂਰ ਦੀ ਗੱਲ ਹੈ, ਆਮ ਮਨੁੱਖ ਨੂੰ ਤਾਂ ਕੇਵਲ, ਖਾਣਾ, ਪੀਣਾ, ਪੈਨਣਾ ਤੇ ਠੀਕ ਤਰ੍ਹਾਂ ਬੋਲਣਾ ਭੀ ਨਹੀਂ ਆਉਂਦਾ। ਪਸ਼ੂ ਇਤਨਾ ਗੰਦ ਨਹੀਂ ਖਿਲਾਰਦਾ, ਜਿਤਨਾ ਮਨੁੱਖ ਅਖਵਾਉਣ ਵਾਲਾ ਖਿਲਾਰਦਾ ਹੈ। ਗੰਦਗੀ ਕੂੜਾ ਪ੍ਰਦੂਸ਼ਣ ਅਨੇਕ ਤਰ੍ਹਾਂ ਦਾ ਜਬਾਨ ਦਾ, ਲਿਖਤਾਂ ਦਾ, ਧੋਖਾ ਫਰੇਬ ਤੇ ਹੋਰ ਕਈ ਤਰੀਕਿਆਂ ਦਾ। ਸਦੀਆਂ ਪਿੱਛੋਂ ਕੁਦਰਤ ਮਿਹਰਬਾਨ ਹੋ ਕੇ ਕਿਸੇ ਪੈਗੰਬਰ ਨੂੰ ਧਰਤੀ ਤੇ, ਵਿਸ਼ੇਸ਼ ਕਾਰਜਾਂ ਲਈ ਘੱਲਦੀ ਹੈ। ਅਜਿਹੇ ਰੌਸ਼ਨ ਦਿਮਾਗ, ਭੂਤ ਭਵਿੱਖ ਦੀ ਸੋਚ ਰੱਖਣ ਵਾਲੇ, ਪਰਉਪਕਾਰ ਦੇ ਮੁਜੱਸਮੇ, ਮਹਾਂਪੁਰਖ "ਮੂਰਖ ਮੁਗਧ" ਲੋਕਾਂ ਨੂੰ, ਜਿਉਣਾ ਮਰਨਾ ਸਿਖਾਉਂਦੇ ਹਨ। ਸਤਿਗੁਰੂ ਨਾਨਕ ਸਾਹਿਬ ਜੀ ਨੇ, ਜੋ ਲਾਸਾਨੀ ਪੂਰਨੇ ਪਾਏ, ਜੋ ਨਵੇਂ ਰਾਹਾਂ ਦੀ ਨਿਸ਼ਾਨ ਦੇਹੀ ਕੀਤੀ, ਮਨੁੱਖ ਨੂੰ ਕਿਰਤਮ ਪੂਜਾ ਵੱਲੋਂ ਹੋੜ ਕੇ, ਇੱਕ ਦੇ ਪੁਜਾਰੀ ਬਣਾਇਆ, ਕਾਇਰਤਾ ਭਰਿਆ ਨਰਕੀ ਜੀਵਨ ਜਿਉਣ ਵਾਲਿਆਂ ਪਸ਼ੂਆਂ ਵਰਗਿਆਂ ਨੂੰ :-

"ਸ਼ੂਕਰ ਸੁਆਨ ਗਰਧਬ ਮੰਜਾਰਾ।। ਪਸ਼ੂ ਮਲੇਛ ਨੀਚ ਚੰਡਾਲਾ।।
ਗੁਰ ਤੇ ਮੁਹੁ ਫੇਰੇ ਤਿਨ ਜੋਨਿ ਭਵਾਈਐ।।ਬੰਧਨਿ ਬਾਧਿਆ ਆਈਐ ਜਾਈਐ।।"(832)

ਨੂੰ ਸਤਿਗੁਰੂ ਜੀ ਨੇ, " ਜਿਨ ਮਾਣਸ ਤੇ ਦੇਵਤੇ ਕੀਏ " ਵਰਗਾ ਅਤਿ ਬਿਖੜਾ ਪਰ ਬਹੁਤ ਜਰੂਰੀ ਕਾਰਜ ਆਰੰਭ ਕਰ ਦਿੱਤਾ। ਹੋਰ ਅਨੇਕ ਪਰਉਪਕਾਰ ਹਨ ਸਤਿਗੁਰੂ ਜੀ ਦੇ, ਪਰ ਹਥਲੇ ਲੇਖ ਵਿਚ ਕੇਵਲ, " ਕਾਂ ਚਿੱਟੇ ਹੋਏ ਜਾਂ ਕਾਂਵਾਂ ਤੋਂ ਹੰਸ ਬਣ ਗਏ, ਜਾਂ ਫਿਰ ਪਿੰਗਲੇ (ਕੋਹੜੀ ) ਦਾ ਰੋਗ ਹੱਟਿਆ, ਤੰਦੁਰਸਤ ਬਣਿਆ" ਬਾਰੇ ਗੁਰਬਾਣੀ ਦੀ ਆਖਰੀ ਕਸੌਟੀ ਤੇ, ਸੱਚ ਝੂਠ ਦੀ ਪਰਖ ਕੀਤੀ ਜਾਵੇਗੀ।

ਸੱਚ ਦਾ ਸੂਰਜ ਗੁਰਬਾਣੀ ਪੜ੍ਹ ਵਿਚਾਰ ਕੇ, ਆਮ ਮਨੁੱਖ ਗਿਆਨ ਦੇ ਚਾਨਣ ਨਾਲ, ਆਪਣੇ ਦਿਮਾਗ ਦੇ ਹਨੇਰੇ ਕੋਨੇ ਰੌਸ਼ਨ ਕਰ ਰਿਹਾ ਸੀ। ਦੁਨੀਆਂ ਜਹਾਨ ਦੇ ਪਾਏ

ਬੰਧਨ, ਵਹਿਮ ਭਰਮ, ਨਰਕ ਸੁਰਗ, ਦਾਨ ਪੁੰਨ ਤੀਰਥ ਇਸ਼ਨਾਨ ਆਦਿ ਦੇ ਗੁਰਬਾਣੀ ਰੂਪੀ ਤੇਗ ਰਾਹੀਂ ਪਰਖਚੇ ਉੱਡਦੇ ਜਾ ਰਹੇ ਸਨ। ਸਦੀਆਂ ਤੋਂ ਕਿਰਤੀਆਂ ਦੀ ਕਮਾਈ ਤੇ ਪਲਣ ਵਾਲੇ "ਪਰਜੀਵੀ", ਧਰਮ ਦਾ ਚੋਲਾ ਪਹਿਨੀ ਬੈਠੇ ਸ਼ਿਕਾਰੀ, ਆਪਣੇ ਹਲਵੇ ਮੰਡੇ ਨੂੰ ਛੇਤੀ ਕੀਤੇ ਕਿਵੇਂ ਤਿਆਗ ਦੇਂਦੇ? ਇਹਨਾਂ ਵਿਹਲੜ ਲੁੱਟੇਰਿਆਂ ਦੀਆਂ ਧਾੜਾਂ ਨੇ, ਕਲਪਤ ਕਹਾਣੀਆਂ ਦਾ ਸਹਾਰਾ ਲੈ ਕੇ, "ਕਲਰੁ ਖੇਤੁ ਲੈ ਕੂੜੁ ਜਮਾਇਆ, ਸਭ ਕੂੜੈ ਕੇ ਖਲਵਾਰੇ " (981) ਮਹਾਂਵਾਕ ਮੁਤਾਬਕ, ਗੁਰੂ ਘਰਾਂ ਵਿਚ ਨਿਤਾ ਪ੍ਰਤੀ, ਸਵੇਰੇ ਸ਼ਾਮ, ਬੜੀ ਨਿਲੱਜਤਾ ਨਾਲ, ਇਹਨਾਂ ਮੁਫਤ ਖੋਰਿਆਂ ਨੇ ਝੂਠ ਕਹਾਣੀਆਂ ਦਾ ਪ੍ਰਚਾਰ ਆਰੰਭ ਦਿੱਤਾ। ਗਿਆਨ ਦੇ ਸਾਗਰ ਨੂੰ (ਗੁਰਬਾਣੀ) ਧੂਫਾਂ ਧੁਖਾ, ਟੱਲੀਆਂ ਵਜਾ ਚਿਮਟੇ ਢੋਲਕੀਆਂ ਖੜਕਾ, ਜੋਤਾਂ ਜਗਾ, ਭੋਗ ਲਗਵਾ ਕੇ ਹੂਬਹੂ ਮੂਰਤੀ ਦੀ ਨਿਆਈ ਪੂਜਾ ਜੋਗਾ ਬਣਾ ਕੇ ਰੱਖ ਦਿੱਤਾ। ਆਮ ਸਿੱਖ ਨੂੰ ਗੁਰਬਾਣੀ ਤੋਂ ਤੋੜਿਆ ਗਿਆ। ਸੂਰਜ ਪ੍ਰਕਾਸ਼, ਗੁਰਬਿਲਾਸ ਪਾਤਸ਼ਾਹੀ ਛੇਵੀਂ (ਸਭ ਤੋਂ ਨਖਿੱਧ) ਤੇ ਕਲਪਤ ਬਾਲੇ ਵਾਲੀ ਸਾਖੀ ਨਾਲ ਜੋੜਨ ਦਾ ਬੱਜਰ ਪਾਪ ਕੀਤਾ ਗਿਆ। ਜਿਨ੍ਹਾਂ ਕਿਤਾਬਾਂ ਵਿਚ, ਸਤਿਗੁਰੂ ਸਾਹਿਬਾਨ, ਭਗਤਾਂ ਅਤੇ ਜੀਵਨ ਵਾਲੇ ਸਿੱਖਾਂ ਦੀ, ਬੇਸ਼ਰਮੀ ਨਾਲ ਬੇਇੱਜ਼ਤੀ ਕੀਤੀ ਗਈ ਸੀ, ਉਹਨਾਂ ਕਿਤਾਬਾਂ ਦੀ ਪ੍ਰਸੰਸਾ ਹੋਈ, ਗੁਰਦਵਾਰਿਆਂ ਵਿਚ ਕਥਾ ਆਰੰਭ ਕਰਵਾਈ ਗਈ। ਜਿਸ ਗੰਦਗੀ ਭਰੀ ਖਾਈ ਵਿਚੋਂ, ਸਤਿਗੁਰੂ ਜੀ ਨੇ ਮਨੁੱਖਤਾ ਨੂੰ ਬਾਹਰ ਕੱਢਿਆ ਸੀ, ਇਹਨਾਂ ਪੰਥ ਦੋਖੀ ਪੁਜਾਰੀਆਂ ਨੇ, ਮੁੜ ਉਸੇ ਗੰਦੀ ਦਲਦਲ ਵਿਚ ਸੁੱਟ ਦਿੱਤਾ। ਇਤਿਹਾਸਕ ਅਤੇ ਵੱਡੇ ਨਾਮੀ ਗੁਰਦਵਾਰੇ, ਇਹਨਾਂ ਪੰਥ ਦੋਖੀ ਤੇ ਗੁਰਬਾਣੀ ਵਿਰੋਧੀ ਮਨਮੁੱਖਤਾ ਦੇ ਸਿਰ ਕੱਢਵੇਂ ਅੱਡੇ ਬਣ ਕੇ ਉੱਭਰੇ ਹਨ।

ਸਤਿਗੁਰੂ ਜੀ ਦੀ ਪਾਵਨ ਬਾਣੀ ਦੇ ਹੁੰਦਿਆਂ ਹੋਰ ਕਿਸੇ ਸਬੂਤ ਦੀ ਲੋੜ ਨਹੀਂ ਹੁੰਦੀ। ਸਾਰੀ ਦੁਨੀਆਂ ਦੇ ਲੋਕ ਇੱਕ ਪਾਸੇ ਹੋਣ, ਗੁਰੂ ਦੀ ਬਾਣੀ ਦੂਜੇ ਪਾਸੇ ਹੋਵੇ, ਤਾਂ ਸੱਚਾ ਸਿੱਖ, ਬਿਨਾਂ ਦੇਰੀ ਸਤਿਕਾਰ ਸਹਿਤ ਗੁਰੂ ਜੀ ਦੇ ਪਿੱਛੇ ਹੋਵੇਗਾ। ਪਰ ਗਜ਼ਬ ਦੇਖੋ, ਦਿਨ ਦਿਹਾੜੇ ਗੁਰਬਾਣੀ ਦੇ ਹੁਕਮਾਂ ਦੀ ਉਲੰਘਣਾ ਕਰਨ ਵਾਲੇ, ਦੁਸ਼ਟ ਕਰਮ, ਵੱਡੇ ਗੁਰਦਵਾਰਿਆਂ ਵਿਚੋਂ, ਵੱਡੇ ਲੀਡਰਾਂ ਤੇ ਜੱਥੇਦਾਰਾਂ ਵੱਲੋਂ ਕੀਤੇ ਕਰਾਏ ਜਾ ਰਹੇ ਹਨ। ਹਥਲੇ ਲੇਖ ਨੂੰ ਸਿਰਫ ਦਰਬਾਰ ਸਾਹਿਬ ਦੇ ਸਰੋਵਰ ਵਿਚੋਂ " ਕਾਲੇ ਕਾਂ ਚਿੱਟੇ ਹੋ ਕੇ ਨਿਕਲੇ" ਤੱਕ ਸੀਮਤ ਰੱਖਣ ਦੀ ਕੋਸ਼ਿਸ਼ ਕੀਤੀ ਜਾਵੇਗੀ। ਬਿਨਾਂ ਕਿਸੇ ਪ੍ਰਮਾਣਿਕ ਸਬੂਤ ਅਤੇ ਹਵਾਲੇ ਤੋਂ, ਇਹ ਪ੍ਰਚਾਰਿਆ ਗਿਆ ਕਿ ਇੱਥੇ ਇੱਕ ਛੱਪੜੀ ਹੋਇਆ ਕਰਦੀ ਸੀ। ਉਥੇ ਰਾਮ ਚੰਦਰ ਅਤੇ ਸੀਤਾ ਬਣਵਾਸ ਸਮੇਂ ਆਏ ਦਾ ਕੁਫਰ ਤੋਲਿਆ ਗਿਆ। ਕੁਝ ਇੱਕ ਨੇ ਹੋਰ ਕਈ ਸਾਰੇ ਪੀਰਾਂ ਫਕੀਰਾਂ ਦਾ ਆਉਣਾ ਭੀ ਲਿਖ

ਧਰਿਆ। ਫਿਰ ਪੱਟੀ ਦੇ ਰਾਜੇ (ਪੱਟੀ ਇਲਾਕੇ ਵਿਚ ਪੜਤਾਲ ਕਰਨ ਤੇ ਅਜਿਹੇ ਕਿਸੇ ਰਾਜੇ ਦੇ ਹੋਣ ਬਾਰੇ ਸਬੂਤ ਨਹੀਂ ਮਿਲੇ) ਦੀਆਂ ਸੱਤ ਲੜਕੀਆਂ ਜੁਆਨ ਹੋਈਆਂ। ਉਸ ਨੇ ਸਾਰੀਆਂ ਨੂੰ ਵਾਰੀ ਵਾਰੀ ਪੁੱਛਿਆ-"ਤੁਸੀਂ ਕਿਸ ਦੀ ਕਿਸਮਤ ਨਾਲ ਰੋਟੀ ਖਾਂਦੀਆਂ ਹੋ? " ਵੱਡੀਆਂ ਛੇ ਲੜਕੀਆਂ ਆਖਿਆ, ਪਿਤਾ ਜੀ! ਤੁਹਾਡੀ ਕਿਸਮਤ ਨਾਲ। ਛੋਟੀ ਨੇ ਗਲਤ ਜਵਾਬ ਦੇ ਦਿੱਤਾ, ' ਅਖੇ ਮੈਂ ਆਪਣੀ ਕਿਸਮਤ ਦਾ ਖਾ ਰਹੀ ਹਾਂ। " ਰਾਜਾ ਸਖਤ ਨਾਰਾਜ਼ ਹੋ ਗਿਆ। ਝੱਟਪੱਟ ਇੱਕ ਕੋਹੜੀ (ਪਿੰਗਲਾ) ਲੜਕਾ ਲੱਭ ਕੇ ਆਪਣੀ ਲੜਕੀ ਦਾ ਵਿਆਹ ਉਸ ਨਾਲ ਕਰ ਦਿੱਤਾ। "ਵੇਖਾਂ ਹੁਣ ਤੂੰ ਆਪਣੀ ਕਿਸਮਤ ਦੀ ਰੋਟੀ ਕਿਵੇਂ ਖਾਵੇਗੀਂ ? ਹੈਂ ! ਹਨੇਰ ਸਾਈਂ ਦਾ।। ਇੱਕ ਮਾਸੂਮ ਲੜਕੀ ਵੱਲੋਂ ਸੱਚ ਬੋਲਣ ਤੋਂ, ਕਰੋਧ ਵਿਚ ਭਰ ਕੇ, ਐਡੀ ਭਿਆਨਕ ਸਜ਼ਾ ਦਿੱਤੀ ? ਕੋਈ ਪਿਤਾ ਆਪਣੀ ਬੇਟੀ ਦੀ ਜਿੰਦਗੀ ਇਸ ਤਰ੍ਹਾਂ ਬਰਬਾਦ ਕਰ ਸਕਦਾ ਹੈ? ਖੈਰ ! ਲੜਕਾ ਟੁਰ ਨਹੀਂ ਸਕਦਾ ਸੀ, ਲੜਕੀ ਰਜਨੀ ਨੇ, ਇਸ ਨੂੰ ਟੋਕਰੀ ਵਿਚ ਪਾਕੇ, ਸਿਰ ਤੇ ਚੁੱਕ ਲਿਆ, ਤੇ ਭੀਖ ਮੰਗ ਕੇ ਰੋਟੀ ਖਾਣ ਲੱਗੀ। ਰਾਜੇ ਦੀ ਬੇਟੀ ਸੁੰਦਰ ਜਵਾਨ, ਜਮਾਨੇ ਦੇ ਲਫੰਗਿਆਂ ਤੇ ਸਰਕਾਰੀ ਗੁੰਡਿਆਂ, ਉਹਨੂੰ ਬੇਇਜ਼ਤ ਨਾਂ ਕੀਤਾ? ਫਿਰ ਉਹ ਟੁਰਦੀ ਹੋਈ, ਅੰਮ੍ਰਿਤਸਰ (ਤਦੋਂ ਚੱਕ ਰਾਮਦਾਸ) ਛੱਪੜੀ ਦੇ ਕਿਨਾਰੇ, ਪਿੰਗਲੇ ਵਾਲੀ ਟੋਕਰੀ ਰੱਖ ਕੇ, ਖੁਦ ਰੋਟੀ ਮੰਗਣ ਚਲੀ ਗਈ। ਪਿੰਗਲੇ ਨੇ ਵੇਖਿਆ ਕਿ ਛੱਪੜੀ ਵਿਚ ਕਾਲੇ ਕਾਂ ਚੁੱਭੀ ਲਾਉਂਦੇ ਹਨ, ਇਸ਼ਨਾਨ ਕਰਦੇ ਹਨ, ਤੇ ਸਫੈਦ ਹੋ ਕੇ ਬਾਹਰ ਨਿਕਲਦੇ ਹਨ। ਕਈ ਥਾਈਂ ਹੰਸ ਬਣ ਕੇ ਉੱਡਦੇ ਗਏ ਭੀ ਲਿਖਿਆ ਮਿਲਦਾ ਹੈ। ਇਸ ਤੋਂ ਪ੍ਰੇਰਤ ਹੋ ਕੇ ਪਿੰਗਲਾ ਰਿੜਦਾ ਹੋਇਆ, ਛੱਪੜੀ ਵਿਚ ਜਾ ਡਿੱਗਾ। ਬਸ ਫਿਰ ਕੀ ਸੀ, ਤੁਰੰਤ ਸਰੀਰ ਕੁੰਦਨ (ਸੋਨਾ) ਵਰਗਾ ਬਣ ਗਿਆ ਤੰਦਰੁਸਤ। ਪੂਰੀ ਡੀਲ ਡੌਲ ਵਾਲਾ ਸੁਣੱਖਾ ਨੌਜਵਾਨ। ਰਜਨੀ ਨੂੰ ਟੋਕਰੀ ਲਾਗੇ ਬੈਠਾ ਮਿਲਿਆ।

ਰਜਨੀ ਨੇ ਪੁੱਛਿਆ ਤੂੰ ਕੌਣ ਹੈਂ ? ਮੇਰਾ ਪਤੀ (ਪਿੰਗਲਾ ) ਕਿੱਥੇ ਹੈ?

"ਤੇਰਾ ਪਤੀ ਮੈਂ ਹੀ ਹਾਂ, ਇਸ ਛੱਪੜੀ ਵਿਚੋਂ, ਕਾਂਵਾਂ ਨੂੰ ਚਿੱਟੇ ਹੁੰਦੇ ਵੇਖ ਕੇ ਮੈਂ ਭੀ ਚੁੱਭੀ ਮਾਰ ਲਈ, ਤੇ ਨੌਂਬਰ ਨੌਂ ਤੇਰੇ ਸਾਹਮਣੇ ਖੜਾ ਹਾਂ "।

ਨਹੀਂ ! ਤੂੰ ਝੂਠ ਬੋਲਦਾ ਹੈਂ, ਰਜਨੀ ਕੜਕੀ। ਨੌਜਵਾਨ ਨੇ ਆਪਣੇ ਹੱਥ ਦਾ ਇੱਕ ਅੰਗੂਠਾ, ਹਾਲੀ ਪਹਿਲਾਂ ਵਾਲੀ ਹਾਲਤ ਵਿਚ ਰੱਖਿਆ ਹੋਇਆ ਸੀ। ਉਹ ਪਾਣੀ ਵਿਚ ਡੋਬ ਦਿੱਤਾ, ਅੱਖ ਦੇ ਫੋਰ ਵਿਚ ਤੰਦਰੁਸਤ ਹੋ ਗਿਆ। ਰਜਨੀ ਤੇ ਨੌਜਵਾਨ ਨੇ, ਗੁਰੂ ਰਾਮਦਾਸ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਅਸ਼ੀਰਵਾਰ ਲੈ ਕੇ ਚਲੇ ਗਏ, ਸੁਖੀ ਜੀਵਨ ਬਤੀਤ ਕਰਨ ਲੱਗੇ। ਗੁਰੂ ਰਾਮਦਾਸ ਜੀ ਨੇ ਉਸੇ ਥਾਂ ਤੇ ਸਰੋਵਰ ਬਣਵਾਇਆ।

ਕੋਹੜੇ ਠੀਕ ਹੋਣ ਦਾ ਵਰਦਾਨ ਦਿੱਤਾ। ਤਦੋਂ ਤੋਂ ਸਾਧ ਸੰਗਤ ਜੀ, ਇਥੇ ਅਨੇਕਾਂ ਲੋਕਾਂ ਦੇ ਰੋਗ ਕੱਟੇ ਜਾ ਰਹੇ ਹਨ। ਕਿਉਂਕਿ ਮਹਾਰਾਜ ਜੀ ਨੇ, ਗੁਰਬਾਣੀ ਵਿਚ ਲਿਖਿਆ ਹੋਇਆ ਹੈ, ਗਲਤ ਕਿਵੇਂ ਹੋ ਸਕਦਾ ਹੈ- "ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ।" ਇਸ ਗੁਰੂ ਪੰਕਤੀ ਨੂੰ ਸੁਣਕੇ ਹਰ ਸਿੱਖ ਦੀ ਜ਼ੁਬਾਨ ਰੁਕ ਜਾਂਦੀ ਹੈ। ਆਪਣੇ ਸਤਿਗੁਰੂ ਜੀ ਨੂੰ ਗਲਤ ਕਿਵੇਂ ਆਖੇ? ਦਾਸ ਲੰਮੇ ਸਮੇਂ ਤੱਕ ਇਸ ਦੁਬਿਧਾ ਅਤੇ ਪ੍ਰੇਸ਼ਾਨੀ ਵਿਚ ਭਟਕਦਾ ਰਿਹਾ। ਸਤਿਗੁਰੂ ਜੀ ਨੇ ਆਪ ਹੀ ਰਹਿਮਤ ਕਰਕੇ, ਗੁਰਬਾਣੀ ਨੂੰ ਅਰਥਾਂ ਸਮੇਤ ਪੜ੍ਹਨ ਲਈ ਪ੍ਰੇਰਿਆ। "ਕਾਂ, ਕਊਆ ਵਾਲੇ, ਅਤੇ ਸਰੋਵਰ ਵਾਲੇ" ਸ਼ਬਦ ਨੋਟ ਕਰਦਾ ਗਿਆ। ਸਾਰੇ ਸ਼ੰਕਿਆਂ ਦਾ ਸਰਬ ਨਾਸ਼ ਹੋ ਗਿਆ। ਇੱਕ ਇੱਕ ਸਵਾਲ ਦਾ ਜੁਆਬ ਮਿਲ ਗਿਆ। ਆਓ ਅੱਗੇ ਲੜੀ ਨੂੰ ਚਲਦੀ ਰੱਖੀਏ-

1. ਪਹਿਲੀ ਗੱਲ ਤਾਂ ਇਹ ਕਿ ਅੰਮ੍ਰਿਤਸਰ ਸਰੋਵਰ, ਸਤਿਗੁਰੂ ਜੀ ਕਾਰਨ ਸਤਿਕਾਰ ਦਾ ਪਾਤਰ ਬਣਿਆ ਹੈ ਜਾਂ ਕਿ ਰਾਮ ਚੰਦਰ ਸੀਤਾ ਕਾਰਨ ? ਜਾਂ ਗੁਰਬਿਲਾਸ ਪਾ: ਛੇਵੀਂ ਪੁਸਤਕ ਮੁਤਾਬਕ ਵਿਸ਼ਨੂੰ ਕਾਰਨ? ਕਿਉਂਕਿ ਹਰੀ ਨਾਮ ਵਿਸ਼ਨੂੰ ਦਾ ਹੈ, ਇਸ ਤਰਾਂ ਇਹ ਵਿਸ਼ਨੂੰ ਮੰਦਰ ਹੈ- ਸਾਵਧਾਨ, ਹੋਸ਼ਿਆਰ। ਫਿਰ ਮਹਾਨਤਾ ਇੱਥੇ ਪਵਿੱਤਰ ਬਾਣੀ ਦੀ ਹੈ ਜਾਂ ਸਰੋਵਰ ਦੀ ? ਫਿਰ ਪ੍ਰਬੰਧਕਾਂ ਪੁਜਾਰੀਆਂ ਪੈਂਤੜਾ ਬਦਲ ਲਿਆ। ਨਹੀਂ ਜੀ ਸੋਭਾ ਤਾਂ ਗੁਰਬਾਣੀ ਦੀ ਹੀ ਹੈ, ਪਰ ਦੇਖੋ ਨਾਂ ਲਗਾਤਾਰ ਬਾਣੀ ਦਾ ਕੀਰਤਨ ਹੋਣ ਕਰਕੇ, ਸਰੋਵਰ ਮਹਾਨ ਹੋ ਗਿਆ। ਫਿਰ ਗੁਰਬਾਣੀ ਦਾ ਕੀਰਤਨ ਪਾਠ ਕਥਾ ਤਾਂ ਹੋਰ ਭੀ ਅਨੇਕ ਥਾਈਂ ਹੋ ਰਿਹਾ ਹੈ, ਉਥੋਂ ਦੇ ਛੱਪੜ ਕਿਉਂ ਪਵਿੱਤਰ ਨਹੀਂ ਬਣੇ ? ਇਸ ਨੂੰ ਜੀ ਸਤਿਗੁਰੂ ਜੀ ਦਾ ਵਰਦਾਨ ਜੁ ਮਿਲਿਆ ਹੋਇਆ ਹੈ। ਅਜਿਹੀਆਂ ਹਜ਼ਾਰ ਯਬਲੀਆਂ ਪੁਜਾਰੀਆਂ ਕੋਲੋਂ ਸੁਣਨ ਨੂੰ ਮਿਲਦੀਆਂ ਹਨ। ਦਲੀਲ ਤੇ ਖਰਾ ਉਤਰਨ ਇੱਕ ਭੀ ਜਵਾਬ ਨਹੀਂ ਮਿਲਦਾ।

ਰਾਵੀ ਦਰਿਆ ਦਾ ਪਾਣੀ, ਖਾਲ( ਹੰਸਲੀ) ਬਣਾ ਕੇ, ਗੁਰੂ ਘਰ ਦੇ ਪ੍ਰੇਮੀ, ਸੰਤੋਖ ਦਾਸ ਤੇ ਪ੍ਰੀਤਮ ਦਾਸ ਨੇ ਸਰੋਵਰ ਤੱਕ ਪੁੱਜਦਾ ਕੀਤਾ ਸੀ। ਪੁਰਾਤਨ ਸਮਿਆਂ ਵਿਚ ਨਹਿਰਾਂ ਨਾਂ ਮਾਤਰ ਹੀ ਸਨ। ਵਾਟਰ ਵਰਕਸ (ਟੂਟੀਆਂ) ਦਾ ਸਵਾਲ ਹੀ ਨਹੀਂ ਸੀ। ਨਲਕੇ ਜਾਂ ਬੋਰ ਲਾਉਣੇ ਹਾਲੇ ਸੋਚੇ ਭੀ ਨਹੀਂ ਗਏ ਸਨ। ਇੱਕੋ ਇੱਕ ਸੌਖਾ ਸਾਧਨ ਸੀ ਪਾਣੀ ਦੀਆਂ ਲੋੜਾਂ ਪੂਰੀਆਂ ਕਰਨ ਦਾ; ਬਰਸਾਤ ਦਾ ਪਾਣੀ ਨੀਵੇਂ ਥਾਂ (ਛੱਪੜ ਸਰੋਵਰ) ਇਕੱਠਾ ਕਰਕੇ ਰੱਖ ਲਿਆ ਜਾਵੇ। ਇਸ਼ਨਾਨ, ਪੀਣ, ਕੱਪੜੇ ਧੋਣ ਤੇ ਪਸ਼ੂਆਂ ਲਈ ਇੱਥੋਂ ਹੀ ਪਾਣੀ ਵਰਤਿਆ ਜਾਂਦਾ ਸੀ। ਅਜੇ ਤੱਕ ਭਾਰਤ ਦੇ ਕਈ ਮਾਰੂਥਲੀ

ਇਲਾਕਿਆਂ ਵਿਚ, ਇਸੇ ਤਰ੍ਹਾਂ ਕੀਤਾ ਜਾਂਦਾ ਹੈ। ਕੁਝ ਹੱਦ ਤੱਕ ਜਾਤਪਾਤ ਨੂੰ ਠੱਲ ਪਾਉਣ ਵਾਸਤੇ, ਸਰੋਵਰਾਂ ਕੰਮ ਕੀਤਾ। ਖੂਹ ਦੂਜੀ ਤਰਜੀਹ ਸੀ, ਕਿਉਂਕਿ ਇੱਟਾਂ ਪਕਾਉਣੀਆਂ, ਲੋਹੇ ਦੀਆਂ ਟਿੰਡਾਂ ਅਤੇ ਖੂਹ ਗੇੜਨ ਵਾਲੀਆਂ ਗਰਾਰੀਆਂ ਬਣਾਉਣੀਆਂ, ਬਹੁਤ ਔਖਾ ਸੀ। ਅੱਜ ਭੀ ਵੇਖਿਆ ਜਾ ਸਕਦਾ ਹੈ, ਦਰਬਾਰ ਸਾਹਿਬ ਦੀਆਂ ਪਰਕਰਮਾਂ ਵਾਲਾ ਹਿੱਸਾ, ਬਾਕੀ ਸਥਾਨ ਨਾਲੋਂ ਨੀਵਾਂ ਹੈ। ਇਹ ਨਿਰਵਾਣਤਾ ਦਾ ਪ੍ਰਤੀਕ ਨਹੀਂ ਹੈ, ਸਗੋਂ ਨੀਵੇਂ ਥਾਂ ਪਾਣੀ ਇੱਕਠਾ ਕਰਨ ਲਈ ਸੀ। ਕੇਸਗੜ੍ਹ (ਅਨੰਦਪੁਰ) ਬਹੁਤ ਉੱਚੀ ਪਹਾੜੀ ਤੇ ਬਣਿਆ ਹੋਇਆ ਹੈ, ਫਿਰ ਉਸਨੂੰ ਕੀ ਹੰਕਾਰ ਵਿਚ ਆਫਰਿਆ ਮੰਨਿਆ ਜਾਵੇਗਾ? ਦਮਦਮਾ (ਤਲਵੰਡੀ ਸਾਬੋ) ਉੱਚੇ ਥਾਂ ਗੁਰਦਵਾਰਾ ਸੁਭਾਇਮਾਨ ਹੈ। ਫਤਿਹਗੜ੍ਹ ਸਾਹਿਬ, ਦੁਖਨਿਵਾਰਨ, ਪਟਿਆਲਾ, ਸ਼ੀਸ਼ ਗੰਜ ਬੰਗਲਾ ਸਾਹਿਬ ਤੇ ਰਕਾਬ ਗੰਜ, ਦਿੱਲੀ ਸਾਰੇ ਗੁਰਦਵਾਰੇ ਉੱਚੀਆਂ ਥਾਵਾਂ ਤੇ ਬਣੇ ਹੋਏ ਹਨ, ਕੀ ਇਹ ਸਾਰੇ ਗਲਤ ਬਣ ਗਏ? ਫਿਰ ਅੰਮ੍ਰਿਤਸਰ ਦਰਬਾਰ ਸਾਹਿਬ ਦੀ ਨਿਮਰਤਾ ਨੂੰ ਕਿਵੇਂ ਠੀਕ ਸਿੱਧ ਕੀਤਾ ਜਾ ਸਕੇਗਾ। **ਕੀ ਇਸ ਨਿਮਰਤਾ ਦੇ ਪ੍ਰਤੀਕ ਅਸਥਾਨ ਵਿਚ ਕਾਬਜ ਲੋਕ ਨਿਮਰਤਾ ਨਾਲ ਭਰਪੂਰ ਹਨ?** ਇਸ ਅਸਥਾਨ ਦੇ ਨਜ਼ਦੀਕ ਤੇਜਾ ਸਿੰਘ ਸਮੁੰਦਰੀ ਹਾਲ ਅੰਦਰ ਸਾਲ ਵਿਚ ਦੋ ਵਾਰੀ ਕਠਪੁਤਲੀਆਂ ਦਾ ਘਿਨਾਉਣਾ ਤਮਾਸ਼ਾ ਹੁੰਦਾ ਹੈ। ਇੱਕ ਕਮੇਟੀ ਦੇ ਪ੍ਰਧਾਨ ਦੀ "ਲਫਾਫੇ ਵਾਲੀ ਚੋਣ। ਕਮੇਟੀ ਮੈਂਬਰ ਪਹਿਲਾਂ ਹੀ ਸਾਰੇ ਅਧਿਕਾਰ 'ਕਾਲੀ ਦਲ ਦੇ ਪ੍ਰਧਾਨ ਨੂੰ ਸੌਂਪ ਕੇ, ਚਰਨਾਂ ਤੇ ਸ਼ੀਸ਼ ਝੁਕਾ ਕੇ, ਵਫਾਦਾਰੀ ਦਾ ਅਕੱਟ ਸਬੂਤ ਪੇਸ਼ ਕਰ ਦਿੰਦੇ ਹਨ।" ਹਾਕਮ ਧੜਾ ਅਲੋਚਨਾ ਸੁਨਣ ਦਾ ਆਦੀ ਨਹੀਂ ਹੁੰਦਾ। ਗੁਰੂ ਗ੍ਰੰਥ ਸਾਹਿਬ ਦੀ ਹਜੂਰੀ ਦਰਬਾਰ ਸਾਹਿਬ ਦੇ ਐਨ ਨੇੜੇ, "ਕਾਗਹੁ ਹੰਸ ਕਰੇ" ਵਾਲੇ ਸਰੋਵਰ ਦੇ ਸਮੀਪ ਇਹ ਮਾਨਯੋਗ ਪੰਜਾਂ "ਸਿੰਘ ਸਾਹਿਬਾਨ" ਦੇ ਸਨਮੁੱਖ, ਇੱਕ ਦੂਜੇ ਦੀਆਂ ਪੱਗਾਂ ਲਾਹੁੰਦੇ, ਦਾੜੀਆਂ ਕੇਸ ਪੁੱਟਦੇ, ਧੀ-ਭੈਣ ਪੁਣਦੇ, ਸਾਲ ਵਿਚ ਦੋ ਵਾਰੀ ਵੇਖੇ ਜਾ ਸਕਦੇ ਹਨ। ਨਵੰਬਰ ਵਿਚ ਪ੍ਰਧਾਨਗੀ ਤੇ ਮਾਰਚ ਵਿਚ ਬੱਜਟ ਇਕੱਠ। ਇਹਨਾਂ ਦੀ ਬਿਰਤੀ ਹੰਸ ਨਹੀਂ ਬਣੀ ਇਹਨਾਂ ਦੇ ਮਨ ਦਾ ਕੋਹੜ ਨਹੀਂ ਹੱਟਿਆ। ਇਹ ਅੱਜ ਕਲ ਕਾਂ ਨਹੀਂ ਰਹੇ, ਵਿਚਾਰਾ ਕਾਂ ਬੜਾ ਡਰਪੋਕ ਹੁੰਦਾ ਹੈ। ਇਹ ਲੋਕ "ਹੱਕ ਪਰਾਇਆ" (ਗੁਰੂ ਕੀ ਗੋਲਕ) ਖਾ ਖਾ ਕੇ, ਨਿਰੀਆਂ ਹਾਬੜੀਆਂ ਹੋਈਆਂ ਗਿਰਝਾਂ ਦਾ ਰੂਪ ਧਾਰਨ ਕਰ ਚੁੱਕੇ ਹਨ। ਸਰੋਵਰ ਦੇ ਇਸ਼ਨਾਨ ਨੇ, ਇਹਨਾਂ ਦਾ ਰਾਈ ਮਾਤਰ ਕੁਝ ਨਹੀਂ ਸੰਵਾਰਿਆ।

ਭਾਰਤ ਭਰ ਵਿਚ ਅੰਦਾਜ਼ਨ ਪੰਦਰਾਂ ਲੱਖ ਦੀਰਘ (ਕੋਹੜ) ਰੋਗ ਵਾਲੇ ਪ੍ਰਾਣੀ ਮੌਜੂਦ ਹਨ। ਰੇਡੀਓ, ਟੀ.ਵੀ. ਤੇ ਅਖਬਾਰਾਂ ਰਾਹੀਂ, ਉਹਨਾਂ ਤੱਕ ਖਬਰ ਕਿਉਂ ਨਹੀਂ

ਪੁਚਾਈ ਜਾਂਦੀ ਕਿ ਆਓ ਵੀਰੋ, ਭੈਣੋ ਇਸ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰੋ, ਤੁਹਾਡਾ ਰੋਗ ਹੱਟ ਜਾਣ ਦੀ ਪੱਕੀ ਗਰੰਟੀ ਹੈ। ਖਬਰ ਕੰਨੀ ਪੈਂਦਿਆਂ ਹੀ ਇਹ ਲੋਕ ਧਾਈ ਕਰਦੇ ਹੋਏ, ਅੰਮ੍ਰਿਤਸਰ ਪੁੱਜਣਗੇ। ਪੂਰੀ ਸ਼ਰਧਾ ਨਾਲ ਇਸ਼ਨਾਨ ਕਰਨਗੇ। ਤੰਦੁਰਸਤ ਹੋ ਜਾਣ ਦੀ ਸੂਰਤ ਵਿਚ, ਸਦਾ ਲਈ ਗੁਰੂ ਚਰਨਾਂ ਦੇ ਭੌਰੇ ਬਣ ਜਾਣਗੇ। ਸਿੱਖ ਪੰਥ ਦਾ ਨਰੋਆ ਅੰਗ ਬਣ ਜਾਣਗੇ। ਸੰਸਾਰ ਦੇ ਲੋਕਾਂ ਨੂੰ ਕੂਕ ਕੂਕ ਕੇ ਦੱਸਣਗੇ, ਅਸੀਂ ਇਸ ਕਰਾਮਾਤੀ ਸਰੋਵਰ ਵਿਚ ਇਸ਼ਨਾਨ ਕਰਕੇ ਨੌਂਬਰ ਨੌਂ ਹੋ ਗਏ ਹਾਂ, ਬੜਾ ਮਹਾਨ ਹੈ ਇਹ ਗੁਰੂ ਦਰ। ਆਉਂ ਤੁਸੀਂ ਭੀ ਇਥੋਂ ਖੁਸ਼ੀਆਂ ਦੀਆਂ ਝੋਲੀਆਂ ਭਰ ਲੈ ਜਾਓ। " ਅਗਲੀ ਮਜ਼ੇਦਾਰ ਗੱਲ ਇਹ ਕਿ ਸ਼ੋਮਣੀ ਕਮੇਟੀ ਵਾਲਿਆਂ, ਚੌਥੇ ਪਾਤਿਸ਼ਾਹ ਜੀ ਦੇ ਨਾਮ ਤੇ "ਗੁਰੂ ਰਾਮ ਦਾਸ ਹਸਪਤਾਲ ਤੇ ਕਾਲਜ" ਅੰਮ੍ਰਿਤਸਰ ਵਿਚ ਹੀ ਕਈ ਸਾਲਾਂ ਤੋਂ ਚਲਾਇਆ ਹੋਇਆ ਹੈ। ਜੇ ਕੋਹੜ ਵਰਗੇ ਮਾਰੂ ਰੋਗ ਸਰੋਵਰ ਇਸ਼ਨਾਨ ਨਾਲ ਰਫਾ ਹੋ ਸਕਦੇ ਹਨ ਤਾਂ ਬਾਕੀ ਰੋਗ ਕਿਹੜੇ ਬਾਗ ਦੀ ਮੂਲੀ ਹਨ ? ਹਸਪਤਾਲਾਂ ਤੇ ਕਰੋੜਾਂ ਰੁਪਿਆ ਕਿਉਂ 'ਬਰਬਾਦ' ਕੀਤਾ ਜਾ ਰਿਹਾ ਹੈ। ਇਹੀ ਪ੍ਰਚਾਰ ਢੋਲ ਵਜਾ ਕੇ ਕਿਉਂ ਨਹੀਂ ਕਰ ਦਿੱਤਾ ਜਾਂਦਾ ਕਿ "ਸਰਬ ਰੋਗ ਕ ਅਉਖਦ, ਸ੍ਰੋਵਰ ਇਸ਼ਨਾਨ"। ਇਸ ਹਿਸਾਬ ਤਾਂ ਸਾਰੇ ਹਸਪਤਾਲ ਬੰਦ ਹੋ ਜਾਣਗੇ, ਡਾਕਟਰ ਵਿਚਾਰੇ ਬੇਰੁਜ਼ਗਾਰ .....?

ਫਿਰ ਇੱਕ ਘਿਸੀ ਪਿਟੀ ਬੋਦੀ ਜਿਹੀ ਗੱਲ ਆਖਣਗੇ, ਇਥੋਂ ਦੇ ਅੰਨ੍ਹੇ ਪ੍ਰਬੰਧਕ " ਪਹਿਲੇ ਸਮੇਂ ਵਿਚ ਕੋਹੜੀ ਦਾ ਕੋਹੜ ਹੱਟ ਗਿਆ ਸੀ। ਅੱਜ ਕੱਲ ਤਾਂ ਕਦੇ ਕਦਾਈਂ ਕੋਈ "ਚਮਤਕਾਰ" ਵਾਪਰ ਜਾਂਦਾ ਹੈ। ਪਰ ਨਹੀਂ ਇਸ ਦਾ ਮਤਲਬ ਅੱਜਕੱਲ੍ਹ ਸ੍ਰੋਵਰ ਦੀ ਤਾਕਤ ਘਟ ਗਈ ਹੈ ? ਫਿਰ ਕੁਫਰ ਤੋਲਣਗੇ, "ਉਹਨਾਂ ਵਕਤਾਂ ਵਿਚ ਕਾਲੇ ਕਾਂ ਚਿੱਟੇ ਹੋ ਗਏ ਸਨ, ਕੁਝ ਕੁ ਹੰਸ ਭੀ ਬਣ ਗਏ ਸਨ, ਪਰ ਹੁਣ ਨਹੀਂ ਬਣਦੇ, ਜਮਾਨਾ ਜੋ ਬੁਰਾ ਆ ਗਿਆ ਹੈ।" ਕਿਰਪਾ ਕਰਕੇ ਦੱਸੋ ਉਹਨਾਂ ਚਿੱਟੇ ਕਾਂਵਾਂ ਦੀ ਉਲਾਦ ਚਿੱਟੀ ਹੀ ਜੰਮੀ ਸੀ ਕਿ ਕਾਲੀ ? ਜੇ ਬੱਚੇ ਕਾਲੇ ਜੰਮੇ ਤਾ ਕਿਉਂ ? ਜੇ ਚਿੱਟੇ ਹੀ ਜੰਮਦੇ ਸਨ, ਤਦ ਅੱਜ ਕਲ ਉਹਨਾਂ ਚਿੱਟੇ ਕਾਂਵਾਂ ਦੇ ਦਰਸ਼ਨ ਕਿਉਂ ਨਸੀਬ ਨਹੀਂ ਹੁੰਦੇ ? ਹੰਸ ਦੀ ਕੋਈ ਨਸਲ ਅੱਜ ਤੱਕ ਕਿਧੇਰ ਵੇਖਣ ਵਿਚ ਨਹੀਂ ਆਈ। ਹਾਂ ਵੱਡੀ ਸਫੇਦ ਬੱਤਖ ਨੂੰ ਹੰਸ (SWAN) ਮੰਨ ਲਿਆ ਜਾਵੇ ਤਾਂ ਕੋਈ ਅਫਸੋਸ ਨਹੀਂ। ਪਰ ਇਹ ਪੱਕੀ ਬਾਤ ਹੈ ਕਿ ਹੰਸ ਨੁਮਾ ਬੱਤਖ, ਕਾਂ ਦੇ ਸ੍ਰੋਵਰ ਇਸ਼ਨਾਨ ਤੋਂ ਪ੍ਰਗਟ ਨਹੀਂ ਹੋਈ। ਉਹਨਾਂ ਦੀ ਅੱਜ ਭੀ ਆਪਣੀ ਇੱਕ ਅਲੱਗ ਨਸਲ ਹੈ। ਇਸ ਸ੍ਰੋਵਰ ਦੇ ਪਾਣੀ ਨੂੰ ਸ਼ਰਧਾ ਵਸ, ਅੰਮ੍ਰਿਤ ਆਖ ਲਿਆ ਜਾਂਦਾ ਹੈ। ਕੀ ਅੰਮ੍ਰਿਤ ਨਾਮ ਕਰਣ ਨਾਲ ਪਾਣੀ ਅੰਮ੍ਰਿਤ ਬਣ ਜਾਂਦਾ ਹੈ? ਸਾਰੇ ਸ਼ਹਿਰ ਦਾ ਨਾਮ ਭੀ ਤਾਂ ਅੰਮ੍ਰਿਤਸਰ ਹੀ ਹੈ, ਕੀ ਸ਼ਹਿਰ ਵਿਚੋਂ

ਬੁਰਾਈਆਂ ਦਾ ਭੋਗ ਪੈ ਪਿਆ ? ਆਮ ਸ਼ਹਿਰਾਂ ਵਾਂਗ ਹੀ ਚੋਰੀਆਂ, ਠੱਗੀਆਂ, ਕਤਲ, ਰਿਸ਼ਵਤਾਂ, ਬਲਾਤਕਾਰ ਨਸ਼ੇ.......। ਕੀ ਹੈ ਇਥੇ ਜੋ ਵਖਰਾ ਹੈ? ਦਰਬਾਰ ਸਾਹਿਬ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਣ ਸਾਰ, ਅੱਗੇ ਟੁਰਨਾ ਪੈਂਦਾ ਹੈ, ਕਿਉਂਕਿ ਸੰਗਤ ਵਿਚ ਬੈਠ ਕੇ ਕੀਰਤਨ ਸੁਨਣ ਲਈ ਜਗਾ ਬੜੀ ਸੀਮਤ ਹੈ। ਪਿਛਲੇ ਪਾਸੇ ਜਾਈਏ ਤਾਂ ਇੱਥੇ ਫੱਟੀ ਤੇ ਲਿਖਿਆ ਮਿਲੇਗਾ – **" ਅੰਮ੍ਰਿਤ ਦਾ ਚੂਲਾ ਪਿੱਛੇ ਹੱਟਕੇ ਲਵੋ ਜੀ "। ਪੁੱਛਣ ਤੇ ਸੇਵਾਦਾਰ ਨੇ ਇਰਸ਼ਾਦ ਫੁਰਮਾਇਆ – "ਮੂੰਹ ਵਿਚੋਂ ਜੂਠਾ ਹੋ ਚੁਕਿਆ ਅੰਮ੍ਰਿਤ ਵਾਪਸ ਨਾ ਡਿੱਗੇ, ਵਰਨਾ ਸ੍ਰੋਵਰ ਦੇ ਅੰਮ੍ਰਿਤ ਨੂੰ ਜੂਠਾ ਕਰ ਦੇਵੇਗਾ "। ਪੁੱਛਿਆ ਗਿਆ ਪਈ ਔਹ ਸਾਹਮਣੇ ਇਸੇ ਸ੍ਰੋਵਰ ਵਿਚ ਜੋ ਸੈਂਕੜੇ ਲੋਕ ਨਹਾ ਰਹੇ ਹਨ, ਉਹ ਆਪਣੇ ਜੂਠੇ ਮੂੰਹ, ਬਾਹਰ ਜਮ੍ਹਾਂ ਕਰਵਾ ਆਏ ਹਨ? ਉਹ ਤਾਂ ਆਪਣੇ ਪੈਰ ਭੀ ਵਿਚ ਡੋਬ ਰਹੇ ਹਨ। ਹੋਰ ਤਾਂ ਹੋਰ ਜੱਥੇਦਾਰ ਜੀ ! ਆਪਣੀ "ਹਗਣੀ ਮੂਤਣੀ " ਭੀ ਕਮਲੇ ਲੋਕ ਅੰਮ੍ਰਿਤ ਵਿਚ ਡੋਬ ਰਹੇ ਹਨ, ਇਹ ਅੰਮ੍ਰਿਤ ਤਦੋਂ ਭਰਿਸ਼ਟ ਪਲੀਤ ਨਹੀਂ ਹੋ ਜਾਂਦਾ ?** ਗੁਰੂ ਫੁਰਮਾਨ ਹੈ–

ਅੰਧੇ ਅਕਲੀ ਬਾਹਰੇ, ਮੂਰਖ ਅੰਧੁ ਗਿਆਨੁ।।
ਨਾਨਕ ਨਦਰੀ ਬਾਹਰੇ, ਕਬਹਿ ਨ ਪਾਵਹਿ ਮਾਨੁ।। (790)

ਓਏ ਭਲਿਓ ਪੁਰਖੋ ! ਜੋ ਦਿਮਾਗ ਵਾਹਿਗੁਰੂ ਜੀ ਨੇ ਬਖਸ਼ਿਆ ਹੈ, ਉਸ ਦੀ ਕਦੀ ਯੋਗ ਵਰਤੋਂ ਭੀ ਕਰੋਗੇ ਕਿ ਕੋਰਾ (ਅਣ ਵਰਤਿਆ) ਹੀ ਵਾਪਸ ਭੇਜ ਦਿਓਗੇ? ਰਾਵੀ ਦਰਿਆ ਬਾਕੀ ਆਮ ਦਰਿਆਵਾਂ ਵਾਂਗ, ਪਹਾੜਾਂ ਵਿਚੋਂ ਨਿੱਕਲ ਕੇ, ਪਠਾਣਕੋਟ ਤੋਂ ਉਪਰਲੇ ਪਾਸੇ, ਖੁਲ੍ਹੇ ਮੈਦਾਨੀ ਇਲਾਕੇ ਵਿਚ ਆ ਉਤਰਦਾ ਹੈ। ਪਿੱਛੇ ਪਹਾੜਾਂ ਵਿਚ ਤਾਂ ਜਨ ਜੀਵਨ ਨਾਂਹ ਦੇ ਬਰਾਬਰ ਹੈ, ਕੱਚੀ ਮਿੱਟੀ ਭੀ ਨਹੀਂ ਹੈ, ਇਸ ਲਈ ਪਾਣੀ ਸਵੱਛ ਰਹਿੰਦਾ ਹੈ। ਇਸ ਤੋਂ ਅੱਗੇ ਜੀਵਨ ਪਰਵਾਹ ਬਹੁਤਾ, ਪਸ਼ੂ ਪੰਛੀ, ਆਪਣੀਆਂ ਲੋੜਾਂ ਪੂਰੀਆਂ ਕਰਦੇ ਹਨ। ਦਰਿਆ ਦੇ ਨੇੜੇ ਵਸੇ ਸ਼ਹਿਰਾਂ, ਨਗਰਾਂ ਕਸਬਿਆਂ ਦਾ ਸਾਰਾ ਗੰਦਾ ਪਾਣੀ, ਮਲ ਮੂਤਰ, ਨਾਲੀਆਂ ਦੁਆਰਾ ਦਰਿਆਵਾਂ ਵਿਚ ਪੈਂਦਾ ਕਰ ਦਿੱਤਾ ਜਾਂਦਾ ਹੈ। ਨੇੜੇ ਲੱਗੀਆਂ ਫੈਕਟਰੀਆਂ ਦਾ ਮਲਬਾ ਤੇ ਦੂਸ਼ਿਤ ਪਾਣੀ ਭੀ, ਦਰਿਆਵਾਂ ਵਿਚ ਵਹਾ ਦਿੱਤਾ ਜਾਂਦਾ ਹੈ। ਕਿਨਾਰਿਆਂ ਤੇ ਪਸ਼ੂ ਚਰਦੇ ਹਨ, ਮੱਝਾਂ ਗਾਵਾਂ ਚੁੱਭੀਆਂ ਲਾਉਂਦੀਆਂ ਹਨ। ਬਹੁਤ ਸਾਰੇ ਪਸ਼ੂ ਤੇ ਮਨੁੱਖ ਮਰਨ ਤੇ ਵਿਚ ਰੋਹੜ ਦਿੱਤੇ ਜਾਂਦੇ ਹਨ। ਪਾਣੀ ਅੰਦਰਲੇ ਜੀਵ ਡੱਡ ਮੱਛ ਕੱਛੂਕੁਮੇ, ਮਗਰਮੱਛ ਆਦਿ ਅਣਗਿਣਤ ਛੋਟੇ ਵੱਡੇ ਜੀਵ, ਦਰਿਆਵਾਂ ਵਿਚ ਹੀ ਜਨਮ ਲੈਂਦੇ ਹਨ, ਜੀਵਨ ਕਿਰਿਆਵਾਂ ਕਰਦੇ ਹਨ, ਵਿਚੇ ਮਰ ਜਾਂਦੇ ਹਨ। ਬਰਸਾਤ ਵਿਚ ਉੱਚੀਆਂ ਥਾਵਾਂ ਦਾ ਸਾਰਾ ਗੰਦ, ਕੂੜਾ, ਕਚਰਾ ਪਾਣੀ

ਨਾਲ ਰੁੜ ਕੇ ਦਰਿਆ ਵਿਚ ਆ ਪੈਂਦਾ ਹੈ। ਇਸ ਦਰਿਆਈ ਪਾਣੀ ਵਿਚੋਂ ਦਰਬਾਰ ਸਾਹਿਬ ਲਈ ਪਾਣੀ ਪ੍ਰਾਪਤ ਕੀਤਾ ਜਾਂਦਾ ਹੈ। ਜਰਾ ਠੰਢੇ ਦਿਮਾਗ ਫਿਰ ਸਾਰਾ ਨਕਸ਼ਾ ਅੱਖਾਂ ਅੱਗੇ ਲਿਆਉ ਕਿ ਇਹ ਪਾਣੀ ਕਿੰਨਾ ਰਾਹਾਂ ਕਿੰਨਾਂ ਹਾਲਾਤਾਂ ਰਾਹੀਂ ਅੰਮ੍ਰਿਤਸਰ ਪਹੁੰਚਿਆ ਹੈ। ਫਿਰ ਇਥੇ ਪੁੱਜਦਿਆਂ ਹੀ ਇਹ "ਅੰਮ੍ਰਿਤ" ਕਿਵੇਂ ਬਣ ਗਿਆ? ਅੰਮ੍ਰਿਤ ਦਾ ਅੱਖਰੀ ਅਰਥ ਹੈ " ਜਿਸ ਜਲ ਦੇ ਪੀਣ ਨਾਲ ਮੌਤ ਨਾ ਆਵੇ"। ਇਥੋਂ ਲੱਖਾਂ ਲੋਕਾਂ ਪਾਣੀ ਪੀਤਾ ਹੈ, ਕੀ ਉਹ ਅਮਰ ਹੋ ਗਏ? ਜੀ ਨਹੀਂ ਉਹ ਸਾਰੇ ਭੀ ਮੌਤ ਦਾ ਗ੍ਰਾਸ ਬਣੇ ਹਨ। ਅੱਜ ਦੇ ਲੋਟੂ ਪੁਜਾਰੀ ਭੀ ਅਮਰ ਨਹੀਂ ਹਨ, ਕਿਸੇ ਵੇਲੇ ਭੀ ਫੂਕ ਨਿਕਲ ਸਕਦੀ ਹੈ। ਪਿੱਛੇ ਇਤਿਹਾਸ ਵੱਲ ਝਾਤੀ ਮਾਰ ਲਓ। ਸ੍ਰੋਵਰ ਦੀ ਗੱਲ ਛੱਡੋ, ਖੰਡੇ ਕੀ ਪਾਹੁਲ ਲੈਣ ਵਾਲੇ ਭੀ ਸਰੀਰ ਕਰਕੇ ਅਮਰ ਨਹੀਂ ਹੋਏ। ਪਾਵਨ ਗੁਰਬਾਣੀ ਪੜ੍ਹਨ ਵਿਚਾਰਨ ਵਾਲੇ ਭੀ, ਸਦੀਵ ਨਹੀਂ ਜੀਵੇ। ਜਿਨ੍ਹਾਂ ਸਤਿਕਾਰ ਯੋਗ ਸਤਿਪੁਰਖਾਂ ਨੇ ਪਾਵਨ ਗੁਰਬਾਣੀ ਉਚਾਰਣ ਕੀਤੀ ਸੀ, ਸਰੀਰ ਕਰਕੇ ਉਹ ਭੀ ਵਿਦਾ ਹੋ ਗਏ। ਉਹਨਾਂ ਖੁਦ ਹੀ ਸਵੀਕਾਰ ਕੀਤਾ ਹੈ ਬਾਣੀ ਵਿਚ ਕਿ ਭਾਈ ਸਰੀਰ ਸਦਾ ਨਹੀਂ ਰਹੇਗਾ –

ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ।।
ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ।। (1365)

ਜਦੋਂ ਇਸ ਸੱਚਾਈ ਨੂੰ ਕਿਸੇ ਛਲ ਫਰੇਬ ਨਾਲ ਝੁਠਲਾਇਆ ਹੀ ਨਹੀਂ ਜਾ ਸਕਦਾ, ਕਿ ਸਰੀਰ ਨੇ ਸਦਾ ਥਿਰ ਨਹੀਂ ਰਹਿਣਾ, ਜੋ ਜਨਮਿਆ ਹੈ ਉਸ ਸਰਪਰ ਹੀ ਮਰਣਾ ਹੈ। ਫਿਰ ਰਾਵੀ ਦਰਿਆ ਦਾ ਸਾਧਾਰਣ ਪਾਣੀ, ਬਾ–ਰਾਸਤਾ ਦਰਬਾਰ ਸਾਹਿਬ ਹੋ ਕੇ ਤੀਓ ਕਾਲ ਅੰਮ੍ਰਿਤ ਨਹੀਂ ਬਣ ਜਾਂਦਾ। ਇਸ ਵੱਡੇ "ਅੰਮ੍ਰਿਤ ਕੁੰਡ" ਦੀ ਰੀਸ ਕਰਦਿਆਂ ਬਾਣੀ ਦਾ ਪਾਠ ਕਰਨ ਵੇਲੇ, ਨੇੜੇ ਕੈਨੀ, ਘੜਾ, ਲੋਟਾ, ਬੋਤਲਾਂ ਆਦਿਕ ਪਾਣੀ ਪਾ ਕੇ ਟਿਕਾ ਦਿੱਤੀਆਂ ਜਾਂਦੀਆਂ ਹਨ। ਨਾਲ ਹੀ ਇੱਕ ਸ੍ਰੀਫਲ (ਨਾਰੀਅਲ) ਸ੍ਰੀ ਗਣੇਸ਼ ਜੀ ਦੀ ਪੂਜਾ ਵਾਲਾ ਰੱਖ ਲਿਆ ਜਾਂਦਾ ਹੈ। ਇਸ ਆਸ ਨਾਲ ਕਿ ਇਸ ਵਿਚ ਗੁਰਬਾਣੀ ਪ੍ਰਵੇਸ਼ ਕਰ ਜਾਵੇਗੀ। ਪਾਠ ਸਮਾਪਤੀ ਤੇ ਪਵਿੱਤਰ "ਅੰਮ੍ਰਿਤ" ਛਕ ਲਵਾਂਗੇ। ਨਾਰੀਅਲ ਦੀ ਗਿਰੀ ਖਾ ਲਵਾਂਗੇ। ਬੇੜਾ ਪਾਰ, ਲੋਕ ਪ੍ਰਲੋਕ ਦੇ ਸੁਖ, ਬਾਣੀ ਦਾ "ਫਲ" ਬਿਨਾਂ ਸੁਣੇ ਬਿਨਾਂ ਸਮਝੇ ਕਿਸੇ ਗੈਬੀ ਸ਼ਕਤੀ ਨਾਲ ਅੰਦਰ ਦਾਖਲ ਹੋਣ ਦਾ ਭਰਮ ਪਾਲ ਲੈਂਦੇ ਹਨ , ਇਹ ਆਗਿਆਨੀ ਸ਼ਰਧਾਲੂ। ਚਰਨ ਪਾਹੁਲ ਦੇਣ ਵਾਲੇ ਮਹਾਂਪੁਰਖ, (ਅਸਲ ਵਿਚ ਮਹਾਂ ਮੂਰਖ) ਸਾਰੇ ਫਿਰ ਕਿਉਂ ਵਗਦੀ ਗੰਗਾ ਵਿਚ ਚੁੱਭੀ ਨਾ ਲਾਉਣ ? ਉਹ ਫੂਕਾਂ ਮਾਰ ਕੇ, ਮੰਤਰ ਪੜ੍ਹਕੇ, ਪਾਣੀ, ਤਵੀਤ, ਆਟੇ ਦੇ ਪੇੜੇ ਦੇ ਕੇ ਗਾਵਾਂ ਮੱਝਾਂ ਤੇ ਸ਼ਰਧਾਵਾਨ ਬੀਬੀਆਂ ਨੂੰ ਦੁੱਧ ਪੁੱਤ ਦੀਆਂ ਦਾਤਾਂ ਦੀਆਂ ਝੜੀਆਂ ਲਾ ਦਿੰਦੇ ਹਨ।

ਕਾਸ਼ ਇਹ ਬਾਬੇ ਸ਼੍ਰੋਮਣੀ ਕਮੇਟੀ ਦੇ ਸਤਾਈ ਸਾਲ ਰਹੇ ਪ੍ਰਧਾਨ ਗੁਚਰਨ ਸਿੰਘ ਟੌਹੜਾ ਨੂੰ ਇੱਕ ਦੋ ਪੁੱਤਰ ਬਖਸ਼ ਦਿੰਦੇ ਜਿਸ ਦੇ ਕੋਈ ਉਲਾਦ ਨਹੀਂ ਹੈ ਸੀ। ਗੁਰੂ ਨਾਨਕ ਜੀ ਦੀ ਵੱਡੀ ਭੈਣ ਬੇਬੇ ਨਾਨਕੀ ਦੇ ਘਰ ਅਉਲਾਦ ਨਹੀਂ ਜਨਮੀ, ਕਿਸੇ ਜਲ ਜਾਂ ਮੰਤਰ ਪੁਤਰ ਪ੍ਰਾਪਤੀ ਨਹੀਂ ਹੋਈ।

ਆਓ ਇਹ ਵੇਖਣ ਦੀ ਕੋਸ਼ਿਸ਼ ਕਰੀਏ ਕਿ ਪਾਵਨ ਗੁਰਬਾਣੀ ਵਿਚ "ਅੰਮ੍ਰਿਤ" ਕਿਨਾਂ ਅਰਥਾਂ ਵਿਚ ਆਇਆ ਹੈ। (ਗੁਰੂ ਗ੍ਰੰਥ ਕੋਸ਼ਕਾਰੀ ਅਰਥ - ਸੰਪਾਦਕ ਡਾ: ਗੁਰਚਰਨ ਸਿੰਘ, ਪ੍ਰਕਾਸ਼ਕ ਪੰਜਾਬੀ ਯੂਨੀ: ਪਟਿਆਲਾ, ਵਿਚੋਂ)

1. **ਨਾਮ–** ਅੰਮ੍ਰਿਤ ਨਾਮੁ ਮੰਨਿ ਵਸਾਏ।। 118
2. **ਗੁਰਬਾਣੀ –** 'ਅੰਮ੍ਰਿਤ' ਬਾਣੀ ਸਦਾ ਸਲਾਹੇ ਅੰਮ੍ਰਿਤਿ ਅੰਮ੍ਰਿਤੁ ਪਾਵਣਿਆ।। 118
3. **ਬੋਲਣਾ –** 'ਅੰਮ੍ਰਿਤ' ਬੋਲੈ ਸਦਾ ਮੁਖਿ ਵੈਣੀ।। ਅੰਮ੍ਰਿਤ ਵੇਖੈ ਪਰਖੈ ਸਦਾ ਨੈਣੀ।। 118
4. **ਸਤਿਗੁਰੂ –** ਸਤਿਗੁਰ ਵਿਚਿ 'ਅੰਮ੍ਰਿਤ' ਨਾਮੁ ਹੈ ਅੰਮ੍ਰਿਤੁ ਕਹੈ ਕਹਾਏ।। 1423
5. **ਹੁਕਮ–** ਅਮਰਦਾਸਿ 'ਅੰਮਰਤ' ਛਤ੍ਰ ਗੁਰ ਰਾਮਹਿ ਦੀਅਉ।। 1408
6. **ਦ੍ਰਿਸ਼ਟੀ –** 'ਅੰਮ੍ਰਿਤ' ਦ੍ਰਿਸ਼ਟਿ ਸੰਚਿ ਜੀਵਾਏ।। 191
7. **ਮੱਖਣ –** ਰਸਨਾ ਨਾਮ ਜਪਹੁ ਤਬ ਮਥੀਐ ਇਨ ਬਿਧਿ 'ਅੰਮ੍ਰਿਤ' ਪਾਵਹੁ।। 728
8. **ਦੁੱਧ–** ਸੋਇਨ ਕਟੋਰੀ 'ਅੰਮ੍ਰਿਤ' ਭਰੀ।। ਲੇ ਨਾਮੇ ਹਰਿ ਆਗੈ ਧਰੀ।। 1163
9. **ਸਰੀਰ–** 'ਅੰਮ੍ਰਿਤ' ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ।। 154
10. **ਆਬਿਹਯਾਤ–** ਝਿਮ ਝਿਮ ਵਰਸੈ 'ਅੰਮ੍ਰਿਤ ਧਾਰਾ'।। 102
11. **ਕਿਰਪਾ–** ਅੰਦਰੁ ਲੱਭਾ ਰਾਮ ਨਾਮਿ 'ਅੰਮ੍ਰਿਤ' ਨਦਰਿ ਨਿਹਾਲੁ।। 48
12. **ਉੂਚੇ –** ਜਿਹਵੇ, 'ਅੰਮ੍ਰਿਤ' ਹਰਿ ਗੁਣ ਗਾਉ।। 1219
13. **ਮਿਠੇ ਬਚਨ –** ਜਿਹ ਪ੍ਰਸਾਦਿ ਬੋਲਹਿ 'ਅੰਮ੍ਰਿਤ' ਰਸਨਾ।। 269
14. **ਭੋਜਨ –** ਜਿਹ ਪ੍ਰਸਾਦਿ ਛਤੀਹ 'ਅੰਮ੍ਰਿਤ' ਖਾਹਿ।। 269
15. **ਵਿਕਾਸ –** ਬਿਖੁ ਸੇ 'ਅੰਮ੍ਰਿਤ' ਭਏ ਗੁਰਮਤਿ ਬੁਧਿ ਪਾਈ।।
    ਅਕਹੁ ਪਰਮਲੁ ਭਏ ਅੰਤਰਿ ਵਾਸਨਾ ਵਸਾਈ।। 565

ਜਿਨਾਂ ਮਨੁੱਖਤਾ ਦੇ ਦੁਸ਼ਮਣਾਂ ਨੂੰ ਬੇਰੀਆਂ (ਦੁਖ ਭੰਜਨੀ? ) ਸਰੋਵਰਾਂ, ਰੁਮਾਲਿਆਂ, ਪੀਹੜਿਆਂ, ਕੜਾਹ ਪ੍ਰਸ਼ਾਦਿ ਵਗੈਰਾ ਤੋਂ ਚੰਗੀ ਚੋਖੀ ਕਮਾਈ ਹੋ ਜਾਂਦੀ ਹੋਵੇ, ਉਹਨਾਂ ਨੂੰ ਕੀ ਲੋੜ ਹੈ, ਡੂੰਘੀ ਖੋਜ ਕਰਨ ਲਈ, ਖੋਪੜੀ ਨੂੰ ਵਾਧੂ ਕਸ਼ਟ ਦੇਣ ਦੀ? ਕਿਸੇ ਡੇਰੇ ਵਿਚ ਮੱਝਾਂ ਨੂੰ ਪੱਠੇ ਪਾਓ, ਗੋਹਾ ਕੂੜਾ ਚੁੱਕੋ, ਡੇਰੇਦਾਰ ਦੀਆਂ ਲੱਤਾਂ ਬਾਹਵਾਂ ਦੀ ਮਾਲਿਸ਼ ਕਰੋ, ਪ੍ਰਸ਼ਾਦੇ ਬਣਾਓ ਤੇ ਖਾਓ। ਇਸ ਤਰ੍ਹਾਂ ਗੜਵਈ ਬਣਕੇ ਵਿਚਾਰਦਿਆਂ ਕੁਝ ਕੱਚੀ

ਪੱਕੀ ਬਾਣੀ ਸਿੱਖ ਲਉ। ਵਕਤ ਆਉਣ ਤੇ ਜਾਂ ਤੇ ਡੇਰੇ ਦੇ ਮੁੱਖੀ ਬਣ ਜਾਉ। ਜਾਂ ਨਵਾਂ ਡੇਰਾ ਕਿਸੇ ਵਿਹਲੀ ਪਈ ਸ਼ਾਮਲਾਤ ਜਮੀਨ ਵੇਖ ਕੇ, ਹੋਰ ਨਹੀਂ ਤਾਂ ਸੜਕ/ਨਹਿਰ ਦੇ ਕਿਨਾਰੇ, ਛੱਪੜ ਟੋਭੇ ਲਾਗੇ, ਝੰਡਾ ਗੱਡ ਦਿਓ।

ਬਾਬਾ (ਗੁਰੂ ਗ੍ਰੰਥ ਸਾਹਿਬ ਜੀ) ਜੀ ਦੀ ਖਾਮੋਸ਼ੀ ਦਾ ਭਰਪੂਰ ਫਾਇਦਾ ਉਠਾਉਦਿਆਂ, ਪ੍ਰਕਾਸ਼ ਲਿਆ ਕਰੋ। ਜੇ ਕੰਮ ਚੱਲ ਗਿਆ ਤਾਂ ਸਾਰੀ ਉਮਰ ਲਈ ਹਲਵਾ ਮੰਡਾ ਵਾਧੂ, ਬੇਅੰਤ ਚੇਲੇ ਚੇਲੀਆਂ ਦੇ ਵਹੀਰ ਚਲੇ ਆਉਣਗੇ। ਜੇ ਕਿਤੇ ਕਿਸੇ ਰਾਜਸੀ ਬੰਦੇ ਨਾਲ ਸਾਂਝ ਪੈ ਗਈ ਤਾਂ ਦਰਬਾਰ ਸਾਹਿਬ ਦਾ ਗ੍ਰੰਥੀ, ਹੈਡ ਗ੍ਰੰਥੀ, ਜੱਥੇਦਾਰ ਤੇ ਸਿੰਘ ਸਾਹਿਬੀ ਵਾਲਾ ਬਟੇਰਾ ਭੀ ਪੈਰ ਥੱਲੇ ਆ ਸਕਦਾ ਹੈ। ਮੌਜਾਂ ਹੀ ਮੌਜਾਂ ਸੇਵਕਾਂ ਨੂੰ, ਕੁਰਾਹੇ ਪਾਓ, ਤੁਹਾਡੀ ਮਰਜੀ। ਜੇ ਕੋਈ ਸਿਰ ਫਿਰਿਆ ਤਿੜ ਫਿੜ ਕਰੇ "ਹੁਕਮਨਾਮਾ" ਦਾਗ ਦੇ ਪੰਥ ਵਿਚੋਂ ਕੱਢ ਮਾਰਨ ਵਰਗਾ 'ਉਪਕਾਰ' ਕਰ ਦੇਣਾ।

ਜਿਸ ਪਾਵਨ ਸ਼ਬਦ ਦੇ ਅਨਰਥ ਕਰਨ ਦਾ ਗੁਨਾਹ ਕੀਤਾ ਗਿਆ ਹੈ, ਉਸ ਦੇ ਦਰਸ਼ਨ ਕਰੋ, ਪਈ ਕਿਵੇਂ ਕਾਂ ਤੋਂ ਹੰਸ ਬਣਿਆ ਸੀ –

ਦੁਰਮਤਿ ਭਾਗਹੀਨ ਮਤਿ ਫੀਕੇ, ਨਾਮ ਸੁਨਤ ਆਵੈ ਮਨਿ ਰੋਹੈ।।
ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ, ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ।।
ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ, ਜਿਤੁ ਨਾਤੈ ਕਊਆ ਹੰਸੁ ਹੋਹੈ।
ਨਾਨਕ ਧਨੁ ਧੰਨੁ ਵੱਡੇ ਵਡਭਾਗੀ, ਜਿਨ੍ਹ ਗੁਰਮਤਿ ਨਾਮੁ ਰਿਦੈ ਮਲੁ ਧੋਹੈ।। 492

ਸੰਖੇਪ ਸਾਰ – ਭੈੜੀ ਮਤ ਵਾਲੇ, ਫਿਕਾ ਬੋਲਣ ਵਾਲੇ, ਨੇਕੀ ਉਪਕਾਰ ਦੀ ਚੰਗੀ ਗੱਲ ਸੁਣਕੇ ਗੁੱਸੇ ਵਿਚ ਆ ਜਾਂਦੇ ਹਨ।

ਇਹ ਕਾਂ ਬਿਰਤੀ ਵਾਲੇ ਇਨਸਾਨ ਹਨ, ਜਿਵੇਂ ਕਾਂ ਚੰਗੇ ਪਦਾਰਥ ਛੱਡਕੇ, ਗੋਹੇ ਤੇ ਗੰਦਗੀ ਖਾ ਕੇ ਖੁਸ਼ ਹੁੰਦਾ ਹੈ। ਅੰਮ੍ਰਿਤ ਵਰਗੇ ਗਿਆਨ, ਗੁਣਾਂ ਨਾਲ ਭਰਪੂਰ, ਸੱਚਾਈ ਦੇ ਮਾਰਗ ਤੇ ਚਲਣ ਵਾਲੇ, ਸਤਿਗੁਰੂ ਜੀ ਦੇ ਗਿਆਨ ਸਰੋਵਰ ਵਿਚ, ਕਊਆ ਬਿਰਤੀ ਮਨੁੱਖ ਜੇ ਆ ਜਾਵੇ ਤਾਂ ਕਾਂ ਬਿਰਤੀ ਤੋਂ ਹੰਸ (ਭਲੀ ਮਤ) ਬਿਰਤੀ ਬਣ ਸਕਦੀ ਹੈ। ਹੇ ਨਾਨਕ! ਧੰਨਤਾ ਯੋਗ ਹਨ ਉਹ ਮਨੁੱਖ ਵੱਡੇ ਭਾਗਸ਼ਾਲੀ ਹਨ, ਜਿਨ੍ਹਾਂ ਭੈੜੀ ਮੱਤ ਤਿਆਗ ਕੇ, ਸਤਿਗੁਰੂ ਜੀ ਦੀ ਚੰਗੀ (ਅੰਮ੍ਰਿਤ ਵਰਗੀ) ਮਤ ਪ੍ਰਾਪਤ ਕਰ ਲਈ। ਤਿੰਨਾਂ ਨੇ ਗੁਰੂ ਦੇ ਉਪਦੇਸ਼ ਦੁਆਰਾ ਹਿਰਦੇ ਅੰਦਰੋਂ ਵਿਕਾਰਾਂ ਦੀ ਮੈਲ ਧੋ ਕੇ ਬਾਹਰ ਕੱਢ ਸੁੱਟੀ। ਇਸ ਪੂਰੇ ਸ਼ਬਦ ਵਿਚੋਂ ਇੱਕ ਪੰਕਤੀ ਚੁੱਕ ਕੇ ਗੁਰਮਤ ਤੋਂ ਉਲਟ ਅਰਥ ਕਰਕੇ, ਪ੍ਰਚਾਰੇ ਗਏ ਹਨ। ਸਤਿਗੁਰੂ ਜੀ ਕੋਈ ਭੁਲੇਖਾ ਨਹੀਂ ਰਹਿਣ ਦੇ ਰਹੇ, ਪਰ ਸਾਡੇ ਠੱਗ ਲਾਣੇ ਨੇ ਅਜਿਹੇ ਝੂਠ ਬੋਲ ਕੇ, ਭੋਲੀਆਂ ਸੰਗਤਾਂ ਨੂੰ ਖੂਬ ਲੁੱਟਿਆ ਹੈ ਤੇ ਗੁਮਰਾਹ

ਕੀਤਾ ਹੈ। ਕਿੱਥੇ ਹਿਸਾਬ ਹੋਵੇਗਾ ਇਹਨਾਂ ਪੰਥ ਦੋਖੀਆਂ ਦਾ ? ਗੁਰਬਾਣੀ ਵਿਚ ਗੱਲ ਸਮਝਾਉਣ ਲਈ ਅਨੇਕ ਪਸ਼ੂ ਪੰਛੀਆਂ, ਕੀੜੇ ਮਕੌੜਿਆਂ ਦਾ ਜ਼ਿਕਰ ਆਇਆ ਹੈ। ਪਰ ਅਜਿਹਾ ਕਾਂ ਤੋਂ ਹੰਸ ਦੀ ਕਪੋਲ ਕਲਪਨਾ ਕਿਤੇ ਨਹੀਂ ਮਿਲੇਗੀ। ਅਗਲੇ ਪੰਨਿਆਂ ਤੇ ਗੁਰਬਾਣੀ ਵਿਚ ਕਾਂ ਦਾ ਚਰਿੱਤਰ ਵੱਖੋ ਵੱਖ ਰੂਪਾਂ ਵਿਚ ਵੇਖੋ।

1. ਝੂਠੇ ਕਉ ਨਾਹੀ ਪਤਿ ਨਾਉ।। ਕਬਹੂ ਨ ਸੂਚਾ ਕਾਲਾ ਕਾਉਂ।।(839)

ਝੂਠੇ ਵਿਅਕਤੀ ਦੀ ਕਾਹਦੀ ਇੱਜਤ ? ਜਿਵੇਂ ਕਾਂ ਨਹੀਂ ਸੁਧਰਦਾ ਕਾਲੇ ਮਨ ਵਾਲਾ ਭੀ ਆਦਤਾਂ ਤੋਂ ਬਾਜ਼ ਨਹੀਂ ਆਉਂਦਾ।

2. ਜਗੁ ਕਊਆ ਮੁਖਿ ਚੁੰਚ ਗਿਆਨੁ।। ਅੰਤਰਿ ਲੋਭੁ ਝੂਠੁ ਅਭਿਮਾਨੁ।।

ਸੰਸਾਰ ਦੇ ਲੋਕ ਕੇਵਲ ਕਾਂ ਵਾਂਗ ਕੈਂ ਕੈਂ ਤਾਂ ਕਰਦੇ ਹਨ, ਪਰ ਡੂੰਘਾ ਗਿਆਨ ਕੋਈ ਨਹੀਂ ਹੈ। ਅਜਿਹੇ ਵਾਧੂ ਦਾ ਬੋਲਣ ਵਾਲੇ ਅੰਦਰੋਂ ਲੋਭੀ ਝੂਠੇ ਤੇ ਹੰਕਾਰੀ ਹਨ।

3. ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ।।<br>ਜੋ ਤਿਸੁ ਭਾਵੈ ਨਾਨਕਾ ਕਾਗਉਂ ਹੰਸੁ ਕਰੇਇ (91)

ਪਰਮੇਸੁਰ ਜਿਸ ਤੇ ਮਿਹਰਵਾਨ ਹੋ ਜਾਵੇ ਉਹ ਉੱਤਮ ਹੋ ਜਾਂਦਾ ਹੈ। ਵਾਹਿਗੂਰ ਕਿਰਪਾ ਕਰਕੇ ਬਗੁਲਾ ਬਿਰਤੀ ਵਾਲੇ ਤੇ ਕਾਂ ਬਿਰਤੀ ਵਾਲੇ ਜੀਵ ਨੂੰ ਹੰਸ ਬਿਰਤੀ ਵਾਲੇ ਬਣਾ ਸਕਦਾ ਹੈ, (ਗੁਰੂ ਦੀ ਸਿੱਖਿਆ ਪ੍ਰਾਪਤ ਕਰਕੇ)

4. ਬਗੁਲਾ ਕਾਗ ਨੀਚ ਕੀ ਸੰਗਤਿ ਜਾਇ ਕੁਰੰਗ ਬਿਖੁ ਮੁਖਿ ਲਾਈਐ।।<br>ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ ਕਰਾਈਐ।।(881)

ਨੀਚ ਇਨਸਾਨ ਕਿਹੋ ਜਿਹੇ ਹਨ? ਬਗੁਲਾ ਬਿਰਤੀ ਵਾਲੇ, ਕਾਂ ਦੇ ਸੁਭਾ ਵਾਲੇ। ਅਜਿਹੇ ਨੀਚ ਲੋਕਾਂ ਦੇ ਮੇਲ ਨਾਲ, ਇਹਨਾਂ ਵਰਗਾ ਹੀ ਸੁਭ ਬਣ ਜਾਵੇਗਾ। ਹੇ ਵਾਹਿਗੁਰੂ ਜੀ ਮੈਨੂੰ ਪ੍ਰਭੂ ਦੇ ਪਿਆਰਿਆਂ ਦੀ ਸੰਗਤ ਬਖਸ਼ ਦੇਵੀਂ ਤਾਂ ਕਿ ਉੱਤਮ ਪੁਰਖਾਂ ਦੀ ਸੰਗਤ ਸਦਕਾ ਮੈਂ ਭੀ ਉਚੀ ਬੁੱਧੀ ਵਾਲਾ ਹੰਸ ਵਰਗਾ ਬਣਾ ਜਾਵਾਂ।

5. ਬਗੁਲਾ ਕਾਗ ਨ ਰਹਈ ਸਰਵਿਰ ਜੇ ਹੋਵੈ ਅਤਿ ਸਿਆਣਾ।।<br>ਓਨਾ ਰਿਜਕੁ ਨ ਪਾਇਓ ਓਥੈ ਓਨਾ ਹੋਰੋ ਖਾਣਾ।। (956)

ਜਿਵੇਂ ਬਗੁਲਾ ਤੇ ਕਾਂ ਸਾਫ ਜਲ ਵਾਲੇ ਸਰੋਵਰਾਂ ਤੇ ਨਹੀਂ ਰਹਿੰਦੇ, ਕਿਉਂਕਿ ਉਹ ਗੰਦਗੀ ਅਤੇ ਕੀੜੇ ਖਾਣ ਦੇ ਆਦੀ ਹਨ ਜੋ ਕਿ ਸਰੋਵਰਾਂ ਤੇ ਨਹੀਂ ਛੱਪੜੀਆਂ ਤੇ ਮਿਲਦੇ ਹਨ। ਇਸ ਤਰ੍ਹਾਂ ਨੀਵੀਂ ਅਕਲ ਵਾਲੇ ਲੋਕ, ਸਤਿਗੁਰੂ ਜੀ ਦੀ ਅਤੇ ਭਲੇ ਗੁਰਸਿੱਖਾਂ ਦੀ ਸੰਗਤ ਨਹੀਂ ਕਰਦੇ। ਬੁਰਿਆਂ ਕੋਲ ਹੀ ਜਾ ਹਾਜਰ ਹੁੰਦੇ ਹਨ।

6. ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ।।

ਤਨੁ ਮਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ।।
ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ।।
ਸਾਕਤ ਸਿਉ ਐਸੀ ਪ੍ਰੀਤਿ ਹੈ ਬੁਝਹੁ ਗਿਆਨੀ ਰੰਗਿ।। (1411)

ਜਿਵੇਂ ਕੱਲਰ ਵਿਚਲੀ ਗੰਦੇ ਪਾਣੀ ਵਾਲੀ ਛਪੜੀ ਹੋਵੇ, ਕਾਂ ਵਰਗਾ ਗੰਦਾ ਪੰਛੀ ਗੰਦੇ ਪਾਣੀ ਵਿਚ ਸਾਫ ਹੋਣ ਦੀ ਕੋਸ਼ਿਸ਼ ਕਰ ਰਿਹਾ ਹੋਵੇ। ਇਸ ਕਾਂ ਦੀ ਹਾਲਤ ਇਹ ਹੈ ਕਿ ਤਨ ਭੀ ਲਬੇੜ ਲਿਆ, ਮਨੋ ਅੱਗੇ ਹੀ ਖੋਟਾ ਹੈ। ਇਹਨੇ ਤਾਂ ਮਾਨੋ ਹੋਰ ਬਦਬੂ ਪ੍ਰਾਪਤ ਕਰ ਲਈ। ਸਮਝੋ ਮਨਮੁਖ ਇਨਸਾਨ, ਮਨਮੁਖਾਂ ਤੋਂ ਨੇਕੀ ਅਤੇ ਗੁਣਵਾਨ ਬਣਨ ਦਾ ਭਰਮ ਪਾਲ ਰਿਹਾ ਹੋਵੇ। ਮਨਮੁਖ ਨੇ ਹੰਸ ਵਾਂਗ ਬਿਰਤੀ ਨਾ ਬਣਾਈ, ਸਤਿਗੁਰੂ ਦੇ ਗਿਆਨ ਰੂਪ ਸਰੋਵਰ ਦਾ ਲਾਭ ਨਾ ਲਿਆ। ਹੇ ਗਿਆਨਵਾਨ ਲੋਕੋ! ਬੁਰੇ ਮਨੁੱਖਾਂ ਦਾ ਸਾਥ ਕੀਤਿਆਂ ਵਿਕਾਰ ਹੀ ਪੱਲੇ ਪੈਣਗੇ। ਇਹਨਾਂ ਤੋਂ ਨੇਕੀ ਨਹੀਂ ਮਿਲਣੀ।

7. ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਬਿਸਰੈ ਨਾਉਂ।।
ਨਾਨਕ ਅਨਦਿਨੁ ਬਿਲਪਤੇ ਜਿਉਂ ਸੁੰਞੈ ਘਰਿ ਕਾਉਂ।। (522)

ਉਸ ਮਨੁੱਖ ਨੂੰ ਅਣਗਿਣਤ ਵਿਕਾਰ ਆ ਦਬੋਚਦੇ ਹਨ, ਜਿਸ ਨੂੰ ਰੱਬੀ ਯਾਦ ਵਿਸਰ ਜਾਵੇ। ਹੇ ਨਾਨਕ ਫਿਰ ਹਰ ਰੋਜ਼ ਇਉਂ ਵਿਰਲਾਪ ਕਰਦੇ ਹਨ, ਜਿਵੇਂ ਕਾਂ ਨੂੰ ਖਾਲੀ ਘਰੋਂ ਟੁੱਕਰ ਨਾ ਲੱਭੇ, ਬਨੇਰੇ ਬੈਠਾ ਵਿਲਕਦਾ ਹੈ।

8. ਧਰਤਿ ਸੁਹਾਵੜੀ ਆਕਾਸ ਸਹੁੰਦਾ ਜਪਦਿਆ ਹਰਿ ਨਾਉਂ।।
ਨਾਨਕ ਨਾਮ ਵਿਹੂਣਿਆ ਤਿਨ ਤਨ ਖਾਵਹਿ ਕਾਉਂ।।

ਪ੍ਰਭੂ ਨੂੰ ਯਾਦ ਰੱਖਣ ਵਾਲੇ ਭਲੇ ਇਨਸਾਨਾਂ ਲਈ ਕੋਈ ਬੁਰਾ ਨਹੀਂ ਹੈ, ਉਹ ਸਾਰਿਆਂ ਨੂੰ ਪਿਆਰ ਕਰਦੇ ਹਨ। ਉਹਨਾਂ ਦਾ ਸੋਚ ਮੰਡਲ ਖੁੱਲਾ ਆਕਾਸ਼ ਵਰਗਾ, ਸੇਵਾ ਲਈ ਸਾਰੀ ਧਰਤੀ ਹੈ। ਨਾਮ ਅਤੇ ਗੁਣਾਂ ਤੋਂ ਸੱਖਣੇ ਮਨੁੱਖਾਂ ਨੂੰ ਕੋਈ ਪਿਆਰ ਨਹੀਂ ਕਰਦਾ। ਉਹਨਾਂ ਨੂੰ ਅੰਤਮ ਸਮੇਂ ਕੋਈ ਲੇਖੇ ਲਾਉਣ ਵਾਲਾ ਭੀ ਨਹੀਂ ਮਿਲਦਾ। ਜਿਥੇ ਮਰੇ ਦੇਹੀ ਸੜਦੀ ਗਈ। ਕਾਂਵਾਂ ਆਦਿ ਜੀਵਾਂ ਨੇ ਖਾ ਲਈ। ਭਾਵ ਅੰਦਰੋਂ ਵਿਕਾਰ ਖਾ ਜਾਂਦੇ ਹਨ।

9. ਫਿਰਿ ਫਿਰਿ ਫਾਹੀ ਫਾਸੈ ਕਊਆ।। ਫਿਰਿ ਪਛੁਤਾਨਾ ਅਬ ਕਿਆ ਹੂਆ।।(935)
ਫਾਥਾ ਚੋਗ ਚੁਗੈ ਨਹੀਂ ਬੂਝੈ।। ਸਤਿਗੁਰ ਮਿਲੈ ਤ ਆਖੀ ਸੂਝੈ।।

ਕਾਂ ਬਿਰਤੀ ਵਾਲਾ ਮਨੁੱਖ ਬਾਰ ਬਾਰ ਗਲਤੀ ਕਰਦਾ ਹੈ। ਸਮਝ ਨਹੀਂ ਹੁੰਦੀ ਪਰ ਅਕਲਮੰਦ ਹੋਣ ਦਾ ਝੂਠਾ ਭਰਮ ਪਾਲ ਲੈਂਦਾ ਹੈ। ਬਸ ਇਸ ਲਈ ਫਸਿਆ ਪਛਤਾਉਂਦਾ ਭੀ ਰਹਿੰਦਾ ਹੈ, ਵਿਕਾਰਾਂ ਨੂੰ ਛੱਡ ਭੀ ਨਹੀਂ ਸਕਦਾ। ਵਿਕਾਰਾਂ ਵਿਚ

ਗਰਕ ਹੋ ਚੁੱਕਿਆ ਹੁੰਦਾ ਹੈ, ਅਜੇ ਭੀ ਮਨ ਭਰਿਆ ਨਹੀਂ, ਸਮਝ ਨਹੀਂ ਆਈ। ਅਗਰ ਕਿਤੇ ਸਤਿਗੁਰੂ ਦੀ ਊਚੀ ਮਤ ਧਾਰਨ ਕਰ ਲਵੇ, ਤਾਂ ਚੰਗਾ ਮੰਦਾ ਸਾਕਾਰ ਸਪੱਸ਼ਟ ਨਜ਼ਰ ਆ ਜਾਵੇ ਤੇ ਵਿਕਾਰਾਂ ਤੋਂ ਬਚ ਜਾਵੇਗਾ।

10. ਕਾਗਉਂ ਹੋਇ ਨ ਊਜਲਾ ਲੋਹੇ ਨਾਵ ਨ ਪਾਰਿ।।
ਪਿਰਮ ਪਦਾਰਥੁ ਮੰਨਿ ਲੈ ਧੰਨੁ ਸੰਵਾਰਣ ਹਾਰੁ।। (1090)

ਹੇ ਭਾਈ ਕਾਂ ਕਦੇ ਸਫੇਦ ਨਹੀਂ ਹੁੰਦਾ, ਇਸੇ ਤਰਾਂ ਕਈ ਵਾਰੀ ਖੋਟੀ ਬੁੱਧੀ ਵਾਲਾ ਨੇਕ ਸਲਾਹ ਮੰਨਣ ਤੋਂ ਇਨਕਾਰੀ ਹੋ ਜਾਂਦਾ ਹੈ। ਵਾਹਿਗੁਰੂ ਦਾ ਨਾਮ ਮੰਨਣ ਨਾਲ, ਗੁਰੂ ਦੀ ਮਤ ਲੈਣ ਨਾਲ ਬਦਲ ਸਕੀਦਾ ਹੈ, ਉਹ ਸਵਾਰਣ ਵਾਲਾ ਧੰਨ ਹੈ।

11. ਸਿਖ ਹੰਸ ਸਰਵਰਿ ਇਕਠੇ ਹੋਏ, ਸਤਿਗੁਰ ਕੈ ਹੁਕਮਾਵੈ।।
ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ,ਖਾਇ ਖਰਚਿ ਰਹੇ ਤੋਟਿ ਨ ਆਵੈ।।

ਸਤਿਗੁਰੂ ਜੀ ਦੀ ਸਿੱਖਿਆ ਲੈ ਕੇ ਚੱਲਣ ਵਾਲੇ ਹੰਸ ਸੁਭਾ ਵਾਲੇ ਗੁਰਸਿੱਖ ਸੰਗਤ ਵਿਚ ਜੁੜਦੇ ਹਨ। ਗੁਰੂ ਦਾ ਗਿਆਨ ਰੂਪੀ ਰਤਨ ਪਦਾਰਥ ਮੋਤੀ, ਪ੍ਰਾਪਤ ਕਰਕੇ ਹਿਰਦੇ ਵਿਚ ਵਸਾਉਂਦੇ ਹਨ। ਇਹ ਸਤਿਗੁਰੂ ਜੀ ਦੇ ਗਿਆਨ ਦੀ ਪੂੰਜੀ ਕਦੇ ਮੁੱਕਦੀ ਨਹੀਂ। ਲੱਖਾਂ ਲੋਕੀ ਇਸ ਪਵਿੱਤਰ ਉਪਦੇਸ਼ ਨਾਲ ਤਰ ਗਏ ਹਨ।

12. ਗੁਰੁ ਸਰਵਰੁ ਹਮ ਹੰਸ ਪਿਆਰੇ।। ਸਾਗਰ ਮਹਿ ਰਤਨ ਲਾਲ ਬਹੁ ਸਾਰੇ।।
ਮੋਤੀ ਮਾਣਕ ਹੀਰਾ ਹਰਿ ਜਸੁ ਗਾਵਤ ਮਨੁ ਤਨੁ ਭੀਨਾ ਹੇ।।(1027)

ਹੇ ਭਾਈ ! ਅਸਲੀ ਸਰੋਵਰ - ਗਿਆਨ ਦਾ ਸਾਗਰ - ਸਤਿਗੁਰੂ ਹੈ। ਇਸ ਗਿਆਨ ਨੂੰ ਪ੍ਰਾਪਤ ਕਰਨ ਵਾਲੇ ਸਿੱਖ ਹੀ ਅਸਲ ਵਿਚ ਹੰਸ ਹਨ। 'ਗੁਰੂ ਸਾਗਰ' ਵਿਚ ਬੜੇ ਗੁਣ ਹਨ, ਨਿਮਰਤਾ ਨਾਲ ਜਿੰਨੇ ਜੀ ਚਾਹੇ, ਹਿਰਦੇ ਰੂਪੀ ਭਾਂਡੇ ਵਿਚ ਪਾਉਂਦੇ ਰਹਿਣਾ। ਮੋਤੀ ਹੀਰੇ ਅਸਲ ਵਿਚ ਕੀ ਹਨ? ਗੁਰੂ ਦੀ ਦਿੱਤੀ ਮਤ ਉੱਤਮ ਜੀਵਨ ਜਾਚ। ਇਹਨਾਂ ਗੁਣਾਂ ਨੂੰ ਗਾਉਂਦਿਆਂ ਮੇਰਾ ਆਪਣਾ ਆਪਾ ਨੇਕੀ ਚੰਗਿਆਈ ਵਾਲੇ ਉੱਤਮ ਇਨਸਾਨੀ ਗੁਣਾਂ ਨਾਲ ਭਰਪੂਰ ਹੋ ਜਾਂਦਾ ਹੈ। ਇਸੇ ਤਰ੍ਹਾਂ ਗਲਤ ਅਰਥਾਂ ਕਾਰਨ ਅੰਮ੍ਰਿਤਸਰ, ਸ਼੍ਰੋ: ਕਮੇਟੀ ਦੇ ਸਿੱਖ ਅਜਾਇਬ ਘਰ ਵਿਚ ਇੱਕ ਕਲਪਤ ਬਾਬਾ ਫਰੀਦ ਜੀ ਦਾ ਮਰਣ ਕਿਨਾਰੇ ਪਏ ਦਾ ਚਿੱਤਰ ਬਣਿਆ ਵੇਖਿਆ ਜਾ ਸਕਦਾ ਹੈ। ਸਾਹਮਣੇ ਕਾਂ ਬੈਠਾਇਆ ਹੈ, ਬਾਬਾ ਜੀ ਜਿਵੇਂ ਆਖ ਰਹੇ ਹੋਣ - " ਕਾਂਵਾਂ ਨੇ ਮੇਰਾ ਸਾਰਾ ਮਾਸ ਖਾ ਲਿਆ, ਕੇਵਲ ਹੱਡੀਆਂ ਰਹਿ ਗਈਆਂ। ਹੇ ਕਾਵਾਂ ਮੇਰੀਆਂ ਦੋਵੇਂ ਅੱਖਾਂ ਨਾਂ ਖਾਵੀਂ, ਅਜੇ ਮੈਨੂੰ ਖੁਦਾ ਵੇਖਣ ਦੀ ਆਸ ਹੈ "।

ਕਾਗਾ ਕਰੰਗ ਢੰਡੋਲਿਆ,ਸਗਲਾ ਖਾਇਆ ਮਾਸੁ।।

ਇਹ ਦੁਇ ਨੈਨਾ ਮਤ ਛੂਹਉ ਪਿਰ ਦੇਖਣ ਦੀ ਆਸ।। (1382)

ਗੱਲ ਮਨੁੱਖ ਨੂੰ ਸਮਝਾਉਣੀ ਸੀ, ਹਵਾਲੇ ਅਨੇਕ ਜੀਵਾਂ, ਪਸ਼ੂਆਂ ਪੰਛੀਆਂ, ਕੁੱਤਿਆਂ ਕਾਂਵਾਂ, ਰੁੱਖਾਂ ਬਿਰਖਾਂ, ਪੁਰਾਤਨ ਭਗਤਾਂ, ਦੇਵੀ ਦੇਵਤਿਆਂ ਦੇ ਮਿਲ ਜਾਣਗੇ। ਤਤਸਾਰ ਇਹ ਕਿ ਸਿੱਖ ਕੇਵਲ ਇੱਕ ਅਕਾਲ ਪੁਰਖ ਦਾ ਪੁਜਾਰੀ ਹੈ। ਜੋ ਗੁਰਬਾਣੀ ਵਿਚ ਲਿਖਿਆ ਹੈ, ਸਿੱਖ ਲਈ ਉਹੀ ਸੱਚ ਹੈ। ਦੁਨੀਆਂ ਤੇ ਪੁਜਾਰੀ ਕੀ ਕਹਿੰਦੇ ਹਨ, ਇਸ ਦੀ ਪ੍ਰਵਾਹ ਨਹੀਂ ਹੋਣੀ ਚਾਹੀਦੀ।

ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੇ ਮਨੁ ਹਛਾ ਨ ਹੋਇ।।
ਇਹੁ ਜਗਤੁ ਭਰਮ ਭੁਲਾਇਆ ਵਿਰਲਾ ਬੂਝੈ ਕੋਇ।। (558)
ਤੀਰਥੁ ਹਮਰਾ ਹਰਿ ਕੋ ਨਾਮੁ।। ਗੁਰਿ ਉਪਦੇਸਿਆ ਤਤੁ ਗਿਆਨੁ।। (1142)

ਕਾਸ਼ੀ ਦੀ ਧਰਤੀ ਨੂੰ ਸਦੀਆਂ ਤੋਂ ਪਵਿੱਤਰ ਧਰਤੀ ਹੋਣ ਦਾ ਢੋਲ ਵਜਾਇਆ ਗਿਆ ਸੀ। ਹੋਰ ਤੇ ਹੋਰ ਜੇ ਕੋਈ ਇਨਸਾਨ ਕਾਸ਼ੀ ਵਿਚ ਮਰੇ ਤਾਂ ਸਿੱਧਾ ਸਵਰਗ ਲੋਕ ਵਿਚ ਦਾਖਲ ਹੋਵੇਗਾ। ਮਨ ਮੋਹਣੀਆਂ ਪਰੀਆਂ ਉਸ ਦਾ ਸੁਆਗਤ ਕਰਨਗੀਆਂ। ਸਦਾ ਨਾਚ ਗਾਣੇ ਤੇ ਖੁਸ਼ਬੂਦਾਰ ਸ਼ਰਾਬ ਨਾਲ ਮਦ ਮਸਤ ਹੋਏ ਹੁਸੀਨ ਅਪੱਛਰਾਵਾਂ ਨਾਲ ਰੰਗ ਰਲੀਆਂ ਮਨਾਉਂਦੇ ਰਹੋਗੇ। ਜੇ ਸਵਰਗ ਦਾ ਟਿਕਟ ਛੇਤੀ ਪ੍ਰਾਪਤ ਕਰਨਾ ਚਾਹੁੰਦੇ ਹੋ ਤਾਂ ਆਪਣਾ ਸਾਰਾ ਮਾਲ ਅਸਵਾਬ ਪੁੱਤਰੀ ਪਤਨੀ, ਸਭ ਪੁਜਾਰੀ ਦੇ ਹਵਾਲੇ ਕਰ ਦਿਉ। ਪੁਜਾਰੀ ਜੀ "ਪਵਿਤਰ ਮੰਤਰ" ਪੜ੍ਹਨਗੇ, ਦੋ ਮਜ਼ਦੂਰ ਕਰਵੱਤਰ (ਆਰਾ) ਖਿੱਚਣਗੇ। ਸਰੀਰ ਦੋ ਫਾੜ ਚੀਰਿਆ ਜਾਵੇਗਾ। ਤੁਰੰਤ ਪ੍ਰਾਣ ਪੰਖੇਰੂ ਸਵਰਗ ਧਾਮ ਪੁੱਜ ਜਾਵੇਗਾ। ਬੋਲ ਭੋਲੇ ਨਾਥ ਕੀ ਜੈ।। ਸਦੀਆਂ ਤੋਂ ਹੀ ਗੰਗਾ ਦੇ ਪਾਣੀ ਨੂੰ ਪਵਿੱਤਰ ਹੋਣ ਦੀ ਡੌਂਡੀ ਪਿੱਟੀ ਗਈ। ਜਨਮ ਲੈਣ ਵਕਤ ਬੱਚੇ ਦੇ ਮੂੰਹ ਵਿਚ ਗੰਗਾ ਜਲ ਪਾਉਣਾ, ਪਵਿੱਤਰ ਕਰਮ। ਜੀਵਨ ਬਤੀਤ ਕਰਦਿਆਂ ਕਈ ਪਾਪ ਉਤਾਰਨ ਲਈ ਗੰਗਾ ਤੇ ਇਸ਼ਨਾਨ ਕਰਨਾ। ਬ੍ਰਾਹਮਣਾਂ ਨੂੰ ਮੂੰਹ ਮੰਗਿਆ ਦਾਨ ਦੇਣਾ, ਪੈਸਾ ਸੋਨਾ ਬਸਤਰ, ਗਊਆਂ, ਘੋੜੇ ਤੇ ਜੇ ਹੋ ਸਕੇ ਤਾਂ ਜਵਾਨ ਪਤਨੀ ਬੇਟੀ ਭੀ ਦਾਨ ਕੀਤੀ ਜਾ ਸਕਦੀ ਹੈ। ਉਤਨਾ ਹੀ ਵੱਧ ਫਲ ਮਿਲੇਗਾ। ਫਿਰ ਪ੍ਰਾਣੀ ਦੇ ਮਰੇ ਤੋਂ ਉਸਦੀਆਂ ਹੱਡੀਆਂ ਗੰਗਾ ਘਾਟ ਵਿਚ ਪਾਉਣੀਆਂ, ਬਹੁਤ ਸਾਰਾ ਦਾਨ ਕਰਨਾ। ਮਰਿਆ ਵਿਅਕਤੀ ਸਵਰਗ ਵਿਚ ਪੁੱਜ ਜਾਵੇਗਾ। ਅੰਨੇ ਸ਼ਰਧਾਲੂ ਗੰਗਾ ਕਿਨਾਰੇ ਜਾ ਕੇ ਬੱਚਿਆਂ, ਵੱਡਿਆਂ ਦੇ ਕੇਸ ਕਟਵਾ ਕੇ ਦਾਨ ਕਰਕੇ ਇਸ਼ਨਾਨ ਕਰਨਾ, ਪਵਿੱਤਰ ਕਾਰਜ ਸਮਝਦੇ ਸਨ। ਗੁਰੂ ਨਾਨਕ ਸਾਹਿਬ ਨੂੰ ਪੁੱਛੀਏ ਕੀ ਹੁਕਮ ਕਰਦੇ ਹਨ-

ਮੂੰਡਿ ਮੁੰਡਾਇਐ ਜੇ ਗੁਰੂ ਪਾਈਐ ਹਮ ਗੁਰੂ ਕੀਨੀ ਗੰਗਾਤਾ।।
ਤ੍ਰਿਭਵਣ ਤਾਰਣਹਾਰੁ ਸੁਆਮੀ ਏਕ ਨ ਚੇਤਸਿ ਅੰਧਾਤਾ। (ਮ.੧-155)

ਐ ਮੂਰਖ ਲੋਕੋ ਜੇ ਕੇਸ ਮੁਨਾ ਦੇਣ ਨਾਲ, ਪਰਮੇਸ਼ਰ ਮਿਲਦਾ ਹੋਵੇ ਤਾਂ ਮੈਂ ਗੰਗਾ ਦੇ ਘਾਟ ਤੇ ਜਾ ਕੇ ਕੇਸ ਕਟਵਾ ਦਿਆਂ। ਪਰ ਤਰਲੋਕੀ ਨੂੰ ਤਾਰਣ ਵਾਲਾ ਵਾਹਿਗੁਰੂ ਹੈ ਨਾ ਕਿ ਗੰਗਾ ਦਾ ਪਾਣੀ। ਤੁਸੀਂ ਅਗਿਆਨਤਾ ਵਿਚ ਅੰਨੇ ਲੋਕ ਕੁਰਾਹੇ ਪੈ ਚੁੱਕੇ ਹੋ। ਇੰਨ ਬਿੰਨ ਇਹੀ ਗੱਲ ਅੱਜ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਸਰੋਵਰ ਨਾਲ ਨੱਥੀ ਕਰ ਦਿੱਤੀ ਗਈ ਹੈ। ਅਖੇ ਗੁਰਬਾਣੀ ਦੁਆਰਾ ਸਰੋਵਰ ਦਾ ਪਾਣੀ ਪਵਿੱਤਰ ਬਣ ਗਿਆ। ਇਸੇ ਲਈ ਫਿਰ ਪਾਠ ਹੋ ਰਹੇ ਵਕਤ, ਨਾਰੀਅਲ ਘੜਾ ਲੰਗਰ ਪ੍ਰਸਾਦਿ ਸਾਰੇ ਹੀ ਪਵਿੱਤਰ ਬਣ ਗਏ? ਤਾਂ ਦੱਸੋ ਮਨੁੱਖ ਕਿਉਂ ਪਵਿੱਤਰ ਨਹੀਂ ਹੋ ਰਹੇ, ਉਹਨਾਂ ਦੇ ਅੰਦਰੋਂ ਵਿਕਾਰ ਕਿਉਂ ਨਹੀਂ ਖਤਮ ਹੋ ਰਹੇ? ਗੁਰਬਾਣੀ ਤਾਂ ਸਪੀਕਰਾਂ ਦੀਆਂ ਕੰਨ ਪਾੜਵੀਆਂ ਆਵਾਜਾਂ ਰਾਹੀਂ ਹਰ ਰੋਜ਼ ਸਾਰੇ ਪਿੰਡਾਂ ਸ਼ਹਿਰਾਂ ਵਿਚ ਸੁਣਾਈ ਜਾਂਦੀ ਹੈ, ਕੀ ਸੁਣਨ ਵਾਲੇ ਸਾਰੇ ਪਵਿੱਤਰ ਹੋ ਗਏ? ਰੇਡੀਓ ਤਰੰਗਾਂ ਰਾਹੀਂ ਗੁਰਬਾਣੀ ਹਵਾ ਵਿਚ ਫੈਲ ਜਾਂਦੀ ਹੈ, ਸੈਟੇਲਾਈਟ ਰਾਹੀਂ ਟੀ. ਵੀ. ਰਾਹੀਂ ਦੁਨੀਆਂ ਭਰ ਵਿਚ ਸੁਣਾਈ ਦੇ ਰਹੀ ਹੈ। ਕੀ ਸਾਰੀ ਹਵਾ ਸਾਰੀ ਦੁਨੀਆਂ ਪਵਿੱਤਰ ਹੋ ਗਈ? ਸਭ ਬੁਰਾਈਆਂ ਦੀ ਜੜ੍ਹ ਪੁੱਟੀ ਗਈ? ਪੰਜਾਬ ਦਾ ਸਿੱਖ ਅਖਵਾਉਣ ਵਾਲਾ ਤਬਕਾ 90% ਕੇਸ ਕਟਵਾ ਚੁੱਕਿਆ ਹੈ। ਇਤਨਾ ਕੁ ਲਾਣਾ ਨਸ਼ਿਆਂ ਦੀ ਖੁੱਲੀ ਵਰਤੋਂ ਕਰ ਰਿਹਾ ਹੈ। ਵਹਿਮ ਭਰਮ ਪਾਖੰਡ ਇਹਨਾਂ "ਗੁਰੂ ਪਿਆਰ" ਵਾਲਿਆਂ ਅੰਦਰ ਨਕਾ ਨੱਕ ਭਰੇ ਪਏ ਹਨ। ਅਖੰਡ ਪਾਠਾਂ ਸਪੀਕਰਾਂ ਆਦਿ ਨੇ ਲੋਕਾਂ ਦੇ ਮਨਾਂ ਨੂੰ ਪਵਿੱਤਰ ਕਿਉਂ ਨਹੀਂ ਕੀਤਾ? ਹਾਂ ਬਹੁਤ ਸਾਰੇ ਲੋਕਾਂ ਦਾ ਤੋਰੀ ਫੁਲਕਾ ਗੁਰਬਾਣੀ ਦੀ ਆੜ ਵਿਚ ਖੂਬ ਚਲਦਾ ਆ ਰਿਹਾ ਹੈ।

ਸ਼੍ਰੋਮਣੀ ਕਮੇਟੀ ਦੇ ਸਾਬਕਾ ਸਕੱਤਰ ਗੁਰਬਚਨ ਸਿੰਘ ਬਚਨ ਨੇ ਪੰਜਾਬੀ ਟ੍ਰਿਬਿਊਨ ਮਿਤੀ 18.11.03 ਵਿਚ ਮਲਵੀ ਜੁਬਾਨ ਰਾਹੀਂ ਸਵੀਕਾਰ ਕੀਤਾ ਹੈ ਕਿ "ਸਰੋਵਰ ਦਾ ਪਾਣੀ ਗੰਦਾ ਹੋਣ ਕਰਕੇ ਪਹਿਲਾਂ 1980 ਵਿਚ ਫਿਲਟਰ ਲਗਵਾਏ ਸਨ। ਪਰਦੂਸ਼ਣ ਵਧ ਜਾਣ ਕਾਰਨ ਰਾਵੀ ਦਰਿਆ ਵਿਚ ਬਹੁਤ ਸਾਰੀਆਂ ਫੈਕਟਰੀਆਂ ਦਾ ਮਲਬਾ ਤੇ ਦੂਸ਼ਿਤ ਪਾਣੀ ਸੁੱਟਿਆ ਜਾ ਰਿਹਾ ਹੈ। ਆਬਾਦੀ ਬਹੁਤ ਵਧ ਗਈ, ਮਸ਼ੀਨਰੀ ਬਹੁਤ ਆ ਗਈ। ਇਸ ਲਈ ਫਿਲਟਰ ਲੱਗੇ ਹੋਣ ਦੇ ਬਾਵਜੂਦ ਪਾਣੀ ਸਾਫ ਨਹੀਂ ਹੋ ਸਕਿਆ। ਮਾਹਿਰ ਵਿਅਕਤੀਆਂ ਨੇ ਸਿਫਾਰਸ਼ ਕੀਤੀ ਹੈ ਕਿ ਹੋਰ ਚੰਗੇ ਫਿਲਟਰ ਲਾਏ ਜਾਣ ਵਰਨਾ ਮਹਾਂਮਾਰੀ ਫੈਲ ਸਕਦੀ ਹੈ। ਅਮਰੀਕਾ ਦੇ ਟ੍ਰਾਂਸਪੋਟਰ ਭਰਾਵਾਂ ਨੇ ਵਧੀਆ ਫਿਲਟਰ ਖਰੀਦ ਕੇ ਦਿੱਤੇ ਹਨ ਜੋ ਲਾਏ ਜਾ ਰਹੇ ਹਨ।

ਇਹ ਫਿਲਟਰ ਪਾਣੀ ਸਾਫ ਕਰਨ ਲੱਗ ਪਏ, ਪਰ ਕਾਵਾਂ ਤੋਂ ਹੰਸ ਬਨਣ ਦੀ ਫਰੇਬੀ ਕਹਾਣੀ ਦਾ ਹੁਣ ਕੀ ਕੀਤਾ ਜਾਵੇਗਾ? ਨਵੀਨੀਕਰਨ? ਮਸ਼ੀਨਾਂ ਫਿਲਟਰ ਲਾਏ ਸਰੋਵਰ ਦੀ ਸਫਾਈ ਭੀ ਕਰਾਈ। ਇਸ ਸਰੋਵਰ ਸਫਾਈ ਦੇ ਨਾਟਕ ਵਿਚ ਰਾਜਨੀਤੀ

ਖੇਲੀ ਗਈ। ਐਨ ਚੋਣਾਂ ਦੀ ਤਰੀਕ ਨੇੜੇ ਆਉਣ ਤੇ ਸਾਰਾ ਫਰੇਬ ਕੀਤਾ ਗਿਆ ਤਾਂ ਕਿ ਸਿੱਖਾਂ ਦੀਆਂ ਭਾਵਨਾਵਾਂ ਨੂੰ ਵੋਟ ਵਿਚ ਬਦਲਿਆ ਜਾ ਸਕੇ। ਇਹਨਾਂ ਹੀ ਦਿਨਾਂ ਵਿਚ ਵਾਜਪਾਈ ਤੇ ਅਡਵਾਨੀ ਜੀ ਭੀ ਆ "ਸੇਵਾ" ਵਿਚ ਸ਼ਾਮਲ ਹੋਏ। ਕਿਉਂਕਿ ਪਹਿਲਾਂ ਹੀ ਇਹਨਾਂ ਤੋਂ ਪੁੱਛ ਕੇ ਇਹ ਤਰੀਕਾਂ ਨਿਸਚਿਤ ਕੀਤੀਆਂ ਗਈਆਂ ਸਨ। ਧੰਨ ਸਿੱਖੀ ਧੰਨ ਸੇਵਾ ਤੇ ਧੰਨ ਸਾਡਾ 'ਕਾਲੀ ਲੀਡਰ।

ਗਰੀਬੀ ਕਾਰਨ ਪੰਜਾਬ ਦਾ ਨੌਜਵਾਨ ਦਰ ਦਰ ਭਟਕ ਰਿਹਾ ਹੈ, ਗੁਰਮਤ ਤੋਂ ਸੱਖਣਾ ਹੈ, ਕਿਸਾਨ ਖੁਦਕੁਸ਼ੀਆਂ ਕਰ ਰਹੇ ਹਨ। ਵਾਹ ਮੇਰੀ ਕੌਮ ਦੇ ਮਲਾਹੋ ਬਲਿਹਾਰ! ਤੁਸੀਂ ਸੋਨੇ ਚਾਂਦੀ ਦੇ ਤਸਲੇ, ਕਹੀਆਂ ਨਾਲ "ਕਾਰ ਸੇਵਾ" ਕਰ ਰਹੇ ਹੋ? ਦਰਬਾਰ ਸਾਹਿਬ ਨੂੰ ਸੋਨੇ ਵਿਚ ਮੜ੍ਹ ਰਹੇ ਹੋ? ਦਸ ਕਰੋੜ ਸਿਕਲੀ ਗਿਰ ਤੇ ਵਣਜਾਰਾ ਸਿੱਖ ਰੋਟੀ ਤੋਂ ਆਤੁਰ ਹੈ, ਤਨੋ ਨੰਗਾ ਹੈ, ਪਾਣੀ ਸਿਹਤ ਸਹੂਲਤਾਂ, ਖਾਣਾ, ਪੜ੍ਹਾਈ, ਗੁਰਮਤ ਦੀ ਜਾਣਕਾਰੀ, ਉਹਨਾਂ ਤੱਕ ਕੁਝ ਭੀ ਕਦੇ ਨਹੀਂ ਪਹੁੰਚਿਆ ਤੇ ਤੁਸੀਂ ਗੁਰਦਵਾਰਿਆਂ ਤੇ ਮਾਰਬਲ ਲਗਵਾ ਰਹੇ ਹੋ? "ਏ. ਸੀ. ਫਿਟ ਕਰਵਾ ਰਹੇ ਹੋ? ਰੋਮ ਸੜ ਰਿਹਾ ਹੈ ਨੀਰੋ ਬੰਸਰੀ ਵਜਾ ਰਿਹਾ ਹੈ", ਇਸੇ ਨੂੰ ਨਹੀਂ ਆਖਾਂਗੇ? ਸਿੱਖਾਂ ਦੀ ਮਾਨਸਿਕ ਗਿਰਾਵਟ ਇਥੋਂ ਤੱਕ ਪੁੱਜ ਗਈ ਹੈ ਪਹਿਲੋਂ ਗੰਗਾ ਦਾ ਪਾਣੀ ਘਰਾਂ ਵਿਚ ਸਾਂਭ ਕੇ ਰੱਖਿਆ ਜਾਂਦਾ ਸੀ। ਫਿਰ ਦਰਬਾਰ ਸਾਹਿਬ ਸਰੋਵਰ ਦਾ ਜਲ ਸਾਂਭਿਆ ਜਾਣ ਲੱਗਾ ਤੇ ਹੁਣ ਕਾਰ ਸੇਵਾ ਰਾਹੀਂ ਸਰੋਵਰ ਵਿਚੋਂ ਨਿਕਲੀ ਮਿੱਟੀ ਗਾਰ ਨੂੰ ਘਰਾਂ ਵਿਚ ਸਾਂਭ ਕੇ ਰੱਖਿਆ ਜਾਵੇਗਾ। ਬਹੁਤ ਸਾਰੇ ਸ਼ਰਧਾਲੂ ਮਿੱਟੀ ਘਰਾਂ ਨੂੰ ਲਿਜਾਂਦੇ ਵੇਖੇ ਗਏ ਹਨ। ਕੁਝ ਇੱਕ ਜ਼ਿਆਦਾ ਸ਼ਰਧਾਵਾਨ ਇਸ ਮਿੱਟੀ ਨੂੰ ਪ੍ਰਸਾਦਿ ਸਮਝ ਕੇ ਖਾਂਦੇ ਭੀ ਹੋਣਗੇ। ਸ਼ੀਸ਼ੇ ਦੇ ਮਰਤਬਾਨਾਂ ਵਿਚ ਮਿੱਟੀ ਪਾ ਕੇ ਸੈਲਫਾਂ ਤੇ ਸਜਾਈ ਜਾਵੇਗੀ। ਜੇ ਪਵਿੱਤਰ ਗੁਰਬਾਣੀ ਨੇ, ਗੁਰੂ ਦੀ ਆਤਮਕ ਅਵਾਜ ਨੇ, ਧੁਰ ਕੀ ਬਾਣੀ ਨੇ, ਤੁਹਾਡਾ ਕੁਝ ਨਹੀਂ ਸੰਵਾਰਿਆ ਤਾਂ ਮਿੱਟੀ ਕੀ ਸੰਵਾਰ ਦੇਵੇਗੀ? ਮਿੱਟੀ ਤੇ ਚਰਨਧੂੜ ਜਾਂ ਸਰੋਵਰ ਜਲ, ਇਹੀ ਉੱਤਮ ਹੋ ਗਿਆ? ਗੁਰੂ ਪਿਆਰ ਵਾਲਿਓ ਸੋਚੋ, ਵਿਚਾਰੋ ਗੁਰਬਾਣੀ ਹੀ ਮਹਾਨ ਹੈ। ਇਸੇ ਤੋਂ ਅਗਵਾਈ ਲਉ। ਵਿਕਾਰਾਂ ਨੂੰ ਤਿਆਗੋ ਨੇਕੀ ਵਾਲਾ ਸੁੱਚਾ ਜੀਵਨ ਬਤੀਤ ਕਰੋ। ਇਹੋ ਗੁਰਬਾਣੀ ਦਾ ਹੁਕਮ ਹੈ। ਗੁਰਬਾਣੀ ਨੂੰ ਅਰਥਾਂ ਸਮੇਤ ਪੜ੍ਹਨ ਦੀ ਖੇਚਲ ਕਰੋ।

ਆਪਨੜਾ ਮਨੁ ਵੇਚੀਐ ਸਿਰੁ ਦੀਜੈ ਨਾਲੇ।।
ਗੁਰਮੁਖਿ ਵਸਤੁ ਪਛਾਣੀਐ ਅਪਨਾ ਘਰੁ ਭਾਲੇ।। (420)
ਗੁਰ ਕੀ ਸੇਵਾ ਸੋ ਕਰੇ ਜਿਸੁ ਆਪਿ ਕਰਾਏ।।
ਨਾਨਕ ਸਿਰੁ ਦੇ ਛੂਟੀਐ ਦਰਗਹ ਪਤਿ ਪਾਏ।। (421)



# *ਮੰਗਲ ਕਿ ਮੰਤਰ?

ਜਿਨ੍ਹਾਂ ਯੋਰਪੀਨ ਦੇਸ਼ਾਂ ਵਿਚ ਅਸੀਂ ਰਹਿ ਰਹੇ ਹਾਂ, ਇਹਨਾਂ ਦੇਸ਼ਾਂ ਵਿਚ ਲਿਖਣ ਬੋਲਣ, ਵਿਚਾਰ ਪ੍ਰਗਟ ਕਰਨ ਦੀ ਮੁਕੰਮਲ ਅਜ਼ਾਦੀ ਹੈ। ਬਰਤਾਨੀਆਂ ਦੀ ਪਾਰਲੀਮੈਂਟ ਵਿਚ ਸਭਾ ਦੇ ਸਪੀਕਰ ਦੀ ਕੁਰਸੀ ਤੋਂ ਉੱਪਰ ਇਹ ਅੱਖਰ ਲਿਖੇ ਹੋਏ ਹਨ– "ਭਾਵੇਂ ਮੈਂ ਤੁਹਾਡੇ ਵਿਚਾਰਾਂ ਨਾਲ ਸਹਿਮਤ ਨਾ ਭੀ ਹੋਵਾਂ, ਪਰ ਮੈਂ ਤੁਹਾਨੂੰ ਬੋਲਣ, ਵਿਚਾਰ ਪ੍ਰਗਟ ਕਰਨ ਦੀ ਪੂਰੀ ਅਜ਼ਾਦੀ ਦਿਆਂਗਾ"। ਇੱਕ ਸਮਾਂ ਸੀ ਬ੍ਰਾਹਮਣ ਨੇ ਧਰਮ ਦੇ ਨਾਮ ਤੇ ਰੱਜ ਕੇ ਝੂਠ ਬੋਲਿਆ, ਕਾਲਪਨਿਕ ਕਥਾਵਾਂ ਵਾਲੇ ਗ੍ਰੰਥਾਂ ਤੇ ਧਰਮ ਦਾ ਲੇਬਲ ਲਾ ਦਿੱਤਾ। ਧਰਮ ਦੇ ਨਾਮ ਤੇ ਲੋਕਾਂ ਨੂੰ ਸਦੀਆਂ ਤੋਂ ਲੁੱਟ ਕੇ ਖਾਧਾ ਤੇ ਕੁਰਾਹੇ ਭੀ ਪਾਇਆ। ਜਾਤ ਪਾਤੀ ਵੰਡੀਆਂ ਧਰਮ ਦੇ ਨਾਮ ਤੇ ਪਾਈਆਂ। ਔਰਤ ਨੂੰ ਸਾਰੇ ਹੱਕਾਂ ਤੋਂ ਵਾਂਝੀ ਕਰ ਦਿੱਤਾ ਗਿਆ, ਧਰਮ ਦੇ ਨਾਮ ਤੇ। ਇਸਤਰੀ ਨੂੰ ਪਤੀ ਦੇ ਮਰਨ ਤੇ, ਉਸ ਨੇ ਨਾਲ ਚਿਖਾ ਵਿਚ ਸੜਨ ਤੇ ਮਜਬੂਰ ਕੀਤਾ ਗਿਆ, ਮਨੁਖਾਂ ਦੀ ਬਲੀ ਦਿੱਤੀ ਗਈ ....ਸਭ ਧਰਮ ਦੇ ਨਾਮ ਤੇ। ਉਪਰੋਂ ਸਿਤਮ ਜਰੀਫੀ ਇਹ ਪਈ ਇਸ ਇਨਸਾਨੀਅਤ ਤੋਂ ਗਿਰੇ ਹੋਏ ਪਾਪ ਕਰਮ ਦੇ ਵਿਰੁੱਧ ਕਿਸੇ ਨੂੰ ਜਬਾਨ ਖੋਹਲਣ ਦੀ ਭੀ ਆਗਿਆ ਨਹੀਂ ਸੀ। ਬਗਾਵਤ ਕਰਨ ਵਾਲੇ ਨੂੰ, ਕੋਹ ਕੋਹ ਕੇ ਕਤਲ ਕਰ ਦਿੱਤਾ ਜਾਂਦਾ ਸੀ, ਧਰਮ ਦੇ ਨਾਮ ਤੇ। ਬ੍ਰਾਹਮਣ ਦੀਆਂ ਇਹਨਾਂ ਮੰਦ ਬਿਰਤੀਆਂ ਕਾਰਨ ਭਾਰਤ ਸੋਨ ਚਿੜੀ, ਦੁਨੀਆਂ ਦੇ ਹਮਲਾਵਰਾਂ ਨੇ ਪੈਰਾਂ ਵਿਚ ਰੋਲ ਦਿੱਤੀ। ਇਥੇ ਜਹਾਲਤ ਆਉਣ ਦਾ ਕਾਰਨ ਸੀ ਕਿ ਵਿਕਾਸ ਦੇ ਸਾਰੇ ਰਾਹ ਪੁਜਾਰੀ ਨੇ ਅਪਣੀ ਨਿੱਜੀ ਐਸ਼ ਪ੍ਰਸਤੀ ਵਾਸਤੇ ਰਾਖਵੇਂ ਰੱਖ ਲਏ।

ਭਾਵੇਂ ਬ੍ਰਾਹਮਣੀ ਵਿਚਾਰਾਂ ਦੀ ਰਹਿੰਦ ਖੂੰਹਦ ਅਜੇ ਬਥੇਰੀ ਬਾਕੀ ਹੈ, ਪਰ ਇਹ ਭੀ ਸੱਚ ਹੈ ਕਿ ਅੱਜ ਖੁੱਲ੍ਹ ਕੇ ਬ੍ਰਾਹਮਣੀ ਕਰੂਰਤਾ ਵਿਰੁੱਧ ਅਵਾਜ਼ ਉਠਾਈ ਜਾ ਸਕਦੀ

* ਇਹ ਲੇਖ ਇੰਗਲੈਂਡ ਦੌਰੇ ਵਕਤ ਲਿਖ ਕੇ ਉਥੋਂ ਦੇ ਅਖਬਾਰਾਂ ਲਈ ਭੇਜਿਆ ਗਿਆ ਸੀ ਜੋ ਛਾਪਿਆ ਨਹੀਂ ਗਿਆ। – ਲੇਖਕ

ਹੈ। ਇਧਰ ਖਾਲਸਾ ਪੰਥ ਦੇ ਬਾਨੀ ਸਤਿਗੁਰੂ ਨਾਨਕ ਸਾਹਿਬ ਜੀ ਨੇ ਹਰੇਕ ਕਿਸਮ ਦੇ ਪਾਖੰਡ ਵਿਰੁੱਧ ਜੋਰਦਾਰ ਆਵਾਜ ਬੁਲੰਦ ਕੀਤੀ। ਜੀਵਨ ਕੌਤਕਾਂ ਦੁਆਰਾ, ਤੇ ਆਪਣੇ ਗੁਰਬਾਣੀ ਰੂਪੀ ਅਮੁੱਲੇ ਉਪਦੇਸ਼ਾਂ ਰਾਹੀਂ, ਥਾਂ ਥਾਂ ਪਾਖੰਡ ਕਰਮ ਦੇ ਪਰਖਚੇ ਉਡਾਏ। ਹਾਲਾਤ ਦਾ ਦੁਖਦਾਈ ਪੱਖ ਇਹ ਹੈ ਕਿ ਸਿੱਖੀ ਸਰੂਪ ਧਾਰਨ ਕਰਕੇ ਅਣਗਿਣਤ ਬ੍ਰਾਹਮਣੀ ਸੋਚ ਵਾਲੇ ਵਿਅਕਤੀ, ਗੁਰਦੁਆਰਿਆਂ ਤੇ ਕਾਬਜ ਹੋ ਚੁਕੇ ਹੋਏ ਹਨ। ਜਿਨ੍ਹਾਂ ਨੂੰ ਗੁਰਬਾਣੀ ਦੀ ਕੋਈ ਸੋਝੀ ਨਹੀਂ, ਇਤਿਹਾਸ ਦੀ ਵਾਕਫੀ ਨਹੀਂ, ਸਿੱਖ ਰਹਿਤ ਮਰਿਆਦਾ ਬਾਰੇ ਪਤਾ ਨਹੀਂ, ਅਰਦਾਸ ਤੱਕ ਕਰਨੀ ਆਉਂਦੀ ਨਹੀਂ, ਉਹ ਲੋਕ ਗੁਰਦਵਾਰਿਆਂ ਦੇ (ਸਾਰੇ ਇੱਕੋ ਜਿਹੇ ਨਹੀਂ ਹਨ) "ਮਾਲਕ" ਜਾਂ ਕਰਤਾ ਧਰਤਾ ਹਨ। ਰਹਿੰਦੀ ਕਸਰ ਪੂਰੀ ਕਰ ਦਿੱਤੀ ਡੇਰੇਦਾਰੀ, ਸਿਸਟਮ ਵਿਚ ਪਲੇ, ਅਧਪੜ੍ਹੇ, ਪ੍ਰਚਾਰਕਾਂ ਨੇ। ਹਰ ਬ੍ਰਾਹਮਣੀ ਕਰਮ ਕਾਂਡ, ਬਿਨਾ ਕਿਸੇ ਦਲੀਲ ਤੋਂ, ਹਿੱਕ ਦੇ ਤਾਣ, ਗੁਰਮਤ ਦਾ ਲੇਬਲ ਚਿਪਕਾ ਕੇ, ਸਿੱਖ ਸਮਾਜ ਵਿਚ ਪ੍ਰਚੱਲਤ ਕਰਾਉਣ ਲਈ ਅੱਡੀ ਚੋਟੀ ਦਾ ਜ਼ੋਰ ਲਾਇਆ ਹੋਇਆ ਹੈ। ਅੱਜ ਦੇ ਲੇਖ ਵਿਚ ਕੇਵਲ "ਮੂਲ ਮੰਤਰ" ਬਾਰੇ ਦਲੀਲਾਂ ਤੇ ਸਬੂਤਾਂ ਸਹਿਤ ਵਿਚਾਰ ਕੀਤੀ ਜਾਵੇਗੀ।

ਪਹਿਲੀ ਗੱਲ ਇਹ ਕਿ ਇਸ ਦਾ ਨਾਮ ਕਿਸੇ ਭੀ ਪੁਰਾਤਨ ਗ੍ਰੰਥ ਵਿਚ ਜਾਂ ਭਾਈ ਸਾਹਿਬ ਗੁਰਦਾਸ ਜੀ ਦੀ ਰਚਨਾ ਵਿਚ "ਮੂਲ ਮੰਤਰ ਨਹੀਂ ਹੈ"। ਇਸ ਨੂੰ "ਮੰਗਲ" ਜਾਂ ਮੰਗਲਾ ਕਰਨ" ਆਖਿਆ ਗਿਆ ਹੈ। ਇਹ ਗੁਰਬਾਣੀ ਦੇ ਉਪਦੇਸ਼ ਤੋਂ ਪਹਿਲਾਂ, ਸੰਖੇਪ ਰੂਪ ਵਿਚ ਪ੍ਰਮਾਤਮਾ ਦਾ ਅਤੀ ਸੰਕੋਚਵਾਂ ਸ਼ਬਦ ਚਿੱਤਰ ਹੈ। ਇਸ ਵਿਚ ਉਪਦੇਸ਼ ਨਹੀਂ ਦਿੱਤਾ ਗਿਆ, ਸਿਰਫ ਅਕਾਲ ਪੁਰਖ ਦੀ ਹਸਤੀ ਬਾਰੇ ਭਾਵਪੂਰਤ ਸੰਖੇਪ ਜਾਣਕਾਰੀ ਦਿੱਤੀ ਗਈ ਹੈ। ਇਸ ਦਾ ਮੂਲ ਪਾਠ ਇਹ ਹੈ –

ੴ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।। ਇਸ ਤੋਂ ਅੱਗੇ ਸਿਰਲੇਖ ਹੈ।। ਜਪੁ।। ਉਸ ਤੋਂ ਅੱਗੇ ਹੈ ਜਪੁਜੀ ਸਾਹਿਬ ਦੇ ਆਰੰਭ ਦਾ ਇੱਕ ਸਲੋਕ – "ਆਦਿ ਸਚੁ ਜੁਗਾਦਿ ਸਚੁ।। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।।੧।। ਹੁਣ ਇੱਕ ਇੱਕ ਨੁਕਤੇ ਨੂੰ ਗੌਰ ਨਾਲ ਵਿਚਾਰਨਾ। ਉਪਰ ਵਰਣਿਤ "ਮੰਗਲ" ਗੁਰੂ ਗ੍ਰੰਥ ਸਾਹਿਬ ਜੀ ਵਿਚ 33 (ਤੇਤੀ) ਵਾਰੀ ਆਇਆ ਹੈ। ਕਿਸੇ ਇੱਕ ਥਾਵੇਂ ਭੀ ਨਾਲ "ਆਦਿ ਸਚੁ "....ਵਾਲਾ ਸਲੋਕ ਨਹੀਂ ਹੈ। ਪਾਵਨ ਬਾਣੀ ਵਿਚ ਹੋਰ ਸੰਖੇਪ ਰੂਪ ਵਿਚ ਇਹੀ "ਮੰਗਲ" ਅੱਠ ਵਾਰੀ ਆਇਆ ਹੈ, ਪਰ ਕਿਤੇ ਭੀ ਆਦਿ ਸਚੁ ...ਵਾਲਾ ਸਲੋਕ ਨਾਲ ਨਹੀਂ ਹੈ। ਇਹ ਮੰਗਲ ਬਾਕੀ ਪਾਵਨ ਬਾਣੀ ਵਿਚ ਪੰਜ ਸੌ ਛੱਬੀ (526) ਵਾਰੀ ਵਰਤਿਆ ਗਿਆ ਹੈ, ਪਰ ਕਿਸੇ ਇੱਕ ਥਾਵੇਂ

ਭੀ ਨਾਲ ਆਦਿ ਸਚੁ ...ਵਾਲਾ ਸਲੋਕ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਜੀ ਵਿਚ ਮੰਗਲਾਂ ਦੀ ਵਰਤੋਂ ਅਲੱਗ ਅਲੱਗ ਰੂਪਾਂ ਵਿਚ, ਪੰਜ ਸੌ ਸਤਾਹਠ ਵਾਰੀ ਹੋਈ ਹੈ। ਕਿਸੇ ਥਾਂ ਭੀ ਨਾਲ ਆਦਿ ਸਚੁ .....ਵਾਲਾ ਸਲੋਕ ਲਿਖਿਆ ਨਹੀਂ ਮਿਲਦਾ। ਜਿੱਥੋਂ ਇੱਕ ਵਾਰੀ ਲਿਖਿਆ ਵੇਖ ਕੇ, ਹਿੱਕ ਦੇ ਤਾਣ ਨਾਲ, ਨੱਥੀ ਕਰਨ ਦੀ ਕੁਚੇਸ਼ਟਾ ਕੀਤੀ ਗਈ ਹੈ, ਉਥੋਂ ਦੀ ਲਿਖਤੀ ਬਣਤਰ ਵੇਖੋ - (ਮੰਗਲ ਤੋਂ ਬਾਦ) ।। ਜਪੁ।।

ਇਹ "ਜਪੁ" ਕੀ ਸੰਕੇਤ ਕਰਦਾ ਹੈ? ਕਿ ਅਗੋਂ ਜਪੁ ਬਾਣੀ ਸ਼ੁਰੂ ਹੋ ਰਹੀ ਹੈ। ਇਹ ਜਪੁ ਬਾਣੀ ਦਾ ਸਿਰਲੇਖ ਹੈ, ਨਹੀਂ ਤਾਂ ਜਪੁ ਬਾਣੀ ਦਾ ਸਿਰਲੇਖ ਹੀ ਨਹੀਂ ਲਭੇਗਾ। ਕਿਵੇਂ ਪਤਾ ਲੱਗੇਗਾ ਕਿ ਇਸ ਬਾਣੀ ਦਾ ਨਾਮ ਕੀ ਹੈ?

ਅੱਗੋਂ ਆਦਿ ਸਚੁ ...ਵਾਲਾ ਸ਼ਲੋਕ ਲਿਖ ਕੇ ਨਾਨਕ ਹੋਸੀ ਭੀ ਸਚੁ ਤੋਂ ਬਾਦ "।।੧।। ਦੋਵੇਂ ਬੰਨੇ ਦੋ ਦੋ ਡੰਡੀਆਂ ਤੇ ਵਿਚਕਾਰ "ਏਕਾ" ਪਾਇਆ ਹੋਇਆ ਹੈ। ਮਤਲਬ ਕਿ ਇਹ ਇੱਕ "।। ੧।।" ਸਲੋਕ ਹੈ। ਇਸ ਤੋਂ ਅੱਗੇ ਪਉੜੀਵਾਰ ਜਪੁ ਬਾਣੀ ਸ਼ੁਰੂ ਹੁੰਦੀ ਹੈ- ਸੋਚੈ ਸੋਚਿ ਨ ਹੋਵਈ .....ਪਉੜੀ ਦੀ ਸੰਪੂਰਣਤਾ "ਨਾਨਕ ਲਿਖਿਆ ਨਾਲਿ" ਤੇ ਹੁੰਦੀ ਹੈ। ਪਉੜੀ ਦੇ ਸੰਪੂਰਣ ਹੁੰਦਿਆਂ ਹੀ ਗਿਣਤੀ ਅੰਕ।। ੧।। ਪਾਇਆ ਗਿਆ ਹੈ। ਇਸ ਤੋਂ ਸਾਫ ਪ੍ਰਗਟ ਹੈ ਪਹਿਲਾਂ "।। ੧।।" ਗਿਣਤੀ ਆਈ ਸੀ ਇੱਕ ਸਲੋਕ ਵਾਸਤੇ। ਦੂਜੀ ਵਾਰੀ "।। ੧।।" ਇੱਕ ਗਿਣਤੀ ਆਈ ਨੰਬਰ ਇੱਕ ਪਉੜੀ ਵਾਸਤੇ। ਮੰਗਲ ਵਾਸਤੇ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਕਿਤੇ ਗਿਣਤੀ ਨਹੀਂ ਹੈ। ਅੱਗੋਂ ਪਉੜੀਆਂ ਦੀ ਗਿਣਤੀ (38) ਅਠੱਤੀ ਤੱਕ ਚਲਦੀ ਹੈ। ਅਖੀਰ ਵਿਚ ਫਿਰ "ਕੇਤੀ ਛੁਟੀ ਨਾਲਿ" ਤੋਂ ਬਾਦ "।। ੧।।" ਇੱਕ ਗਿਣਤੀ ਪਾਈ ਗਈ ਹੈ, ਕਿ ਇਹ ਇੱਕ ਸਲੋਕ ਹੈ। ਕੁਲ ਪੰਜ ਸੌ ਸਤਾਹਠ ਵਾਰੀ ਮੰਗਲ ਦੀ ਵਰਤੋਂ ਕਰਦਿਆਂ, ਸਤਿਗੁਰੂ ਨਾਲ "ਆਦਿ ਸਚੁ ...ਲਿਖਣਾ ਭੁੱਲਦੇ ਗਏ? ਕੀ ਉਹਨਾਂ ਕੋਲ ਲਿਖਣ ਦੀ ਵਿਹਲ ਨਹੀਂ ਸੀ? ਜਾਂ ਕੀ ਉਹਨਾਂ ਕੋਲੋਂ ਸਿਆਹੀ ਕਾਗਜ਼ ਦੀ ਕਮੀ ਆ ਗਈ ਸੀ? ਜਾਂ ਕੀ ਉਹ ਸਿੱਖ ਪੰਥ ਨੂੰ ਦੁਬਿਧਾ ਵਿਚ ਪਾਉਣਾ ਚਾਹੁੰਦੇ ਸਨ? ਜੀ ਨਹੀਂ ! ਮੇਰੇ ਸਤਿਗੁਰੂ ਪਾਕ ਜੀਵਨ ਵਾਲੇ, ਦੂਰ ਅੰਦੇਸ਼ ਹਰ ਤਰ੍ਹਾਂ ਦੀਆਂ ਕਮੀਆਂ ਤੋਂ ਰਹਿਤ, ਰੱਬੀ ਗੁਣਾਂ ਨਾਲ ਭਰਪੂਰ ਸਨ। ਜੋ ਉਹਨਾਂ ਲਿਖਿਆ ਹੈ ਉਸ ਨੂੰ ਇੰਨ ਬਿੰਨ ਸਵੀਕਾਰ ਕਰਨਾ ਹੀ ਗੁਰਮਤ ਹੈ, ਆਪਣੀ ਅਲਪ ਬੁੱਧੀ ਸਤਿਗੁਰੂ ਜੀ ਤੇ ਥੋਪਣੀ ਮਨਮੁਖਤਾਈ ਹੈ। ਪੰਜ ਸੌ ਛਿਆਹਠ ਵਾਰੀ ਮੰਗਲ ਦਾ ਜੋ ਸਰੂਪ ਗੁਰਦੇਵ ਜੀ ਨੇ ਤਿਆਰ ਕੀਤਾ ਹੈ, ਇਹ "ਬਹੁਤੀ ਅਕਲ ਵਾਲੇ" ਪ੍ਰਵਾਨ ਨਹੀਂ ਕਰਦੇ। ਪਰ ਇੱਕ ਵਾਰੀ ਜਪੁਜੀ ਦੀ ਸ਼ੁਰੂਆਤ ਵੇਲੇ ਲਿਖਿਆ ਸਲੋਕ, ਬਿਨਾਂ ਕਿਸੇ ਤਰਕ ਮੰਗਲ ਨਾਲ

ਨੱਥੀ ਕਰ ਰਹੇ ਹਨ। "ਸਤਿਗੁਰੂ ਜੀ ਨਾਲੋਂ ਜ਼ਿਆਦਾ ਸਿਆਣੇ ..."? ਸੋਚੋ!

ਕੀ ਆਦਿ ਸਚੁ ...ਵਾਲਾ ਸਲੋਕ ਹੋਣ ਬਾਰੇ, ਕੋਈ ਗੁਰਬਾਣੀ ਵਿਚੋਂ ਪ੍ਰਮਾਣ ਮਿਲਦੇ ਹਨ? ਜੀ ਹਾਂ! ਸੁਖਮਨੀ ਸਾਹਿਬ ਜੀ ਦੀ ਸਤਾਰਵੀਂ ਅਸ਼ਟਪਦੀ ਤੋਂ ਪਹਿਲਾਂ, ਇਹੀ ਸਲੋਕ ਲਿਖਿਆ ਹੋਇਆ ਹੈ, ਹਰ ਕੋਈ ਆਪਣੀਆਂ ਅੱਖਾਂ ਨਾਲ ਵੇਖ ਸਕਦਾ ਹੈ। ਇਬਾਰਤ ਹੈ - ਸਲੋਕੁ।। ਆਦਿ ਸਚੁ ਜੁਗਾਦਿ ਸਚੁ।। ਹੈ ਭਿ ਸਚੁ ਨਾਨਕ ਹੋਸੀ ਭਿ ਸਚੁ।। ਭੱਬੇ (ਭ) ਅੱਖਰ ਨੂੰ ਜਪੁਜੀ ਨਾਲ ਸਬੰਧਤ ਸਲੋਕ ਵਿਚ ਬਿਹਾਰੀ (ੀ) ਲੱਗੀ ਹੋਈ ਹੈ। ਜਦੋਂ ਕਿ ਸੁਖਮਨੀ ਸਾਹਿਬ ਵਿਚ ਭੱਬੇ (ਭ) ਅੱਖਰ ਨੂੰ ਸਿਹਾਰੀ (ਿ) ਲੱਗੀ ਹੋਈ ਹੈ। ਬਾਕੀ ਲਿਖਤੀ ਅੱਖਰਾਂ ਲਗਾਂ ਵਿਚ ਕੋਈ ਫਰਕ ਨਹੀਂ ਹੈ। ਇਸ ਦੇ ਅਰਥਾਂ ਵਿਚ ਭੀ ਕੋਈ ਅੰਤਰ ਨਹੀਂ ਹੈ। ਇਸ ਤਰ੍ਹਾਂ ਤਾਂ ਸੋਦਰੁ ...ਵਾਲੀ ਪਉੜੀ, ਜਪੁ ਬਾਣੀ ਵਿਚ ਵਖਰੇ ਤਰੀਕੇ ਲਿਖੀ ਹੈ, ਇਹੀ ਪਉੜੀ ਸੋਦਰੁ ਰਹਿਰਾਸ ਵਿਚ ਹੋਰ ਢੰਗ ਨਾਲ ਲਿਖੀ ਹੈ। ਪਰ ਇਸ ਪਉੜੀ ਦੀ ਮੂਲ ਭਾਵਨਾ, ਅਰਥ ਵਿਚਾਰਾਂ ਵਿਚ ਕੋਈ ਅੰਤਰ ਨਹੀਂ ਹੈ। ਪਰ ਇਥੇ ਤਾਂ ਪੰਚਮ ਗੁਰਦੇਵ ਜੀ ਨੇ ਭੁਲੇਖਾ ਰਹਿਣ ਹੀ ਨਹੀਂ ਦਿੱਤਾ, ਸਾਫ ਲਿਖ ਦਿੱਤਾ "-ਸਲੋਕੁ।। ਆਦਿ ਸਚੁ ਜੁਗਾਦਿ ਸਚੁ "।।...ਹੁਣ ਜੇ ਕੋਈ ਅੱਖਾਂ ਤੇ ਪੱਟੀ ਬੰਨ ਕੇ ਆਖੀ ਜਾਵੇ ਤੁਸੀਂ ਸਾਰੇ ਗਲਤ ਹੋ, ਜੇ ਮੈਨੂੰ ਸੂਰਜ ਨਹੀਂ ਦਿੱਸਦਾ ਤਾਂ ਤੁਹਾਨੂੰ ਭੀ ਨਹੀਂ ਦਿਸਣਾ ਚਾਹੀਦਾ। ਪਰ ਸਾਰੀ ਦੁਨੀਆਂ ਨੂੰ ਅੱਖਾਂ ਤੇ ਪੱਟੀ ਬੰਨਣ ਦੀ ਕੋਈ ਮਜਬੂਰੀ ਨਹੀਂ ਹੈ। ਇਸ ਲਈ ਜੋ ਦਿਸਣਾ ਚਾਹੀਦਾ ਹੈ ਉਹ ਚੰਗੀ ਤਰ੍ਹਾਂ ਦਿੱਸ ਰਿਹਾ ਹੈ। ਅਜਿਹੇ ਲੋਕਾਂ ਦੇ ਪਿੱਛੇ ਕਦੀ "ਅੱਖਾਂ ਵਾਲੇ" ਨਹੀਂ ਟੁਰਿਆ ਕਰਦੇ।

ਕੁਝ ਵਿਅਕਤੀਆਂ/ਜਥੇਬੰਦੀਆਂ ਵੱਲੋਂ ਹਲਕੇ ਮੇਲ ਦੀ ਦਲੀਲ ਦਿੱਤੀ ਜਾਂਦੀ ਹੈ ਕਿ ਬਾਬਾ ਦੀਪ ਸਿੰਘ ਦੇ ਚੱਕਰ ਉਪਰ ਮੰਗਲ ਦੇ ਨਾਲ "ਆਦਿ ਸਚੁ ...." ਭੀ ਲਿਖਿਆ ਮਿਲਦਾ ਹੈ, ਇਸ ਲਈ "ਹੋਸੀ ਭੀ ਸਚੁ" ਤੱਕ ਹੀ ਮੰਗਲ ਹੈ। ਪਰ ਯਾਦ ਰੱਖਣਾ, ਸਾਡਾ ਗੁਰੂ ਗ੍ਰੰਥ ਸਾਹਿਬ ਹੈ, ਬਾਬਾ ਦੀਪ ਸਿੰਘ ਦਾ ਚਕਰ ਗੁਰੂ ਨਹੀਂ ਹੈ। ਬਾਬਾ ਦੀਪ ਸਿੰਘ ਇੱਕ ਸਿੱਖ ਸੀ ਗੁਰੂ ਨਹੀਂ ਸੀ। ਨਾਲੇ ਉਸ ਚਕਰ ਉਪਰ ਤਾਂ ਜਪੁਜੀ ਦੀਆਂ ਕੇਵਲ ਇੱਕੀ (21) ਪਉੜੀਆਂ ਉੱਕਰੀਆਂ/ਲਿਖੀਆਂ ਹੋਈਆਂ ਹਨ। ਕੀ ਜਪੁਜੀ ਦੀਆਂ ਅਠੱਤੀ (38) ਪਉੜੀਆਂ ਨਾ ਮੰਨ ਕੇ ਇੱਕੀ ਪਉੜੀਆਂ ਹੀ ਮੰਨ ਲਈਏ? ਗੁਰੂ ਕੀ ਪਵਿੱਤਰ ਰਚਨਾ ਗੁਰੂ ਗ੍ਰੰਥ ਸਾਹਿਬ ਜੀ ਨਾਲੋਂ ਬਾਬਾ ਜੀ ਦਾ ਚਕਰ ਜ਼ਿਆਦਾ ਵਿਸ਼ਵਾਸ਼ ਯੋਗ ਹੋਇਆ? ਇਸੇ ਤਰ੍ਹਾਂ ਦਰਬਾਰ ਸਾਹਿਬ ਵਿਚ ਦਾਖਲ ਹੋਣ ਵਕਤ, ਮੰਗਲ ਤੋਂ ਬਾਦ ਨਾਲ "ਆਦਿ ਸਚੁ"... ਵਾਲਾ ਸਲੋਕ ਭੀ ਲਿਖਿਆ ਹੋਇਆ ਮਿਲਦਾ ਹੈ। ਇਸ ਦੀ ਦਲੀਲ ਭੀ ਵਿਅਕਤੀ/ਜਥੇਬੰਦੀਆਂ ਦਿੰਦੀਆਂ ਹਨ। ਪਰ ਵੀਰੋ

ਦਰਬਾਰ ਸਾਹਿਬ ਦੀਆਂ ਕੰਧਾਂ ਤੇ ਹੋਰ ਬਹੁਤ ਕੁਝ ਲਿਖਿਆ ਹੋਇਆ ਹੈ। ਕਿਤੋਂ ਕੋਈ ਸ਼ਬਦ ਕਿਤੋਂ ਕੋਈ ਪਉੜੀ ...। ਪੰਛੀਆਂ ਪਸ਼ੂਆਂ ਦੀਆਂ ਤਸਵੀਰਾਂ ਭੀ ਵਾਹੀਆਂ ਹੋਈਆਂ ਹਨ, ਉਹਨਾਂ ਬਾਰੇ ਕੀ ਵਿਚਾਰ ਹੈ? ਕੰਧਾਂ ਤੇ ਲਿਖਿਆ ਗੁਰੂ ਪਦਵੀ ਨੂੰ ਪ੍ਰਾਪਤ ਨਹੀਂ ਹੈ।

ਸ੍ਰੀ ਅਕਾਲ ਤਖਤ ਸਾਹਿਬ ਦੇ ਅੰਦਰ, ਕੰਧਾਂ ਤੇ ਪੱਕੇ ਰੰਗਾਂ ਦੁਆਰਾ ਮਹਾਂਭਾਰਤ ਤੇ ਰਾਮਾਇਣ ਦੀਆਂ ਕਹਾਣੀਆਂ ਨੂੰ ਦਰਸਾਉਣ ਵਾਲੇ, ਅਨੇਕ ਚਿੱਤਰ ਬਣੇ ਹੋਏ ਸਨ। ਜੋ ਕਿ ਸਾਕਾ ਨੀਲਾ ਤਾਰਾ ਵੇਲੇ ਅਕਾਲ ਤਖਤ ਸਾਹਿਬ ਢਹਿ ਜਾਣ ਤੇ ਖਤਮ ਹੋ ਗਏ। ਸੰਨ 1906 ਤੱਕ ਦਰਬਾਰ ਸਾਹਿਬ ਦੀਆਂ ਪ੍ਰਕਰਮਾ ਵਿਚ, ਹਿੰਦੂ ਦੇਵੀਆਂ ਦੇਵਤਿਆਂ ਦੀਆਂ ਪੱਥਰ ਮੂਰਤੀਆਂ ਦੀ ਸ਼ਰੇਆਮ ਪੂਜਾ ਹੁੰਦੀ ਸੀ। ਸਤਿਕਾਰਤ ਹਸਤੀ ਭਾਈ ਕਾਹਨ ਸਿੰਘ ਜੀ ਨਾਭਾ ਨੇ, ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਤੋਂ ਆਗਿਆ ਲੈ ਕੇ, ਪੁਲਿਸ ਫੋਰਸ ਲਿਆ ਕੇ ਇਹ ਬੁੱਤ ਬਾਹਰ ਸੁਟਵਾਏ ਸਨ। ਜੇ ਕੋਈ ਲੋੜੀਂਦਾ ਸਬੂਤ ਕਿਸੇ ਕਾਰਨ ਗੁਰੂ ਗ੍ਰੰਥ ਸਾਹਿਬ ਵਿਚੋਂ ਨਾ ਮਿਲੇ ਤਾਂ ਭਾਈ ਗੁਰਦਾਸ ਜੀ ਤੋਂ ਪੁੱਛੀਏ, ਭਾਈ ਨੰਦ ਲਾਲ ਜੀ ਤੋਂ ਪੁੱਛੀਏ, ਇਹ ਪੰਥ ਪ੍ਰਵਾਣਿਤ ਵਿਦਵਾਨ ਹਨ। ਇਹਨਾਂ ਤੋਂ ਬਾਦ "ਸਿੱਖ ਰਹਿਤ ਮਰਿਆਦਾ, ਜੋ ਪੰਥ ਪ੍ਰਵਾਣਿਤ, ਅਕਾਲ ਤਖਤ ਸਾਹਿਬ ਵੱਲੋਂ ਪ੍ਰਵਾਣਿਤ ਹੈ, ਉਸ ਤੋਂ ਪੁੱਛੀਏ। ਫਿਰ ਕੋਈ ਸ਼ੰਕਾ ਨਹੀਂ ਰਹੇਗੀ। ਵੈਸੇ ਗੁਰੂ ਗ੍ਰੰਥ ਸਾਹਿਬ ਵਿਚੋਂ ਸਭ ਕੁਝ ਪ੍ਰਾਪਤ ਹੈ, ਫਿਰ ਬਾਹਰ ਕਿਉਂ ਭਟਕੀਏ? ਗੁਰੂ ਗ੍ਰੰਥ ਸਾਹਿਬ ਮੁਤਾਬਕ ਮੰਗਲ ਦਾ ਸਹੀ ਸਰੂਪ ਇਹ ਹੈ–

> ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ,
> ਅਜੂਨੀ ਸੈਭੰ ਗੁਰ ਪ੍ਰਸਾਦਿ।।
> ਅੱਗੇ ਜਪੁਜੀ ਦਾ ਸਿਰਲੇਖ ਹੈ।।ਜਪੁ।। ਅੱਗੇ ਸਲੋਕ ਹੈ–
> ਆਦਿ ਸਚੁ ਜੁਗਾਦਿ ਸਚੁ।। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।।੧।।

ਜੋ ਵਿਅਕਤੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਵੀਕਾਰ ਕਰਦਾ ਹੈ ਉਸ ਵਾਸਤੇ ਇਹ ਗੁਰੂ ਗ੍ਰੰਥ ਸਾਹਿਬ ਵਾਲੀ ਵਿਧੀ ਹੀ ਮੰਨਣਯੋਗ ਹੈ। ਜੋ ਕਿਸੇ ਵਿਅਕਤੀ ਜਾਂ ਡੇਰੇਦਾਰ ਨੂੰ ਗੁਰੂ ਗ੍ਰੰਥ ਸਾਹਿਬ ਨਾਲੋਂ ਵੱਡਾ ਮੰਨੀ ਬੈਠਾ ਹੈ, ਜਾਂ ਕੋਈ ਜਥੇਬੰਦੀ ਆਪਣੇ ਆਪ ਨੂੰ ਪੰਥ ਤੇ ਗੁਰੂ ਗ੍ਰੰਥ ਨਾਲੋਂ ਸੁਪਰੀਮ ਸਮਝ ਰਹੀ ਹੈ, ਉਸ ਬਾਰੇ ਫੈਸਲਾ ਸੂਝਵਾਨ ਸਿੱਖਾਂ ਨੇ ਕਰਨਾ ਹੈ ਕਿ ਅੱਗੋਂ ਹਾਲਾਤ ਨਾਲ ਕਿਵੇਂ ਨਜਿੱਠਿਆ ਜਾਵੇ? ਅਜਿਹੇ ਲੋਕਾਂ ਨੂੰ ਕਿਵੇਂ ਨੱਥ ਪਾਈ ਜਾਵੇ? ਮੰਤਰ ਬਾਰੇ ਤਾਂ ਹੋਰ ਬਹੁਤ ਥਾਈਂ ਕਈ ਰੂਪਾਂ ਵਿਚ ਗੁਰਬਾਣੀ ਵਿਚੋਂ ਪ੍ਰਾਪਤ ਹੈ। ਪੜ੍ਹੋ ਅੱਗੇ ਦਿੱਤੇ ਗਏ ਪ੍ਰਮਾਣ –

(1) ਗੁਰ ਕਾ ਬਚਨੁ ਜਪਿ ਮੰਤੁ।। ਏਹਾ ਭਗਤਿ ਸਾਰ ਤਤੁ।। 895

(2) ਮਨ ਮਹਿ ਜਾਪਿ ਭਗਵੰਤੁ।। ਗੁਰ ਪੂਰੈ ਇਹੁ ਦੀਨੋ ਮੰਤੁ।। 896

(3) ਗੁਰ ਕੀ ਸੁਰਤਿ ਨਿਕਟਿ ਕਰਿ ਜਾਨੁ।। ਗੁਰ ਕਾ ਸਬਦਿ ਸਤਿ ਕਰਿ ਮਾਨੁ।। 897

(4) ਗੁਰ ਕਾ ਉਪਦੇਸੁ ਸੁਨੀਜੈ।। ਨਾਨਕ ਸੁਖਿ ਸਹਜਿ ਸਮੀਜੈ।। 896

(5) ਸਚ ਬਿਨੁ ਸਤੁ ਸੰਤੋਖੁ ਪਾਵੈ।। ਬਿਨੁ ਗੁਰ ਮੁਕਤ ਨ, ਆਵੈ ਜਾਵੈ।।
ਮੂਲ ਮੰਤ੍ਰ ਹਰਿ ਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ।। 1040

(6) ਬੀਜ ਮੰਤ੍ਰ ਸਰਬ ਕੋ ਗਿਆਨੁ।। ਚਹੁ ਵਰਨਾ ਮਹਿ ਜਪੈ ਕੋਊ ਨਾਮੁ।। ਸੁਖਮਨੀ

(7) ਮਹਾਂ ਮੰਤ੍ਰ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ।। 384

(8) ਬੀਜ ਮੰਤ੍ਰ ਹਰਿ ਕੀਰਤਨੁ ਗਾਉ।। ਆਗੈ ਮਿਲੀ ਨਿਥਾਵੇ ਥਾਉ।। 891

(9) ਸਚ ਬਿਨੁ ਸਤੁ ਸੰਤੋਖ ਨ ਪਾਵੈ।। ਬਿਨੁ ਗੁਰ ਮੁਕਤਿ ਨ ਆਵੈ ਜਾਵੈ।।
ਮੂਲ ਮੰਤ੍ਰ ਹਰਿ ਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ।। 1040

(10) ਸੁਨਤ ਜਪਤ ਹਰਿਨਾਮ ਜਸੁ ਤਾਕੀ ਦੂਰਿ ਬਲਾਈ।।
ਮਹਾ ਮੰਤ੍ਰ ਨਾਨਕ ਕਥੈ ਹਰਿ ਕੇ ਗੁਣ ਗਾਈ।। 814

**ਸਾਰੰਸ:** ਅਸਲ ਵਿਚ ਗੁਰੂ ਦਾ ਉਪਦੇਸ਼ ਜਾਂ ਹੁਕਮ ਸਾਰੀ ਗੁਰਬਾਣੀ ਹੀ ਮੂਲ ਮੰਤਰ, ਮਹਾਂ ਮੰਤਰ, ਗੁਰਮੰਤਰ ਤੇ ਬੀਜ ਮੰਤਰ ਹੈ। ਵੱਖੋ ਵੱਖਰੇ ਸ਼ਬਦ ਮਾਲਾ ਫੇਰਨ ਲਈ ਜਾਂ ਜਪਣ ਲਈ ਚੁਣਨੇ ਮੂਰਖਤਾ ਹੈ। ਇਹ ਮੂਰਖਤਾ ਟਕਸਾਲਾਂ ਤੇ ਡੇਰਿਆਂ ਨੇ ਬਹੁਤ ਫੈਲਾਈ ਹੈ। ਗੁਰਸਿੱਖ ਮਾਈ ਭਾਈ ਸਾਵਧਾਨ ਹੋਵੋ, ਵਰਨਾ ਲੁੱਟੇ ਜਾ ਰਹੇ ਹੋ।



# “ਸਿੱਖ ਅਰਦਾਸ” – ਅਜੋਕੇ ਪ੍ਰਸੰਗ ਵਿਚ

ਸਿੱਖ ਸਮਾਜ ਵਿਚ ‘ਅਰਦਾਸ’ ਪ੍ਰਤੀ ਬੜੀ ਧਾਰਮਿਕ ਸ਼ਰਧਾ ਹੈ। ਗੁਰੂ ਕਾਲ ਤੋਂ ਹੀ ਅਰਦਾਸ ਕਿਸੇ ਨਾ ਕਿਸੇ ਰੂਪ ਵਿਚ ਹੁੰਦੀ ਆਈ ਹੈ। ਸਿੱਖ ਵਿਚਾਰਵਾਨਾ ਨੇ ‘ਗੁਰਬਾਣੀ’ ਅਤੇ ‘ਇਤਿਹਾਸ’ ਨੂੰ ਵਾਚਕੇ ‘ਅਰਦਾਸ’ ਦਾ ਇਕ ਸਰੂਪ ਨਿਸ਼ਚਿਤ ਕਰ ਦਿੱਤਾ ਹੈ, ਜੋ ਕਿ ਸਰਬੱਤ ਖ਼ਾਲਸਾ ਵੱਲੋਂ ਪ੍ਰਵਾਨਿਤ ‘ਸਿੱਖ ਰਹਿਤ ਮਰਯਾਦਾ’ ਵਿਚ ਅੰਕਿਤ ਹੈ। ਪੰਥਕ ਇਕਸਾਰਤਾ ਨੂੰ ਮੱਦੇ ਨਜ਼ਰ ਰੱਖਦਿਆਂ, ਉਹੀ ਅਰਦਾਸ ਸਾਨੂੰ ਸਾਰਿਆਂ ਨੂੰ ਸਦਾ ਕਰਨੀ ਚਾਹੀਦੀ ਹੈ। ਉਂਞ ਸੰਸਾਰ ਦੇ ਸਾਰੇ ਹੀ ਲੋਕ, ਕਿਸੇ ਨਾ ਕਿਸੇ ਰੂਪ ਵਿਚ ਅਰਦਾਸ ਕਰਦੇ ਹਨ। ਇਹ ਹਰੇਕ ਧਰਮ ਦਾ ਅੰਗ ਸਵੀਕਾਰ ਕਰ ਲਈ ਹੋਈ ਹੈ। ਹਰ ਇਨਸਾਨ ਔਖੇ ਵਕਤ ਅਰਦਾਸ ਤੋਂ ਸਹਾਰਾ ਲੋੜਦਾ ਹੈ। ਸਰਬ-ਸ਼ਕਤੀਮਾਨ ਰੱਬ ਜੀ ਅੱਗੇ ਨਿਮਰਤਾ ਸਹਿਤ, ਮੱਦਦ ਕਰਨ ਲਈ ਤਰਲਾ ਕਰਦਾ ਹੈ। ਅਰਦਾਸ ਦੀ ਲਫ਼ਜ਼ੀ ਅਰਥ ਹੈ : ਅਰਜ+ਦਾਸਤ। ਨਿਮਰਤਾ ਸਹਿਤ ਬੇਨਤੀ। ਸਤਿਗੁਰੂ ਜੀ ਨੇ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤੀ ਬਾਣੀ ਦੁਆਰਾ ਭੀ, ਸਾਨੂੰ ਅਰਦਾਸ ਕਰਨ ਦੀ ਵਿਧੀ ਸਮਝਾਈ ਹੈ। ਇਥੇ ਵੀਚਾਰਨਯੋਗ ਗੰਭੀਰ ਮਸਲਾ ਇਹ ਹੈ ਕਿ ਜਿਵੇਂ ਹਰ ਰੋਜ਼ ਸਮਸਤ ਸਿੱਖ ਸਮਾਜ ਵੱਲੋਂ ਬੇਅੰਤ ਢੰਗਾਂ, ਵਿਧੀਆਂ ਨਾਲ ਅਰਦਾਸ ਕੀਤੀ ਜਾਂਦੀ ਹੈ। ਪਰ ਕੀ ਇਹ ਕੀਤੀ ਗਈ ਅਰਦਾਸ ਪੂਰੀ ਭੀ ਹੁੰਦੀ ਹੈ ? ਅਖੰਡ-ਪਾਠ, ਸਹਿਜ ਪਾਠਾਂ ਦੇ ਅਣਗਿਣਤ ਭੋਗ ਪਾਏ ਜਾਂਦੇ ਹਨ। ਪਰਿਵਾਰ ਦੀ ਚੜ੍ਹਦੀ ਕਲਾ ਲਈ, ਪਿੰਡ ਦੀ ਸੁਖ-ਸ਼ਾਂਤੀ ਲਈ, ਵੋਟਾਂ ਵਿਚ ਕਾਮਯਾਬੀ ਹਾਸਲ ਕਰਨ ਲਈ, ਲੜਕੀ-ਲੜਕੇ ਲਈ, ਅੰਨ-ਧੰਨ ਲਈ...। ਅਤੇ ਹੋਰ ਅਨੇਕ ਕਾਮਨਾਵਾਂ ਦੀ ਪੂਰਤੀ ਲਈ ਪਾਠ ਕੀਤੇ ਕਰਾਏ ਜਾਂਦੇ ਹਨ। ਬਿਨਾ ਸ਼ੱਕ, ਅਰਦਾਸਾਂ ਭੀ ਕਈ-ਕਈ ਵਾਰੀ ਦੁਹਰਾਈਆਂ ਜਾਂਦੀਆਂ ਹਨ। ਕੀ ਇਸ ਤਰ੍ਹਾਂ ਮਨ ਇੱਛਤ ਪ੍ਰਾਪਤੀਆਂ ਹੋ ਜਾਂਦੀਆਂ ਹਨ? ਸਾਰੇ ਵਿਗੜੇ ਕਾਰਜ ਰਾਸ ਹੋ ਜਾਂਦੇ ਹਨ? ਕੀ ਗੁਰਬਾਣੀ ਕੋਈ ਮੰਤ੍ਰ ਜਾਪ ਹੈ? ਸਦੀਆਂ ਤੋਂ ਬ੍ਰਾਹਮਣਾਂ ਵੱਲੋਂ ਦਰਸਾਏ, ਪ੍ਰਚਾਰੇ, ਮੰਤਰਾਂ, ਜਾਪਾਂ ਨੇ ਮਨੁੱਖ ਮਾਤਰ ਦਾ ਕਦੀ ਕੁਝ ਸੰਵਾਰਿਆ ਭੀ ਹੈ? ਦੁਨੀਆਂ ਵਿਚ ਵੱਸਣ ਵਾਲੀਆਂ ਅਨੇਕ

ਜ਼ਾਤੀਆਂ, ਕਬੀਲੇ ਸਮਾਜ ਦਾ ਜੋ ਸਰੂਪ ਅਸੀਂ ਅੱਜ ਵੇਖ ਰਹੇ ਹਾਂ, ਇਹ ਕਾਂਇਆ ਕਲਪ ਕੀ ਮੰਤਰਾਂ, ਪਾਠਾਂ ਨੇ ਕੀਤਾ ਹੈ? ਜਿਹੜੇ ਦੇਸ਼ ਅੱਜ ਵਿਕਾਸ ਦੀਆਂ ਬੁਲੰਦੀਆਂ ਛੋਹ ਰਹੇ ਹਨ, ਜਿਨ੍ਹਾਂ ਆਪਣੇ ਨਾਗਰਿਕਾਂ ਲਈ ਸਾਰੀਆਂ ਸੁਖ ਸਹੂਲਤਾਂ ਮੁਹੱਈਆ ਕਰਵਾ ਦਿੱਤੀਆਂ ਹਨ। ਕੀ ਉਹ ਮੰਤਰ-ਜਾਪਾਂ, ਪਾਠਾਂ ਜਾਂ ਅਰਦਾਸਾਂ ਨਾਲ ਸਫਲਤਾ ਦੀ ਸਿਖਰ ਤੇ ਪੁੱਜੇ ਹਨ, ਕਿ ਸਿਆਣਪ ਅਤੇ ਮੇਹਨਤ ਨਾਲ ਕਾਮਯਾਬ ਹੋਏ ਹਨ? ਸਿੱਖ ਪੰਥ ਵਿਚ ਲੱਖਾਂ ਦੀ ਗਿਣਤੀ ਵਿਚ ਹਰ ਰੋਜ਼ ਪਾਠ, ਅਰਦਾਸਾਂ ਕੀਤੀਆਂ/ਕਰਾਈਆਂ ਜਾ ਰਹੀਆਂ ਹਨ? ਸਿੱਖਾਂ ਦੀ ਅਜੋਕੀ ਦਸ਼ਾ ਕਿਸੇ ਵਿਆਖਿਆ ਦੀ ਮੁਹਤਾਜ ਨਹੀਂ ਹੈ। ਉਪਰ ਵਰਣਿਤ ਮਸਲਿਆਂ ਨੂੰ ਅੰਨੀ ਸ਼ਰਧਾ ਦੀ ਵਲਗਣ ਵਿਚੋਂ ਨਿਕਲੇ, ਗਿਆਨ (ਗੁਰਬਾਣੀ) ਦੇ ਚਾਨਣ ਵਿਚ ਖਲੋ ਕੇ, ਗੰਭੀਰਤਾ ਨਾਲ ਵਿਚਾਰਨ ਦੀ ਲੋੜ ਹੈ।

ਅਗਿਆਨਤਾ ਦੀ ਜਿਸ ਘੁੰਮਣਘੇਰੀ ਵਿਚੋਂ ਸਤਿਗੁਰੂ ਜੀ ਨੇ, ਮਨੁੱਖਤਾ ਨੂੰ ਮੁਕਤ ਕਰਨ ਦਾ ਉਪਕਾਰ ਕੀਤਾ ਸੀ, ਸਿੱਖਾਂ! ਕਦੀ ਉਸ ਬਾਰੇ ਸੋਚਣ ਦਾ ਕਸ਼ਟ ਭੀ ਕੀਤਾ ਹੈ? ਪਾਠ ਅਤੇ ਅਰਦਾਸਾਂ "ਵਿਧੀ ਪੂਰਵਕ" ਕਰਵਾ ਕੇ ਸਿੱਖ, ਮਨਬਾਂਛਤ ਪਦਾਰਥਾਂ ਤੋਂ ਵਾਂਝੇ ਕਿਉਂ ਰਹਿ ਜਾਂਦੇ ਹਨ ? ਕਾਮਯਾਬੀ ਕਿਉਂ ਹੱਥ ਨਹੀਂ ਆਉਂਦੀ ? ਕੀ ਗੁਰਬਾਣੀ ਵਿਚ ਕੋਈ ਕਮੀ ਹੈ ਜਾਂ ਅਰਦਾਸ ਵਿਚ ਕਿਤੇ ਘਾਟ ਹੈ? ਕਿਤੇ ਇਹ ਤਾਂ ਨਹੀਂ ਕਿ ਸਿੱਖਾਂ ਨੇ ਰਾਹ ਹੀ ਗਲਤ ਚੁਣ ਲਿਆ ਹੋਵੇ। ਕਿਉਂਕਿ ਇਹ ਤਾਂ ਪੂਰਨ ਭਰੋਸਾ ਹੈ ਕਿ ਪਾਵਨ ਗੁਰਬਾਣੀ ਵਿਚ ਕੋਈ ਕਮੀ ਨਹੀਂ ਹੈ। ਆਓ! ਜਰਾ ਠੰਡੇ ਦਿਲ, ਇਨ੍ਹਾਂ ਕਾਰਨਾ ਦੀ ਪੜਚੋਲ ਕਰਨ ਦਾ ਉਪਰਾਲਾ ਕਰੀਏ।

ਮਨੁੱਖ ਮਾਤਰ ਦੀ ਇਹ ਕੁਦਰਤੀ ਫਿਤਰਤ ਹੈ ਕਿ ਉਹ ਬਿਨਾਂ ਸਰੀਰ ਨੂੰ ਕਸ਼ਟ ਦਿੱਤੇ, ਸਮਸਤ ਪਦਾਰਥ ਪ੍ਰਾਪਤ ਕਰਨਾ ਲੋਚਦਾ ਹੈ। ਖਾਣ-ਪੀਣ ਤੇ ਪਹਿਨਣ ਤੋਂ ਲੈ ਕੇ ਜ਼ਿੰਦਗੀ ਦੀਆਂ ਸੱਭੋ ਖ਼ੁਸ਼ੀਆਂ ਤਾਂ ਭੋਗਣੀਆਂ ਹਨ, ਪਰ ਉਹਨਾਂ ਵਾਸਤੇ ਸਰੀਰ ਨੂੰ ਤਾਅ ਨਹੀਂ ਦੇਣਾ ਚਾਹੁੰਦੇ। ਉੱਦਮ ਕਰਨ ਦੀ ਥਾਂ ਆਲਸ ਦਾ ਸ਼ਿਕਾਰ ਹੋ ਜਾਂਦੇ ਹਨ। ਆਲੇ-ਦੁਆਲੇ ਗਹੁ ਨਾਲ ਪੜਚੋਲ ਕਰੀਏ। ਸੰਸਾਰ ਦੇ ਬਹੁ ਗਿਣਤੀ ਲੋਕ, ਸਰੀਰ ਨੂੰ ਕਸ਼ਟ ਦੇਣ ਤੋਂ ਸੰਕੋਚ ਹੀ ਕਰਦੇ ਹਨ। ਅਜਿਹੇ ਆਲਸੀ ਬੰਦੇ, ਜਦੋਂ ਕੁੱਝ ਹਿੰਮਤੀ ਲੋਕਾਂ ਨੂੰ ਸੁਖ-ਸਹੂਲਤਾਂ ਮਾਣਦੇ ਵੇਖਦੇ ਹਨ, ਸਮਾਜ ਵਿਚ ਉਨ੍ਹਾ ਦਾ ਸਤਿਕਾਰ ਹੁੰਦਾ ਤੱਕਦੇ ਹਨ, ਤਦੋਂ ਆਪਣੇ ਲਈ ਵੀ, ਬਿਨਾ ਹੱਥ ਹਿਲਾਇਆਂ ਸਭੇ ਨਿਹਮਤਾਂ ਦੀ ਕੂੜੀ ਆਸ ਤੱਕਦੇ ਹਨ। ਇਹ ਆਲਸੀ ਲੋਕ ਕਈ ਵਾਰੀ ਸੰਸਾਰੀ ਗਿਆਨ ਅਤੇ ਧਰਮ ਦੇ ਉਚਤਮ ਅਸੂਲਾਂ ਤੋਂ ਭੀ ਕੋਰੇ ਹੀ ਵੇਖੇ ਜਾ ਸਕਦੇ ਹਨ। ਅਜਿਹੀ ਮਾਨਸਿਕ ਦੁਬਿਧਾ ਵਿਚ, ਖ਼ੁਦਗਰਜ, ਲੁਟੇਰੇ ਪੁਜਾਰੀ ਤੋਂ, ਜਦੋਂ ਅਗਵਾਈ ਲੋਚਦੇ ਹਨ, ਤਦੋਂ

ਪੁਜਾਰੀ ਲੋਕ, ਇਨ੍ਹਾਂ ਅਨਜਾਣ, ਭੋਲੇ ਸ਼ਰਧਾਲੂਆਂ ਨੂੰ ਪੂਜਾ ਕਰਨ, ਮੰਤਰ ਰਟਣ, ਬਾਣੀ ਪਾਠ ਕਰਨ ਜਾਂ ਅਰਦਾਸ ਕਰਾਉਣ ਦੀ "ਨੇਕ ਸਲਾਹ" ਦਿੰਦੇ ਹਨ। ਵਿਸ਼ਵਾਸ਼ ਦਿਵਾਇਆ ਜਾਂਦਾ ਹੈ ਕਿ ਸੰਤ ਜੀ, ਬਾਬਾ ਜੀ ਵੱਲੋਂ ਕੀਤਾ ਗਿਆ ਵਿਧੀ-ਪੂਰਵਕ ਪਾਠ, ਜਾਪੁ ਤੁਹਾਡੇ ਸਾਰੇ ਕਸ਼ਟਾਂ ਨੂੰ ਨੇਸਤੋ-ਨਾਬੂਦ ਕਰ ਦੇਵੇਗਾ। ਇਸ ਜਨਮ ਵਿਚ ਹੀ ਸਾਰੇ ਸੁਖ ਨਹੀਂ ਮਿਲਣਗੇ, ਸਗੋਂ ਪਰਲੋਕ ਵਿਚ ਵੀ ਸਾਰੇ ਸੁਖ ਭੋਗਦੇ ਰਹੋਗੇ। ਹੱਡ ਭੰਨਵੀਂ ਸਖ਼ਤ ਮਿਹਨਤ ਨਾਲੋਂ ਇਹ ਰਾਹ ਸੁਖਾਲਾ ਅਤੇ ਸ਼ਾਟਕੱਟ ਨਜ਼ਰ ਆਉਂਦਾ ਹੈ। ਪੁਜਾਰੀਆ ਵੱਲੋਂ (ਇਸ ਪੁਜ਼ਾਰੀ ਸ਼੍ਰੇਣੀ ਵਿਚ ਗੁੰਮਰਾਹ ਕਰਨ ਵਾਲੇ ਹਿੰਦੂ, ਸਿੱਖ, ਈਸਾਈ, ਮੁਸਲਮਾਨ ਸਾਰੇ ਹੀ ਸ਼ਾਮਲ ਹਨ) "ਵਿਧੀ-ਪੂਰਵਕ ਪਾਠ/ਮੰਤਰ ਜਾਪ ਤੇ ਅਰਦਾਸ" ਕਰਾਉਣ ਦੀ ਸਲਾਹ ਦਿੱਤੀ ਜਾਂਦੀ ਹੈ। ਆਪਣੇ ਵੱਲੋਂ ਕੀਤੀ ਗਈ ਇਸ "ਸੇਵਾ" ਦੀ ਚੰਗੀ ਮੋਟੀ ਫੀਸ ਵਸੂਲ ਲਈ ਜਾਂਦੀ ਹੈ। ਲੋੜਵੰਦ ਅਨਜਾਣ ਸ਼ਰਧਾਲੂ ਵਿਅਕਤੀ, ਦੱਸੇ ਗਏ ਸਾਰੇ ਖ਼ਰਚੇ ਤੇ ਹੋਰ ਖੇਚਲ, ਇਸ ਵਿਸ਼ਵਾਸ਼ ਨਾਲ ਝੱਲਦਾ ਹੈ ਕਿ ਖ਼ਰਚ ਤੋਂ ਹਜ਼ਾਰਾਂ ਗੁਣਾਂ ਵੱਧ ਪ੍ਰਾਪਤੀ ਹੋ ਜਾਵੇਗੀ। ਜਿਵੇਂ ਦੁਕਾਨਾਂ ਤੋਂ ਹਰ ਤਰ੍ਹਾਂ ਦੀਆਂ ਵਸਤਾਂ ਰੁਪਏ ਖ਼ਰਚ ਕੇ, ਤੁਰੰਤ ਖਰੀਦੀਆਂ ਜਾ ਸਕਦੀਆਂ ਹਨ। ਇਸੇ ਤਰ੍ਹਾਂ ਪਾਠ, ਮੰਤਰ, ਜਾਪ, ਅਰਦਾਸ ਦਾ ਫਲ ਭੀ ਖ੍ਰੀਦ ਲੈਣ ਦਾ ਕੂੜਾ ਭਰਮ ਪਾਲ ਲਿਆ ਜਾਂਦਾ ਹੈ। ਬਾਬਾ ਜੀ ਵੱਲੋਂ ਦੱਸੀਆਂ ਗਈਆਂ ਰਸਮਾਂ ਪੂਰੀਆ ਕਰਨ ਤੇ ਭੀ ਜੇ ਮਨ ਇੱਛਤ ਪ੍ਰਾਪਤੀ ਨਹੀਂ ਹੋਈ, ਤਾਂ ਸਬੰਧਤ ਪ੍ਰਾਣੀ/ਪਰਿਵਾਰ ਉਸੇ ਪੁਜਾਰੀ ਤੋਂ ਅਸਫਲਤਾ ਦਾ ਕਾਰਨ ਪੁਛਦਾ ਹੈ। ਫਿਰ ਇਹ ਦੱਸਿਆ ਜਾਂਦਾ ਹੈ ਕਿ ਤੁਸੀਂ ਦਸੀਆਂ ਗਈਆਂ ਸਾਰੀਆਂ ਰਸਮਾਂ ਠੀਕ ਢੰਗ ਨਾਲ ਨਹੀਂ ਨਿਭਾਈਆਂ। ਕਿਤੇ ਕੋਈ ਕਮੀ ਰਹਿ ਗਈ ਹੈ, ਚਲੋ ਤੁਹਾਡੇ ਵਾਸਤੇ ਦੁਬਾਰਾ ਇਹੀ ਕਾਰਜ ਨਿਭਾਉਂਦੇ ਹਾਂ। ਖ਼ਰਚਾ ਅਤੇ ਸਰਧਾ ਭਾਵਨਾ ਵਿਚ ਕੋਈ ਕਮੀ ਨਹੀਂ ਰਹਿਣੀ ਚਾਹੀਦੀ। ਜਾਂ ਫਿਰ ਅਨਜਾਣ ਪਰਿਵਾਰ ਕਿਸੇ ਹੋਰ ਡੇਰੇ ਤੇ, ਹੋਰ ਬਾਬੇ ਦੇ ਚਰਨਾਂ ਤੇ, ਜਾ ਸੀਸ ਝੁਕਾਉਂਦਾ ਹੈ, ਮਨੋਕਾਮਨਾਵਾਂ ਦੀ ਛੇਤੀ ਪੂਰਤੀ ਦੀ ਆਸ ਨਾਲ। ਉਸ ਡੇਰੇ ਤੇ ਭੀ ਇਕ ਬੜਾ ਚਾਲਾਕ ਸ਼ਿਕਾਰੀ ਚੋਗ ਖਿਲਾਰ ਕੇ, ਸ਼ਿਕਾਰ ਨੂੰ ਫਾਹੁਣ ਲਈ ਘਾਤ ਲਾਈ ਉਡੀਕ ਰਿਹਾ ਹੁੰਦਾ ਹੈ। ਇਹੀ ਵਰਤਾਰਾ ਕਿਸੇ ਨਾ ਕਿਸੇ ਰੂਪ ਵਿਚ ਸਦੀਆਂ ਤੋਂ ਤੁਰਿਆ ਆ ਰਿਹਾ ਹੈ।

ਬੀਤੇ ਹਜ਼ਾਰ ਕੁ ਸਾਲ ਵਿਚ ਭਾਰਤੀ ਜੰਤਾ ਜਨਾਰਦਨ ਨਾਲ ਜੋ ਬੀਤੀ ਉਹ ਕੋਈ ਕਲਮ ਬਿਆਨ ਨਹੀਂ ਕਰ ਸਕਦੀ। ਇਸ ਦੇਸ਼ ਨੂੰ ਬੜੀ ਬੇਰਹਿਮੀ ਨਾਲ ਲੁੱਟਿਆ ਗਿਆ, ਬੇਪੱਤ ਕੀਤਾ ਗਿਆ। ਸਮੂਹ ਕਤਲਾਮਾ ਕੀਤੀਆਂ ਗਈਆਂ, ਦੋ-ਦੋ ਪੈਸੇ ਮੁਲ ਵਿਚ, ਇਥੋਂ ਜ਼ਬਰੀ ਚੁੱਕ ਕੇ ਲੈ ਜਾਈਆਂ ਗਈਆਂ ਸੁੰਦਰੀਆਂ, ਗਜਨੀ ਦੇ ਬਜ਼ਾਰਾਂ

ਵਿਚ ਨੀਲਾਮ ਹੁੰਦੀਆਂ ਰਹੀਆਂ। ਮੰਦਰ ਢਾਹੇ ਗਏ "ਭਗਵਾਨਾਂ" ਦੀਆਂ ਮੂਰਤੀਆਂ ਤੋੜੀਆਂ ਗਈਆਂ। ਦੇਸ਼-ਵਾਸੀਆਂ ਕੋਲੋਂ ਸਭ ਕੁਝ ਖੋਹ ਕੇ, ਭੁੱਖੇ ਮਰਨ ਲਈ ਮਜ਼ਬੂਰ ਕਰ ਦਿੱਤਾ ਗਿਆ। ਦੁਨੀਆਂ ਦੇ ਜਿੰਨੇ ਦੇਸ਼ ਗ਼ੁਲਾਮ ਰਹੇ ਹਨ, ਸ਼ਾਇਦ ਭਾਰਤ ਇਕੋ ਇੱਕ ਅਜਿਹਾ ਦੇਸ਼ ਹੋਵੇਗਾ, ਜਿਸਨੇ ਸਭ ਤੋਂ ਲੰਮਾ ਸਮਾਂ ਗ਼ੁਲਾਮੀ ਦਾ ਦਰਦ ਹੰਡਾਇਆ ਹੈ। ਅਗਰ ਹੋਰ ਪਿਛਾਂਹ ਝਾਤੀ ਮਾਰੀਏ ਤਾਂ ਆਰੀਅਨ (ਵਿਦੇਸ਼ਾਂ ਵਿਚੋਂ ਆ ਕੇ ਵੱਸੇ ਲੋਕ) ਹਮਲਾਵਰਾਂ ਨੇ ਭਾਰਤੀ ਮੂਲ ਸੱਭਿਅਤਾ ਨੂੰ ਪੂਰੀ ਤਰ੍ਹਾ ਮਿੱਟੀ ਵਿਚ ਮਿਲਾ ਦਿੱਤਾ ਸੀ। ਆਰੀਆ ਪੁੱਤਰਾਂ ਦਾ ਲਿਖਿਆ "ਧਰਮ ਗ੍ਰੰਥ ਰਿਗਵੇਦ" ਸਬੂਤ ਵਾਸਤੇ ਪੇਸ਼ ਕੀਤਾ ਜਾ ਸਕਦਾ ਹੈ। ਜਿਸ ਵਿਚ ਮੂਲ ਭਾਰਤੀਆਂ ਦਾ ਸਰਵਨਾਸ ਕਰਨ ਦੀਆਂ ਗਾਥਾਵਾਂ ਵਿਸਥਾਰ ਸਹਿਤ ਲਿਖੀਆ ਮਿਲਦੀਆ ਹਨ। ਉਪਰੰਤ ਯੂਨਾਨ ਤੋਂ ਆਇਆ ਯੋਧਾ, ਸਿਕੰਦਰ ਭੀ ਸਭ ਨੂੰ ਯਾਦ ਹੋਵੇਗਾ। ਇਹ ਧਿਆਨ ਵਿਚ ਰਹੇ ਕਿ ਇਸ ਦੇਵਤਿਆਂ, ਅਵਤਾਰਾਂ, ਰਿਸ਼ੀਆਂ-ਮੁਨੀਆਂ, ਸੰਤਾਂ-ਭਗਤਾਂ ਦੇ ਦੇਸ਼ ਵਿਚ, ਥੋਕ ਵਿਚ ਭਗਤੀ ਕੀਤੀ ਜਾ ਰਹੀ ਸੀ। ਚਲੀਹੇ ਕੱਟੇ ਜਾ ਰਹੇ ਸਨ। ਮੰਤਰ ਜਾਪ ਤੇ ਹੋਮ ਜੱਗ ਬਹੁਤ ਕੀਤੇ ਜਾ ਰਹੇ ਸਨ। ਧਰਮ ਖਾਤੇ ਵਿਚ ਪਸ਼ੂਆਂ ਦਾ ਹੀ ਨਹੀਂ, ਮਨੁੱਖਾਂ ਦਾ ਭੀ "ਬਲੀਦਾਨ" ਕੀਤਾ ਜਾ ਰਿਹਾ ਸੀ। ਅਨੇਕ ਤਰੀਕੇ ਪੱਤਰੀਆਂ ਵਾਚ ਕੇ, ਸ਼ੁਭ ਮਹੂਰਤ ਕੱਢੇ ਜਾ ਰਹੇ ਸਨ। ਜੋਤਿਸ਼ ਅਤੇ ਟੇਵੇ ਲਾਏ ਜਾ ਰਹੇ ਸਨ। ਮਾਲਾਵਾਂ ਫੇਰੀਆਂ ਜਾ ਰਹੀਆਂ ਸਨ। ਮੂਰਤੀਆਂ ਵਾਲੇ ਭਗਵਾਨਾਂ ਨੂੰ ਸੁਆਦਲੇ ਪਦਾਰਥਾਂ ਦੇ ਭੋਗ ਲਗਵਾਏ ਜਾ ਰਹੇ ਸਨ। ਮੰਦਰ ਵਿਚ ਟੱਲ/ਸੰਖ ਗੂੰਜ਼ਾਂ ਪਾ ਰਹੇ ਸਨ। ਤਿੰਨ ਸੌ ਅਠਾਹਠ ਤੀਰਥਾਂ ਤੇ ਇਸ਼ਨਾਨ ਕਰਕੇ, ਪਵਿੱਤਰਤਾ ਪ੍ਰਾਪਤ ਕੀਤੀ ਜਾ ਰਹੀ ਸੀ। ਪੁਜਾਰੀ ਲੋਕ ਵਿਰੋਧੀਆਂ ਨੂੰ ਕਾਬੂ ਵਿਚ ਰੱਖਣ ਵਾਸਤੇ ਸਰਾਪ ਦੇ ਕੇ "ਭਸਮ ਕਰ ਦੇਣ" ਦਾ ਅਗਨਬਾਣ, ਸਦਾ ਤਿਆਰ ਰੱਖਦੇ ਸਨ। ਸ਼ਰਧਾ ਹਿਤ ਅੰਨ-ਧਨ ਤੇ ਧੀਆਂ, ਅਰਪਣ ਕਰਨ ਵਾਲੇ ਸ਼ਰਧਾਲੂਆਂ ਨੂੰ "ਵਰਦਾਨਾ" ਦੀਆਂ ਛਹਿਬਰਾਂ ਲਾ ਦਿਆ ਕਰਦੇ ਸਨ...। "ਮਗਰ, ਮਰਜ ਬੜਤਾ ਗਿਆ ਜਿਉਂ-ਜਿਉਂ ਦਵਾ ਕੀ।"

ਮਹਾਨ ਪਰਉਪਕਾਰੀ, ਇਨਕਲਾਬੀ ਸੂਰਮੇ, ਵਾਹਿਗੁਰੂ ਜੀ ਵੱਲੋਂ ਵਰੋਸਾਏ, ਉਸ ਦਾ ਖ਼ਾਸ ਰੂਪ, ਸਤਿਗੁਰੂ ਨਾਨਕ ਨਿਰੰਕਾਰੀ ਜੀ ਧਰਤੀ ਤੇ ਆ ਪ੍ਰਗਟੇ। ਉਨ੍ਹਾਂ ਸਮੁੱਚੀ ਮਨੁੱਖਤਾ ਦੇ ਕਲਿਆਣ ਹਿੱਤ, ਡੂੰਘੀ ਸੋਚ ਵਿਚਾਰ ਕੀਤੀ। ਸਦੀਆਂ ਦੀ ਗ਼ੁਲਾਮੀ ਗਲੋਂ ਲਾਉਣ ਵਾਸਤੇ, ਅਗਿਆਨਤਾ ਦੀ ਨੀਂਦਰ ਵਿਚੋਂ ਜਗਾਉਣ ਵਾਸਤੇ, ਕਮਰ ਕੱਸੇ ਕਰ ਲਏ। ਗ਼ੁਲਾਮੀ ਰਾਜਸੀ, ਗ਼ੁਲਾਮੀ ਧਾਰਮਿਕ, ਗ਼ੁਲਾਮੀ ਸਮਾਜਕ, ਗ਼ੁਲਾਮੀ ਔਰਤ ਦੀ। ਗ਼ੁਲਾਮੀ ਤੇਤੀ ਕ੍ਰੋੜ ਦੇਵੀ-ਦੇਵਤਿਆ ਦੀ। ਜਿਥੇ ਸਤਿਗੁਰੂ ਜੀ

ਨੇ ਦੇਸ਼-ਵਿਦੇਸ਼ਾਂ ਵਿਚ ਜਾ ਕੇ ਆਪਣੇ ਪਵਿੱਤਰ ਬਚਨਾਂ ਰਾਹੀਂ ਲੋਕਾਂ ਨੂੰ ਹਲੂਣਿਆ, ਨਾਲੋ-ਨਾਲ ਆਪਣੇ ਵਿਚਾਰਾਂ ਨੂੰ ਲਿਖਤੀ ਰੂਪ ਭੀ ਦਿੰਦੇ ਗਏ। ਸਤਿਗੁਰੂ ਜੀ ਭਲੀ ਪ੍ਰਕਾਰ ਜਾਣਦੇ ਸਨ, ਕਿ ਅਣਗਿਣਤ ਬੁਰਾਈਆਂ ਤੇ ਗ਼ੁਲਾਮੀਆਂ ਦਾ ਖ਼ਾਤਮਾ ਮੰਤਰਾਂ, ਪਾਠਾਂ ਜਾਂ ਕੇਵਲ ਅਰਦਾਸਾਂ ਰਾਹੀਂ ਖ਼ਤਮ ਨਹੀਂ ਕੀਤਾ ਜਾ ਸਕਦਾ। ਜੇ ਕਿਸੇ ਮੰਤਰ ਜਾਂ ਪਾਠ ਨਾਲ ਮਨੁੱਖਤਾ ਦਾ ਭਲਾ ਹੋ ਸਕਦਾ ਹੁੰਦਾ ਤਾਂ ਉਹ ਤਾਂ ਸਮਰੱਥ ਗੁਰੂ ਸਨ, ਇਕੋ ਵਾਰੀ ਅੰਤਰ-ਧਿਆਨ ਹੋ ਕੇ, ਕੋਈ ਮੰਤਰ ਪੜ੍ਹ ਛੱਡਦੇ। ਉਪਰੰਤ ਇਕਾਗਰ ਚਿੱਤ, ਅਕਾਲ ਪੁਰਖ ਦੇ ਚਰਨਾਂ ਵਿਚ, ਸਰਬੱਤ ਦੇ ਭਲੇ ਵਾਲੀ ਵਧੀਆ ਜਿਹੀ ਅਰਦਾਸ ਕਰ ਦੇਂਦੇ। ਬਿਨਾਂ ਸ਼ੱਕ ਉਹ ਅੱਜ ਦੇ ਸਿੱਖਾਂ-ਸਾਧਾਂ ਜਾਂ ਸੰਤਾਂ ਨਾਲੋਂ ਕ੍ਰੋੜ ਦਰਜ਼ੇ ਵਧੀਆ ਅਰਦਾਸ ਕਰਨ ਦੀ ਸਮਰੱਥਾ ਰੱਖਦੇ ਸਨ। ਅੱਜ ਪੜ੍ਹੇ ਜਾ ਰਹੇ ਮੰਤਰਾਂ ਨਾਲੋਂ ਕਿਤੇ ਉੱਤਮ ਮੰਤਰ ਭੀ ਉਹ ਜਾਣਦੇ ਸਨ। ਉਨ੍ਹਾਂ ਵੱਲੋਂ ਕੀਤੀ ਗਈ ਬੇਨਤੀ, ਅਕਾਲ ਪੁਰਖ ਦੇ ਦਰ ਤੇ, ਛੇਤੀ ਹੀ ਪ੍ਰਵਾਨ ਹੋ ਜਾਣੀ ਸੀ। ਇੱਕੋ ਵਾਰੀ ਗੁਰੂ ਨਾਨਕ ਸਾਹਿਬ ਸੱਚੇ ਪਾਤਸ਼ਾਹ ਵੱਲੋਂ ਕੀਤੀ ਅਰਦਾਸ ਦੁਆਰਾ, ਸਮਸਤ ਸੰਸਾਰ ਦੇ ਦੁੱਖਾਂ, ਕਲੇਸ਼ਾਂ, ਵਿਕਾਰਾਂ, ਗ਼ਰੀਬੀ, ਗ਼ੁਲਾਮੀ ਆਦਿ ਦਾ ਖਾਤਮਾ ਹੋ ਜਾਣਾ ਸੀ। ਸਾਰੇ ਸੰਸਾਰ ਦੇ ਨਾ ਸਹੀਂ ਆਪਣੇ ਹਮ ਵਤਨੀ ਭਾਰਤ ਭੂਮੀ ਦੇ ਵਸਨੀਕਾਂ ਦੇ ਦੁੱਖ ਤਾਂ ਦੂਰ ਕਰ ਦਿੰਦੇ। ਉਹਨਾਂ ਨੂੰ ਆਪਣੇ ਸਿੱਖਾਂ ਸੇਵਕਾਂ ਨਾਲ ਬਹੁਤ ਪਿਆਰ ਸੀ, ਇਨ੍ਹਾਂ ਦੇ ਕਸ਼ਟ ਨਵਿਤਰੀ ਵਾਸਤੇ ਹੀ ਕੋਈ ਮੰਤਰ ਪੜ੍ਹ ਜਾਂਦੇ, ਅਰਦਾਸ ਕਰ ਦਿੰਦੇ...।

ਪਰ ਨਹੀਂ! ਸਤਿਗੁਰੂ ਨਾਨਕ ਸਾਹਿਬ ਚੰਗੀ ਤਰ੍ਹਾਂ ਜਾਣਦੇ ਸਨ ਕਿ ਜ਼ੁਬਾਨੀ ਜਮ੍ਹਾਂ ਖ਼ਰਚ ਨਾਲ ਇਸ ਭੋਲੀ ਲੋਕਾਈ ਦਾ ਕੁੱਝ ਨਹੀਂ ਸੰਵਰਨਾ। ਸਗੋਂ ਉਨ੍ਹਾਂ ਲੱਖਾਂ ਮੁਸ਼ਕਲਾਂ ਝੱਲ ਕੇ ਲੰਮੇ ਪੈਂਡੇ ਤੈਹ ਕਰਕੇ ਅਖੌਤੀ ਕਰਾਮਾਤੀ ਸਾਧੂਆਂ ਨੂੰ ਝੰਜੋੜ ਕੇ ਜਗਾਇਆ। ਦੇਸ਼ ਵਿਚ ਵਾਪਰ ਰਹੀ ਦੁਰਦਸ਼ਾ, ਤਬਾਹੀ, ਭੁਖਮਰੀ, ਜ਼ੁਲਮੋ-ਸਿਤਮ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਪਾਖੰਡ ਕਰਮ ਦੁਆਰਾ ਭੋਲੇ ਲੋਕਾਂ ਨੂੰ ਨਾ ਲੁੱਟਣ ਦੀ ਸੋਝੀ ਦਿੱਤੀ। ਆਪਣੇ ਸਿੱਧੇ-ਸਾਦੇ ਗਾਡੀਂ-ਰਾਹ ਬਾਰੇ, ਚਾਨਣਾ ਪਾਇਆ। ਖ਼ੁਦ ਸਤਿਗੁਰੂ ਜੀ ਨੇ ਉਪਦੇਸ਼ ਹੀ ਨਹੀਂ ਕੀਤਾ ਸਗੋਂ ਲੋਕ ਭਲਾਈ ਲਈ ਠੋਸ ਅਮਲੀ ਉਦਮ ਆਰੰਭ ਕਰ ਦਿੱਤੇ। ਪਾਤਸ਼ਾਹ ਉਮਰ ਭਰ ਮਨੁੱਖਤਾ ਦੇ ਕਸ਼ਟ ਨਿਵਾਰਣ ਹਿਤ ਦਿਨ-ਰਾਤ ਜੁਟੇ ਰਹੇ। ਇਸੇ ਪਰਉਪਕਾਰੀ ਕਾਰਜ ਨੂੰ ਨਿਰੰਤਰ ਚੱਲਦਾ ਰੱਖਣ ਲਈ, ਆਪਣੀ ਥਾਂ ਗੁਰੂ ਅੰਗਦ ਸਾਹਿਬ ਜੀ ਨੂੰ ਜ਼ਿੰਮੇਵਾਰੀ ਸੌਂਪ ਗਏ। ਉਨ੍ਹਾਂ ਨੇ ਭੀ ਮੰਤਰ ਜਾਪ ਪਾਠ ਜਾਂ ਕੇਵਲ ਅਰਦਾਸ ਦੁਆਰਾ ਲੋਕਾਈ ਦਾ ਭਲਾ ਹੋਣਾ ਸਵੀਕਾਰ ਨਹੀਂ ਕੀਤਾ। ਸਗੋਂ ਲਗਾਤਾਰ ਸੰਘਰਸ਼ਸੀਲ ਰਹੇ 'ਤੇ ਸਿੱਖ ਲਹਿਰ ਨੂੰ ਬਹੁਪੱਖੀ ਗਿਆਨ

ਬਖ਼ਸ਼ਕੇ ਹੋਰ ਪ੍ਰਚੰਡ ਕੀਤਾ। ਜੇ ਇਕ ਮਿੰਟ ਵਾਸਤੇ ਸਵੀਕਾਰ ਕਰ ਲਈਏ ਕਿ ਸ਼ਾਂਤੀ ਦੇ ਦਿਨਾਂ ਵਿਚ ਭਾਵੇਂ ਮੰਤਰਾਂ-ਜੰਤਰਾਂ ਦੀ ਜ਼ਰੂਰਤ ਨਹੀਂ ਪਈ, ਪਰ ਗੁਰੂ ਨਾਨਕ ਸਾਹਿਬ ਆਪਣੇ ਪੰਜਵੇਂ ਸਰੂਪ ਵਿਚ ਜਦੋਂ ਜਾਬਰ ਹੁਕਮਰਾਨਾ ਦੀ ਈਨ ਨਾ ਮੰਨਦਿਆਂ, ਅਨੇਕਾਂ ਕਸ਼ਟ ਸਰੀਰ ਤੇ ਝੱਲ ਰਹੇ ਸਨ। ਇਕ ਹਫਤਾ ਲਗਾਤਾਰ ਦਿਲ ਕੰਬਾਊ ਤਸੀਹੇ ਦੇਣ ਤੋਂ ਬਾਅਦ ਸ਼ਹੀਦ ਕਰ ਦਿੱਤੇ ਗਏ। ਉਸ ਔਖੇ ਵਕਤ ਤਾਂ ਕੋਈ ਮੰਤਰ ਉਹਨਾਂ ਨੂੰ ਪੜ੍ਹ ਹੀ ਦੇਣਾ ਚਾਹੀਦਾ ਸੀ। ਕੀ ਸਾਰੇ ਹੀਲੇ ਮੁੱਕ ਜਾਣ ਤੇ, ਆਖਰੀ ਹਥਿਆਰ ਦੇ ਤੌਰ ਤੇ ਕਿਸੇ ਮੰਤਰ ਨੂੰ ਵਰਤਿਆ ਜਾਣਾ ਗਲਤ ਸੀ ? ਕੀ ਘੋਰ ਸੰਕਟ ਦੇ ਸਮੇਂ, ਨਿਰੰਕਾਰ ਦੇ ਦਰ ਅਰਦਾਸ ਰਾਹੀਂ ਸਹਾਇਤਾ ਮੰਗਣੀ, ਕਿਸੇ ਗੁਰਮਤਿ ਦੇ ਸਿਧਾਂਤ ਦੀ ਉਲੰਘਣਾ ਸੀ? ਆਖਰੀ ਅਮੋਘ ਬਾਣ ਦੇ ਤੌਰ ਤੇ ਮੰਤਰ ਪੜ੍ਹਕੇ ਦੁਸ਼ਮਣ ਦੀ ਤਾਕਤ ਨੂੰ ਨਸ਼ਟ ਨਹੀਂ ਕਰਨਾ ਚਾਹੀਦਾ ਸੀ ? ਛੇਵੇਂ ਨਾਨਕ (ਗੁਰੂ ਹਰਿਗੋਬਿੰਦ ਸਾਹਿਬ) ਜੀ ਵੱਲੋਂ ਦੋ ਤਲਵਾਰਾਂ ਧਾਰਨ ਕਰਨੀਆਂ, ਫੌਜਾਂ, ਕਿਲ੍ਹੇ, ਘੋੜੇ ਤੋਪਾਂ ਅਕਾਲ ਤਖ਼ਤ ਸਾਹਿਬ....। ਕੀ ਅਰਦਾਸ ਜਾਂ ਕਿਸੇ ਮੰਤਰ ਜਾਪ ਨਾਲ ਦੁਸ਼ਮਣ ਦਾ ਮਲੀਆ-ਮੇਟ ਨਹੀਂ ਕੀਤਾ ਜਾ ਸਕਦਾ ਸੀ ? ਫਿਰ ਕਿਉਂ ? ਇਤਨੇ ਵੱਡੇ ਜ਼ੋਖ਼ਮ ਭਰੇ ਪ੍ਰਬੰਧ ਕਰਨੇ ਕਿੰਨੇ ਔਖੇ, ਤੇ ਮੰਤਰ ਜਾਪ ਜਾਂ ਅਰਦਾਸ ਵਾਲਾ ਕਾਰਜ ਅਤੀ ਸੁਖੈਨ। ਸੌਖਾ ਰਾਹ ਤਿਆਗ ਕੇ, ਬਿਖੜੇ ਪੈਂਡੇ ਚੱਲਣਾ, ਸਿੱਖ ਸੇਵਕ ਸ਼ਹੀਦ ਕਰਵਾਉਣੇ, ਆਪਣਾ ਖ਼ਾਸ ਟਿਕਾਣਾ, ਅੰਮ੍ਰਿਤਸਰ ਛੱਡਕੇ, ਕੀਰਤਪੁਰ ਵਾਸ ਕਰਨਾ, ਇਨ੍ਹਾਂ ਮੁਸ਼ਕਲਾਂ ਤੋਂ ਸਹਿਜੇ ਹੀ ਬਚਿਆ ਜਾ ਸਕਦਾ ਸੀ, ਮੰਤਰਾਂ ਦੁਆਰਾ। ਆਪੋ-ਆਪਣੇ ਵਕਤ, ਮਨੁੱਖਤਾ ਦਾ ਭਲਾ ਕਰਦਿਆਂ, ਸਾਰੇ ਗੁਰੂ ਸਾਹਿਬਾਨ ਨੇ ਮੰਤਰਾਂ ਦੁਆਰਾ ਜਾਂ ਕਿਸੇ ਗ਼ੈਬੀ ਸ਼ਕਤੀ ਰਾਹੀਂ, ਦੁੱਖ ਦੂਰ ਕਰਨ ਦਾ ਕਦੀ ਵਿਸ਼ਵਾਸ਼ ਨਹੀਂ ਦਿਵਾਇਆ। ਦਸਵੇਂ ਸਤਿਗੁਰੂ ਜੀ ਨੇ ਅਨੇਕਾਂ ਮੁਸ਼ਕਲਾਂ ਦਾ ਟਾਕਰਾ ਕੀਤਾ। ਕਰੀਬ ਚੌਦਾਂ ਖ਼ੂਨੀ ਜੰਗਾਂ ਲੜੀਆਂ। ਬੇਅੰਤ ਸਿੱਖ ਸ਼ਹੀਦ ਹੋਏ, ਚਾਰੇ ਸੋਹਣੇ ਲਾਲ ਧਰਮ ਯੁੱਧ ਵਿਚ ਕੁਰਬਾਨ ਹੋਏ। ਅੰਤ ਸਮੇਂ ਆਪਣਾ ਆਪਾ ਭੀ ਸਤਿਗੁਰੂ ਜੀ ਨੇ ਲੇਖੇ ਲਾ ਦਿੱਤਾ। ਭਿਆਨਕ ਮੁਸੀਬਤਾਂ, ਦੁੱਖ, ਭੁੱਖ, ਅਣਗਿਣਤ ਸ਼ਹੀਦੀਆਂ ਕੀ ਸ਼ੌਂਕ ਪੂਰਨ ਵਾਸਤੇ ਹੀ ਸਨ? ਮੰਤਰ, ਵਰ, ਸਰਾਪ, ਜਾਪ ਜਾਂ ਅਰਦਾਸ ਹੋਰ ਕਿਸ ਵਾਸਤੇ ਸਾਂਭ ਕੇ ਰੱਖੀ ਹੋਈ ਸੀ। ਮੁਸੀਬਤਾਂ ਝੱਲਣ ਦੀ ਥਾਵੇਂ, ਕਰਾਮਾਤੀ ਸ਼ਕਤੀਆਂ ਦੀ ਵਰਤੋਂ ਹੀ ਕਰ ਲੈਂਦੇ। ਪਰ ਨਹੀਂ, ਅਜਿਹਾ ਸਤਿਗੁਰੂ ਜੀ ਨੇ ਕੁੱਝ ਨਾ ਕੀਤਾ। ਨਾ ਹੀ ਸਿੱਖਾਂ ਨੂੰ ਕਰਾਮਾਤੀ ਸ਼ਕਤੀਆਂ ਜਾਂ ਗ਼ੈਬੀ ਤਾਕਤਾਂ ਤੇ ਵਿਸ਼ਵਾਸ਼ ਰੱਖਣ ਦਾ ਹੁਕਮ ਕੀਤਾ। ਨਾਂਹੀ ਇਹ ਹੋ ਸਕਦੀਆਂ ਹਨ। ਕਿਉਂਕਿ ਉਸ ਸਮੇਂ ਭੀ ਲੱਖਾਂ ਪਾਖੰਡੀ ਸਾਧ ਕਰਾਮਾਤੀ ਹੋਣ ਦਾ ਢੋਲ ਬਹੁਤ ਉੱਚੀ ਵਜਾ ਰਹੇ ਸਨ।

ਪਰ ਮਨੁੱਖ ਮਾਤਰ ਦੇ ਰਾਈ ਮਾਤਰ ਸੰਕਟ ਨੂੰ ਦੂਰ ਨਾ ਕਰ ਸਕੇ। ਇੰਨ-ਬਿੰਨ ਮੌਜੂਦਾ ਸਮੇਂ ਵਿਚ, ਅਜਿਹੇ ਅਨੇਕ ਬਹਿਰੂਪੀਏ ਸਾਧ-ਸੰਤ, ਆਪਣੇ ਕਰਾਮਾਤੀ ਹੋਣ ਦੀਆਂ ਖੂਬ ਡੀਗਾਂ ਮਾਰਦੇ ਹਨ। ਮਨੁੱਖਤਾ ਦਾ ਭਲਾ ਕਰਨ ਤੋਂ ਇਹ ਸਾਰੇ ਹੀ ਅਸਮਰਥ ਹਨ। ਹਾਂ ਜੋਕਾਂ ਵਾਂਗ ਜੰਤਾ ਦਾ ਖ਼ੂਨ ਪੀਣੋ ਰਤੀ ਭਰ ਝਿਜਕ ਨਹੀਂ ਕਰਦੇ।

ਦਸਮ ਪਾਤਸ਼ਾਹ ਹਜ਼ੂਰ ਤੋਂ ਬਾਦ, ਨੱਬੇ ਸਾਲ ਤੱਕ, ਲਗਾਤਾਰ ਬਹਾਦਰ ਸਿੱਖ ਸੂਰਮਿਆਂ ਨੇ ਜ਼ੁਲਮ ਦਾ ਖ਼ਾਤਮਾ ਕਰਨ ਵਾਸਤੇ ਤੇਗ਼ ਵਾਹੀ, ਸੀਸ ਕਟਵਾਏ, ਬੰਦ-ਬੰਦ ਜੁਦਾ ਕਰਵਾਏ, ਚਰਖੜੀਆਂ ਤੇ ਚੜ੍ਹੇ, ਸਿਰਾਂ ਦੇ ਮੁੱਲ ਪਏ, ਘਰ-ਬਾਰ ਉਜੜੇ, ਜੰਗਲੀਂ ਵਾਸ ਕੀਤਾ। ਅਸਿਹ ਤੇ ਅਕਹਿ ਕਸ਼ਟ ਸਹਾਰੇ। ਕੀ ਇਨ੍ਹਾਂ ਸਾਰੇ ਕੀਮਤੀ ਜਾਨਾ ਕੁਰਬਾਨ ਕਰਨ ਵਾਲੇ, ਸੀਸ ਤਲੀ ਤੇ ਧਰ, ਮੈਦਾਨ ਵਿਚ ਜੂਝਣ ਵਾਲੇ, ਗੁਰੂ ਕੇ ਲਾਲਾਂ ਵਿਚੋਂ ਕੋਈ ਭੀ ਮੰਤਰ ਜਾਪ, ਕਰਾਮਾਤੀ ਸ਼ਕਤੀਆਂ ਜਾਂ ਅਰਦਾਸ ਰਾਹੀਂ, ਕਾਰਜ ਸਿੱਧੀ ਕਰਨੀ ਨਹੀਂ ਜਾਣਦਾ ਸੀ ? ਜੇ ਮੂੰਹ ਜ਼ੁਬਾਨੀ ਮੰਤਰ ਜਾਪ ਨਾਲ ਕਾਰਜ ਰਾਸ ਹੋ ਸਕਦੇ ਸਨ, ਫਿਰ ਖ਼ੂਨ ਦੇ ਦਰਿਆ ਤਰਨ ਦੀ ਕੀ ਜ਼ਰੂਰਤ ਸੀ ? ਸਤਿਗੁਰੂ ਦੀ ਬਖਸੀ ਰਹਿਨੁਮਾਈ ਵਿਚ ਚੱਲਦਿਆਂ, ਮੁਗਲਾਂ ਦੀ ਗ਼ੁਲਾਮੀ ਗਲੋਂ ਉਤਾਰੀ, ਤਾਂ ਗੋਰਿਆਂ ਆ ਭਾਰਤੀਆਂ ਨੂੰ ਗ਼ੁਲਾਮ ਬਣਾ ਧਰਿਆ। ਗੋਰੀ ਸਰਕਾਰ ਨੇ ਹਿੰਦੁਸਤਾਨ ਨੂੰ ਉਂਵ ਤਾਂ 400 ਸਾਲ ਲੁੱਟਿਆ, ਪਰ ਸਿੱਧੇ ਢੰਗ 200 ਸਾਲ ਚੰਗੀ ਗਿੱਦੜ ਕੁਟ ਕੀਤੀ। ਇਨ੍ਹਾਂ ਤੋਂ ਆਜ਼ਾਦੀ ਪ੍ਰਾਪਤ ਕਰਨ ਲਈ ਨਵੇਂ ਸਿਰਿਓਂ ਫਿਰ ਦੇਸ਼ ਪ੍ਰੇਮੀ ਮਰਜੀਵੜੇ, ਸਿਰਾਂ ਦੇ ਕੱਫਣ ਬੰਨ ਕੇ, ਘਰੋਂ ਨਿਕਲ ਪਏ। ਬੇਅੰਤ ਤਸੀਹੇ ਝੱਲੇ, ਕਾਲ ਕੋਠੜੀਆਂ ਵਿਚ ਜੁਆਨੀਆਂ ਗਲ ਗਈਆਂ। ਕਾਲੇ ਪਾਣੀਆਂ ਦੀ ਸਜ਼ਾ ਕੱਟ ਕੇ ਕੋਈ ਵਿਰਲਾ ਹੀ ਵਾਪਸ ਆਇਆ ਹੋਵੇਗਾ। ਖ਼ੂਨ ਦੀਆਂ ਨਦੀਆਂ ਵਹਾ ਕੇ, ਲਾਸ਼ਾਂ ਦੇ ਸੱਥਰ ਉਸਾਰ ਕੇ, ਫਿਰ ਕਿਤੇ ਆਜ਼ਾਦੀ-ਰਾਣੀ ਦੇ ਦਰਸ਼ਨ ਨਸੀਬ ਹੋਏ ਸਨ। ਸਾਰੇ ਹਿੰਦੋਸਤਾਨ ਵਿਚ ਸਾਧੂਆਂ, ਸੰਨਿਆਸੀਆਂ, ਜੋਗੀਆਂ, ਬ੍ਰਾਹਮਣਾਂ, ਤਪੱਸਵੀਆਂ ਦਾ ਕੋਈ ਪਾਰਾਵਾਰ ਨਹੀਂ ਸੀ। ਪਰ ਕਿਸੇ ਮਹਾਤਮਾ ਨੇ ਕੋਈ ਜਾਦੂ-ਮੰਤਰ ਨਾ ਛੱਡਿਆ, ਜਾਪ, ਹੋਮ ਜੱਗ ਨਾ ਕੀਤਾ। ਤਾਂ ਕਿ ਬਿਨਾਂ ਜਾਨ-ਮਾਲ ਦੇ ਘਾਣ ਤੋਂ, ਬਿਨਾ ਲੰਮੀ ਮਾਰੂ ਜੰਗ ਤੋਂ, ਆਰਾਮ ਨਾਲ ਆਜ਼ਾਦੀ-ਦੇਵੀ ਆ ਭਾਗ ਲਾਉਂਦੀ। ਸਿੱਖਾਂ ਵਿਚ ਭੀ ਬਹੁਤ ਸਾਰੇ ਦਮਗਜੇ ਮਾਰਨ ਵਾਲੇ ਸਾਧ ਸੰਤ ਸਨ। ਅਗਿਆਨੀ ਸ਼ਰਧਾਲੂਆਂ ਨੂੰ ਥੋਕ ਵਿਚ ਬਰਕਤਾਂ ਵੰਡ ਰਹੇ ਸਨ। ਮੰਤਰਾਂ-ਤਵੀਤਾਂ, ਧਾਗਿਆਂ, ਪਾਠਾਂ, ਅਰਦਾਸਾਂ ਦੁਆਰਾ ਸੰਕਟ ਮੋਚਨ ਕਰ ਰਹੇ ਸਨ। ਇਹ ਸਾਰੇ 'ਮਹਾਂਪੁਰਸ਼' ਆਜ਼ਾਦੀ ਦੀ ਜੰਗ ਵਿਚ ਹਿੱਸਾ ਪਾਉਂਦੇ ਕਿਤੇ ਚਿਰਾਗ ਲੈ ਕੇ ਭੀ ਢੂੰਡਿਆਂ ਨਹੀਂ ਮਿਲਦੇ। ਕਰੀਬ ਅਠਵੰਜਾ ਸਾਲ ਹੋ

ਗਏ ਹਨ, ਦੇਸ਼ ਆਜ਼ਾਦ ਹੋਏ ਨੂੰ, ਪਰ ਸਾਰੇ ਮਸਲੇ ਉਸੇ ਤਰ੍ਹਾਂ ਫ਼ਨੀਅਰ ਨਾਗ ਵਾਂਗ, ਮੂੰਹ ਅੱਡੀ ਭਿਆਨਕ ਰੂਪ ਵਿਚ ਖੜੇ ਹਨ। ਗ਼ਰੀਬੀ, ਬਿਮਾਰੀ, ਅਨਪੜ੍ਹਤਾ, ਰਿਸ਼ਵਤਖੋਰੀ, ਸੰਪਰਦਾਇਕਤਾ ਆਦਿ ਅਨੇਕ ਮੁਸੀਬਤਾਂ ਵਿਕਰਾਲ ਰੂਪ ਧਾਰੀ ਖੜੀਆਂ ਹਨ। ਭਾਰਤ ਵਿਚ ਪੰਜਾਹ ਲੱਖ ਅਖੌਤੀ ਸਾਧ ਮੰਤਰ ਜਾਪ, ਤਪੱਸਿਆ ਜਾਂ ਯੋਗ ਸਿੱਧੀਆਂ ਰਾਹੀਂ, ਆਪਣੇ ਪਾਸ ਅਸੀਮ ਸ਼ਕਤੀਆਂ ਹੋਣ ਦੀਆਂ ਡੀਗਾਂ ਮਾਰਦੇ ਨਹੀਂ ਥੱਕਦੇ। ਜੰਤਾ ਨੂੰ ਗੁਮਰਾਹ ਭੀ ਕਰਦੇ ਹਨ। ਤੇ ਉਨ੍ਹਾਂ ਗਰੀਬਾਂ ਦਾ ਖ਼ੂਨ ਬੜੀ ਬੇ-ਰਹਿਮੀ ਨਾਲ ਧਰਮ ਦਾ ਲੇਬਲ ਲਾਕੇ ਡਕਾਰਦੇ ਹਨ। ਇਨ੍ਹਾਂ ਸਾਧਾਂ-ਸੰਤਾਂ ਨੇ ਇਕ ਭੀ ਮਸਲਾ ਹੱਲ ਨਹੀਂ ਕੀਤਾ ਕਰਾਇਆ। ਸਰਕਾਰੀ ਜ਼ਬਰ ਦੇ ਵਿਰੁੱਧ ਕਦੀ ਜ਼ੁਬਾਨ ਤੱਕ ਨਹੀਂ ਖੋਲ੍ਹੀ। ਲੋਕਾਂ ਦੇ ਦੁੱਖ ਘਟਣ ਦੀ ਥਾਵੇਂ ਵੱਧਦੇ ਹੀ ਜਾ ਰਹੇ ਹਨ।

ਸਿੱਖ ਸਮਾਜ ਦੇ ਸਨਮੁੱਖ ਕੁੱਝ ਸਵਾਲ ਗੰਭੀਰ ਚੁਣੌਤੀ ਵਾਂਗ ਦਰਪੇਸ਼ ਹਨ। ਅਗਰ ਮੰਤਰ ਜਾਪ ਪਾਠ ਦੁਆਰਾ, ਸਾਧਾਂ ਸੰਤਾਂ ਵੱਲੋਂ ਕੀਤੀਆਂ ਅਰਦਾਸਾਂ ਦੁਆਰਾ ਅੱਜ ਤੱਕ (ਵਿਕਲੋਤਰੇ ਕੇਸ ਨੂੰ ਛੱਡ ਕੇ) ਸਿੱਖਾਂ ਦਾ ਜਾਂ ਮਨੁੱਖਤਾ ਦਾ ਕੁੱਝ ਸੰਵਰਿਆ ਨਹੀਂ, (ਵਿਗੜਿਆ ਬਹੁਤ ਹੈ) ਫਿਰ ਪ੍ਰੰਪਰਾਵਾਂ ਜਾਂ ਮਰਿਆਦਾਵਾਂ ਦਾ ਕੀ ਕੀਤਾ ਜਾਵੇ ? ਜੇ ਗੁਰਬਾਣੀ ਦਾ "ਫਲ ਪ੍ਰਾਪਤ" ਨਹੀਂ ਹੁੰਦਾ, ਜੇ ਵਿਧੀ ਪੂਰਵਕ ਕੀਤੀ "ਅਰਦਾਸ" ਸੁਣੀ ਨਹੀਂ ਜਾਂਦੀ, ਫਿਰ ਕੀਤੀ ਹੀ ਕਿਉਂ ਜਾਵੇ ? ਪਾਠਕ ਜਨੋ ਘਬਰਾ ਨਾ ਜਾਣਾ, ਬਹੁਤ ਤਕੜੇ ਹੋ ਕੇ, ਦਿਲ ਤੇ ਪੱਥਰ ਰੱਖਕੇ ਗੰਭੀਰਤਾ ਨਾਲ ਇਨ੍ਹਾਂ ਸਵਾਲਾਂ ਦੇ ਜੁਆਬ ਲੱਭਣੇ ਪੈਣਗੇ। ਪਾਵਨ ਗੁਰਬਾਣੀ ਸਤਿਗੁਰੂ ਸਾਹਿਬ ਵੱਲੋਂ ਅਪਰੰਪਰ, ਪਾਰ ਬ੍ਰਹਮ ਪਰਮੇਸ਼ਰ ਜੀ ਦਾ ਉਚਤਮ ਸੰਦੇਸ਼ ਸੰਸਾਰ ਦੇ ਭਲੇ ਲਈ ਆਵੇਸ ਹੋਇਆ ਹੈ। ਗੁਰਬਾਣੀ ਸਿੱਖ ਦੇ ਜੀਵਨ ਦਾ ਸਹਾਰਾ ਹੈ। ਥੰਮੀ ਹੈ, ਜੀਵਨ ਜਾਚ ਹੈ, ਜੇ ਸਿੱਖ ਗੁਰਬਾਣੀ ਨਹੀਂ ਪੜ੍ਹੇ-ਸਮਝੇਗਾ ਤਾਂ ਇਸ ਦੀ ਆਤਮਕ ਮੌਤ ਹੋ ਜਾਵੇਗੀ। ਹੋਰ ਭਾਵੇਂ ਜੋ ਮਰਜੀ ਬਣਿਆ ਫਿਰੇ, ਬਾਣੀ ਤੋਂ ਬਿਨਾ ਸਿੱਖੀ ਅੰਦਰ ਨਹੀਂ ਟਿਕੇਗੀ। ਸ਼ਰਤ ਇਹੀ ਹੈ ਕਿ ਜੋ ਉੱਤਮ ਉਪਦੇਸ਼, ਸਤਿਗੁਰੂ ਜੀ ਨੇ ਬਖਸ਼ਿਸ਼ ਕੀਤੇ ਹਨ, ਉਨ੍ਹਾਂ ਨੂੰ ਪੜ੍ਹਨਾ, ਸਮਝਣਾ ਸਿਰ-ਮੱਥੇ ਸਵੀਕਾਰ ਕਰਨਾ ਹੈ, ਬਿਨਾ ਕਿੰਤੂ-ਪ੍ਰੰਤੂ ਤੋਂ ਗੁਰਬਾਣੀ ਮੁਤਾਬਕ ਜੀਵਨ ਢਾਲ ਲੈਣਾ ਹੈ। ਸਤਿਗੁਰੂ ਜੀ ਦਾ ਪਵਿਤਰ ਫੁਰਮਾਨ ਹੈ :-

ਗੁਰੁ ਪੂਰਾ ਜਿਸੁ ਭੇਟਿਆ ਤਾ ਕੈ ਸੁਖਿ ਪਰਵੇਸੁ ॥
ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ ॥ (ਪੰਨਾ-814)

ਸਤਿਗੁਰੂ ਜੀ ਫੁਰਮਾਨ ਕਰਦੇ ਹਨ, ਹੇ ਭਾਈ! ਜਿਸ ਪ੍ਰਾਣੀ ਨੂੰ ਪੂਰਾ ਸਮਰੱਥ ਗੁਰੂ ਮਿਲ ਪੈਂਦਾ ਹੈ, ਉਹ ਸੁਖੀ ਜ਼ਿੰਦਗੀ ਬਤੀਤ ਕਰਦਾ ਹੈ। ਉਸਦੇ ਹਿਰਦੇ ਘਰ ਵਿਚ

ਪੂਰਨ ਅਨੰਦ ਹੁੰਦਾ ਹੈ। ਬਸ਼ਰਤੇ ਉਹ ਆਪਣੀ ਛੋਟੀ ਮੱਤ ਤਿਆਗ ਦੇਵੇ। ਇਕਾਗਰ ਚਿਤ ਗੁਰੂ ਦਾ ਆਖਿਆ ਸੁਣੇ, ਦਿੱਤੇ ਗਏ ਹੁਕਮ ਮੁਤਾਬਕ ਕਾਰਜ ਆਰੰਭ ਕਰ ਦੇਵੇ। ਅੱਗੇ ਸਤਿਗੁਰੂ ਜੀ ਹੋਰ ਸਮਝਾਉਂਦੇ ਹਨ :-

ਅਸਥਿਰ ਰਹਹੁ, ਡੋਲਹੁ ਮਤ ਕਬਹੂ, ਗੁਰ ਕੈ ਬਚਨਿ ਅਧਾਰਿ॥
ਜੈ ਜੈ ਕਾਰ ਸਗਲ ਭੂ ਮੰਡਲ, ਮੁਖ ਊਜਲ ਦਰਬਾਰਿ॥ (ਪੰਨਾ-678)

ਇਸ ਪਾਵਨ ਪੰਕਤੀ ਵਿਚ ਸਤਿਗੁਰੂ ਜੀ ਸਪੱਸ਼ਟ ਤਰੀਕੇ ਸਮਝਾ ਰਹੇ ਹਨ ਕਿ ਅਡੋਲ ਰਹਿ ਕੇ, ਅੱਗੇ ਵਧੋ। ਗੁਰੂ ਦੇ ਗਿਆਨ (ਉਪਦੇਸ਼) ਨੂੰ ਹੀ ਜ਼ਿੰਦਗੀ ਦਾ ਆਧਾਰ ਸਵੀਕਾਰ ਕਰੋ। ਫਿਰ ਸਾਰੀ ਧਰਤੀ ਉੱਤੇ ਤੁਹਾਡੀ ਸ਼ੋਭਾ ਹੋਵੇਗੀ। ਨਿਰੰਕਾਰ ਦੇ ਦਰਬਾਰ ਵਿਚ ਭੀ ਮਾਣ ਪ੍ਰਾਪਤ ਕਰੋਗੇ। ਅੱਗੇ ਹੋਰ ਸੁਣੋ :-

ਜੇਤੇ ਜੀਅ ਲਿਖੀ ਸਿਰਕਾਰ॥ ਕਰਣੀ ਉਪਰਿ ਹੋਵਗਿ ਸਾਰ॥
ਹੁਕਮ ਕਰਹਿ ਮੂਰਖ ਗਵਾਰ॥ (ਪੰਨਾ-1169)

ਹੇ ਭਾਈ! ਸਭਨਾਂ ਜੀਵਾਂ ਦੇ ਸਿਰ ਵਾਹਿਗੁਰੂ ਜੀ ਨੇ ਆਪਣਾ ਨਿਯਮ ਰੂਪੀ ਹੁਕਮ ਲਿਖ ਭੇਜਿਆ ਹੈ। ਹਰ ਜੀਵ ਦੇ ਕੀਤੇ ਚੰਗੇ-ਮੰਦੇ ਕੰਮਾਂ ਦਾ ਲੇਖਾ-ਜੋਖਾ ਹੋਵੇਗਾ। ਮੂਰਖ ਲੋਕ ਨਿਰੰਕਾਰ ਦੇ ਅਟੱਲ ਕਾਨੂੰਨ ਨੂੰ ਬਦਲਣਾ ਚਾਹੁੰਦੇ ਹਨ, ਪਰ ਬਦਲ ਨਹੀਂ ਸਕਣਗੇ। ਮਨਮਾਨੀਆਂ ਕਰਦੇ ਪਛਤਾਉਣਗੇ।

ਸਨਿਮਰ ਬੇਨਤੀ ਹੈ ਕਿ ਜਿਸ ਤਰੀਕੇ, ਅੱਜ ਪਾਠ ਹੋ ਰਹੇ ਹਨ, ਇਨ੍ਹਾਂ ਰਾਹੀਂ ਕੁੱਝ ਲੋਕਾਂ ਨੂੰ ਰੁਜ਼ਗਾਰ ਮਿਲਿਆ ਤਾਂ ਆਖਿਆ ਜਾ ਸਕਦਾ ਹੈ, ਹੋਰ ਕੋਈ ਆਤਮਾ ਦਾ ਕਲਿਆਣ ਹੁੰਦਾ ਹੋਵੇ ਜਾਂ ਪੰਥ ਦੀ ਚੜ੍ਹਦੀ ਕਲਾ ਹੋ ਰਹੀ ਹੋਵੇ, ਅਜਿਹਾ ਨਹੀਂ ਹੈ। ਪੁਜਾਰੀਆਂ, ਸਾਧੂਆਂ-ਸੰਤਾਂ ਦੀਆਂ ਕੋਠੀਆਂ, ਡੇਰੇ, ਕਾਰਾਂ, ਠਾਠ, ਚੇਲੇ-ਚੇਲੀਆਂ, ਗੋਗੜਾਂ, ਖੂਬ ਉਸਰ ਰਹੀਆਂ ਹਨ। ਸ਼ਰਧਾਲੂ ਧਨ ਕਰਕੇ ਭੀ, ਗਿਆਨ ਕਰਕੇ ਭੀ, ਕੰਗਾਲ ਦਾ ਕੰਗਾਲ ਹੀ ਹੈ। ਗੁਰੂ ਗ੍ਰੰਥ ਸਾਹਿਬ ਦੇ ਅਥਾਹ ਭੰਡਾਰ ਵਿਚੋਂ ਇਕ ਸ਼ਬਦ ਤੇ ਉਸਦੇ ਸੰਖੇਪ ਅਰਥ ਪਾਠਕਾਂ ਦੇ ਸਨਮੁਖ ਹਨ :-

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥1॥ ਰਹਾਉ॥
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ॥1॥
ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ॥2॥

ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥
ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥3॥ (ਪੰਨਾ-1253)

ਹੇ ਮਨੁੱਖ! ਧਾਰਮਿਕ ਪੁਸਤਕਾਂ ਪੜ੍ਹ ਕੇ ਤੂੰ ਕੀ ਕੀਤਾ ? ਤੇਰੇ ਹਿਰਦੇ ਵਿਚ ਉਤਮ ਗੁਣ ਪੈਦਾ ਹੋਣੇ ਚਾਹੀਦੇ ਸਨ ਜੋ ਨਹੀਂ ਹੋਏ। ਕੇਵਲ ਧਾਰਮਿਕ ਗ੍ਰੰਥ ਪੜ੍ਹ-ਸੁਣ ਲੈਣੇ, ਕੁੱਝ ਮਿਥੀਆਂ ਰਸਮਾਂ ਪੂਰੀਆਂ ਕਰ ਲੈਣੀਆਂ ਹੀ ਧਰਮ ਨਹੀਂ ਹੋਇਆ ਕਰਦਾ। ਤੇਰੇ ਅੰਦਰ ਵਾਹਿਗੁਰੂ ਤੇ ਪੂਰਨ ਭਰੋਸੇ ਵਾਲੀ ਸ਼ਰਧਾ ਪੈਦਾ ਨਹੀਂ ਹੋਈ। ਭੁੱਖੇ ਆਤੁਰ ਲੋੜਵੰਦਾਂ ਨਾਲ ਵੰਡ ਕੇ ਭੋਜਨ ਨਾ ਛਕਿਆ। ਕਾਮ ਵਾਸ਼ਨਾ ਤੇ ਤੂੰ ਕੰਟਰੋਲ ਨਾ ਕਰ ਸਕਿਆ। ਤੇਰੇ ਅੰਦਰ ਕ੍ਰੋਧ ਦੀ ਅਗਨੀ ਤਾਂ ਲਟਾਲਟ ਬਲਦੀ ਨਜ਼ਰ ਆਉਂਦੀ ਹੈ। ਲੋਭ ਵਾਲੀ ਭੈੜੀ ਬਿਰਤੀ ਤੋਂ ਤੂੰ ਛੁਟਕਾਰਾ ਨਹੀਂ ਪਾ ਸਕਿਆ। ਹਰ ਸਮੇਂ ਤੂੰ ਪਰਾਈ ਨਿੰਦਾ ਕਰਦਾ ਰਹਿੰਦਾ ਹੈਂ। ਇਸ ਤਰ੍ਹਾਂ ਤੇਰੇ ਵਿਖਾਵੇ ਵਾਲੇ ਧਰਮ ਕਰਮਾਂ ਵਾਲੀ ਜੀਵਨ ਕਿਰਿਆ ਬੇਅਰਥ ਜਾ ਰਹੀ ਹੈ। ਤੂੰ ਰਾਹਗੀਰਾਂ ਅਤੇ ਘਰਾਂ ਨੂੰ ਲੁੱਟਣ ਤੋਂ ਭੀ ਗੁਰੇਜ਼ ਨਹੀਂ ਕਰਦਾ। ਇਸ ਤਰ੍ਹਾਂ ਪਾਪ ਦੀ ਕਮਾਈ ਦੁਆਰਾ ਤੂੰ ਪਰਿਵਾਰ ਦੀ ਪੇਟ ਪੂਰਤੀ ਕਰਦਾ ਹੋਇਆ ਵੱਡਾ ਅਪਰਾਧੀ ਬਣ ਗਿਆ ਹੈਂ। ਤੇਰੇ ਵੱਲੋਂ ਕੀਤੇ ਗਏ ਇਨ੍ਹਾਂ ਪਾਪ ਕਰਮਾ ਕਾਰਨ, ਰੱਬੀ ਦਰਗਾਰ ਵਿਚ ਤੈਨੂੰ ਢੋਈ ਨਹੀਂ ਮਿਲੇਗੀ। ਭੈੜੇ ਕੰਮਾਂ ਤੋਂ ਬਾਜ ਆ ਜਾਹ, ਤੂੰ ਤਾਂ ਬੇਦੋਸ਼ਿਆਂ ਨੂੰ ਕਤਲ ਤੱਕ ਕਰ ਰਿਹਾ ਹੈਂ। ਤੂੰ ਆਪਣੇ ਬੋਲਾਂ ਤੇ ਆਦਤਾਂ ਦੁਆਰਾ ਦੂਜੇ ਮਨੁੱਖਾਂ ਨੂੰ ਬਹੁਤ ਦੁੱਖ ਪਹੁੰਚਾਉਂਦਾ ਹੈਂ। ਜੀਵਾਂ ਤੇ ਦਇਆ ਜਾਂ ਪਿਆਰ ਵਾਲੀ ਭਲੀ ਰੀਤ ਤੂੰ ਅਪਣਾਈ ਨਹੀਂ। ਪਰਮਾਨੰਦ ਜੀ ਉਤਮ ਬਚਨਾ ਦੁਆਰਾ ਜ਼ਿੰਦਗੀ ਦਾ ਸਹੀ ਢੰਗ ਸਮਝਾਉਂਦੇ ਹਨ। ਹੇ ਭਾਈ! ਤੂੰ ਨੇਕ ਪੁਰਸ਼ਾਂ ਦੀ ਸੰਗਤ ਨਹੀਂ ਕਰਦਾ, ਜਿੱਥੋਂ ਜੀਵਨ ਸਕਾਰਥਾ ਕਰਨ ਵਾਲੀ ਸਿੱਖਿਆ ਹਾਸਲ ਹੋ ਸਕੇ। ਵਾਹਿਗੁਰੂ ਜੀ ਦੇ ਗੁਣਾਂ ਨੂੰ ਜੀਵਨ ਵਿਚ ਢਾਲਕੇ, ਨਾਮ ਜਪ ਕੇ, ਨੇਕ ਕੰਮ ਕਰਦਿਆਂ, ਵਿਕਾਰਾਂ ਨੂੰ ਤਿਆਗ ਕੇ ਹੀ ਤੂੰ ਪਰਮੇਸ਼ਰ ਦੇ ਦਰ ਤੇ ਪ੍ਰਵਾਨ ਹੋ ਸਕਦਾ ਹੈਂ। ਸੰਸਾਰ ਵਿਚ ਸੱਚਾ ਸੁੱਖ ਮਾਣ ਸਕਦਾ ਹੈਂ। (1253)

ਅਮੋਲਕ ਖਜ਼ਾਨੇ, ਪਾਵਨ ਗੁਰਬਾਣੀ ਵਿਚੋਂ ਇਹ ਹੈ ਕੇਵਲ ਇਕ ਸ਼ਬਦ ਦਾ ਸਾਰਅੰਸ। ਇਸ ਭਾਵਨਾ ਦੇ ਬੇਅੰਤ ਸ਼ਬਦ, ਗੁਰੂ ਗ੍ਰੰਥ ਸਾਹਿਬ ਜੀ ਵਿਚ ਮੌਜੂਦ ਹਨ। ਇਨ੍ਹਾਂ ਨੂੰ ਇਕ ਸੌ ਵਾਰੀ ਪੜ੍ਹੋ, ਜਾਂ ਇਕ ਹਜ਼ਾਰ ਵਾਰੀ। ਕੇਵਲ ਤੋਤਾ ਰਟਣੀ-ਪੜ੍ਹਨ ਮਾਤਰ-ਨਾਲ ਕਾਰਜ ਨਹੀਂ ਸਿਧ ਹੋਣਾ। ਸਗੋਂ ਅਸਲੀਅਤ ਇਹ ਹੈ ਕਿ ਇਨ੍ਹਾ ਬਚਨਾ ਦੁਆਰਾ ਦਿੱਤੇ ਗਏ ਉਪਦੇਸ਼ ਹੁਕਮ ਨੂੰ ਇਨ-ਬਿਨ ਮੰਨ ਕੇ, ਦੱਸੇ ਗਏ ਵਿਕਾਰਾਂ ਨੂੰ ਤਿਆਗ ਕੇ, ਪ੍ਰਵਾਨ ਹੋਇਆ ਜਾ ਸਕਦਾ ਹੈ। ਜੀਵਨ ਨੂੰ ਗੁਣਾਂ ਨਾਲ ਭਰਪੂਰ ਕਰਨਾ

ਹੈ। ਇਹੀ ਹੈ ਗੁਰਬਾਣੀ ਦਾ ਤੱਤਸਾਰ, ਮਨਮੁੱਖਾਂ ਨੂੰ ਗੁਰਮੁਖ, ਵਿਕਾਰੀਆਂ ਨੂੰ ਪਰਉਪਕਾਰੀ, ਪਾਖੰਡੀਆਂ ਨੂੰ ਸੱਚੇ ਧਰਮੀ ਬਣਾ ਕੇ, ਸੰਤ ਸਿਪਾਹੀ ਦਾ ਇਕੋ ਥਾਂ ਸੁਮੇਲ ਕਰਵਾ ਕੇ, ਸੋਹਣੇ ਸਮਾਜ ਦੀ ਸਿਰਜਣਾ ਕਰਨੀ।

ਅੱਗੇ ਅਸੀਂ ਸਤਿਗੁਰੂ ਜੀ ਨੂੰ ਗੁਰਬਾਣੀ ਵਿਚੋਂ ਕੁੱਝ ਹੋਰ ਲੋੜੀਂਦੇ ਮੱਸਲਿਆਂ ਬਾਰੇ ਨਿਮਰਤਾ ਸਹਿਤ ਸਵਾਲ ਪੁੱਛਾਂਗੇ। ਕਿਉਂਕਿ ਸਾਡੀ ਮਤ ਥੋੜ੍ਹੀ ਹੈ, ਵਿਦਿਆ ਘੱਟ ਹੈ, ਜ਼ਿੰਦਗੀ ਦਾ ਤਜ਼ਰਬਾ ਮਾਮੂਲੀ ਹੈ, ਜ਼ਿੰਦਗੀ ਜਿਊਣ ਬਾਰੇ ਅਸੀਂ ਨਹੀਂ ਜਾਣਦੇ। ਤਾਂ ਤੇ ਸਤਿਗੁਰੂ ਜੀ ਨੂੰ ਪੁਛੀਏ, ਸਵਾਲ-ਪੁੱਛਾਂ ਕਰ ਲੈਣ ਦਾ ਹੱਕ, ਸਾਨੂੰ ਸਤਿਗੁਰੂ ਜੀ ਨੇ ਬਖ਼ਸ਼ਿਸ਼ ਕੀਤਾ ਹੋਇਆ ਹੈ। ਫੁਰਮਾਨ ਹੈ :-

ਗੁਰ ਪੂਛਹੁ ਤੁਮ੍ ਕਰਹੁ ਬੀਚਾਰੁ॥ ਤਾਂ ਪ੍ਰਭ ਸਾਚੇ ਲਗੈ ਪਿਆਰੁ॥ (ਪੰਨਾ-1173)
ਗੁਰਿ ਪੂਰੇ ਸਚੁ ਕਹਿਆ॥ ਸੋ ਸੁਖੁ ਸਾਚਾ ਲਹਿਆ॥ (ਪੰਨਾ-621)

ਹਰ ਪਹਿਲੂ ਬਾਰੇ ਸੁਚੱਜੀ ਅਗਵਾਈ ਸਿੱਖ ਨੇ ਸਤਿਗੁਰੁ ਗ੍ਰੰਥ ਸਾਹਿਬ ਜੀ ਤੋਂ ਪ੍ਰਾਪਤ ਕਰਨੀ ਸੀ। ਬੜੇ ਅਫਸੋਸ ਨਾਲ ਲਿਖਣਾ ਪੈ ਰਿਹਾ ਹੈ ਕਿ ਬਹੁ-ਗਿਣਤੀ ਸਿੱਖ-ਸਮਾਜ, ਗੁਰਬਾਣੀ ਦੇ ਸਰਬਦੇਸੀ, ਸਰਬਕਾਲੀ, ਸਮੁੱਚੀ ਮਾਨਵਤਾ ਨੂੰ ਗੱਲਵੱਕੜੀ ਵਿਚ ਲੈਣ ਵਾਲੇ ਉਤਮ ਉਪਦੇਸ਼ਾਂ ਤੋਂ ਅਨਜਾਣ ਹੈ। ਸਾਧਾਂ-ਸੰਤਾਂ ਤੋਂ, ਮੰਤਰਾਂ, ਜਾਪਾਂ ਦੁਆਰਾ ਕਾਰਜ ਸਿੱਧ ਕਰਵਾਉਣ ਦੀ ਦੌੜ ਵਿਚ ਹੈ। ਫੋਕਟ ਪੂਜਾ-ਪਾਠਾਂ ਦੇ ਨਾਮ ਹੇਠ, ਆਪਣਾ ਕੀਮਤੀ ਸਮਾਂ ਅਤੇ ਬੇਹਿਸਾਬਾ ਧਨ, ਭੰਗ ਦੇ ਭਾੜੇ ਬਰਬਾਦ ਕਰੀ ਜਾ ਰਿਹਾ ਹੈ। ਕਬਰਾਂ, ਮੜ੍ਹੀਆਂ, ਫੋਟੋਆਂ ਜਾਂ ਅਖੌਤੀ ਬਾਬਿਆਂ ਅੱਗੇ ਨਿੱਤ ਲੰਮੀਆਂ ਕਤਾਰਾਂ ਨਮਸ਼ਕਾਰਾਂ ਕਰਦੀਆਂ ਵੇਖੀਆਂ ਜਾ ਸਕਦੀਆਂ ਹਨ। ਜਦੋਂ ਕੋਈ ਦੁੱਖ-ਸੁੱਖ ਆ ਢੁੱਕੇ, ਵਿਖਾਵੇ ਮਾਤਰ ਰਸਮ ਪੂਰਤੀ, ਗੁਰੂ ਯਾਦ ਕਰ ਲਿਆ ਜਾਂਦਾ ਹੈ। ਵਰਨਾਂ ਨਸ਼ਿਆਂ, ਕਰਮਕਾਂਡਾਂ ਅਤੇ ਹੋਰ ਰੁਝੇਵਿਆਂ ਤੋਂ ਵਿਹਲ ਹੀ ਕਿਥੇ ਹੈ ? ਕਈ ਵਾਰੀ ਤਾਂ ਸਾਰਾ ਕਾਰਜ ਕੇਵਲ ਅਰਦਾਸ ਕਰਕੇ ਪੂਰਾ ਹੋ ਗਿਆ ਮੰਨ ਲਿਆ ਜਾਂਦਾ ਹੈ। ਜਰਾ ਆਪਣੇ ਅੰਦਰ ਉਤਰਨ ਦੀ ਖੇਚਲ ਕਰੋ, ਪਿਛਲੇ ਸਮੇਂ ਨੂੰ ਅੱਖਾਂ ਅੱਗੇ ਲਿਆਉ। ਸਵਾ ਪੰਜ ਸੌ ਸਾਲ ਵਿਚ ਜੋ ਕੁੱਝ ਸਿੱਖ ਪੰਥ ਨੇ ਪ੍ਰਾਪਤੀਆਂ ਕੀਤੀਆਂ ਹਨ, ਘਾਲਣਾ-ਘਾਲੀਆਂ ਹਨ, ਸਤਿਗੁਰੂ ਸਾਹਿਬ ਜੀ ਨੇ ਮਾਅਰਕੇ ਵਾਲੇ ਕਾਰਜ ਕੀਤੇ ਹਨ, ਕੀ ਉਹ ਸਾਰੇ ਅਰਦਾਸ ਕਰਦਿਆਂ ਹੀ ਅੱਖ-ਫੋਰ ਵਿਚ ਬਿਨਾਂ ਸਰੀਰ ਨੂੰ ਖੇਚਲ ਦਿੱਤਿਆਂ ਪੂਰੇ ਹੋ ਗਏ ਸਨ? ਇਕ ਪਾਸੇ ਅਰਦਾਸ ਦੀ ਕਰਾਮਾਤੀ ਸ਼ਕਤੀ ਦੁਆਰਾ, ਕਾਰਜ ਸਿਧੀ ਦਾ, ਵਿਸਵਾਸ਼ ਦੁਆਇਆ ਜਾ ਰਿਹਾ ਹੈ। ਦੂਜੇ ਬੰਨੇ ਸਮੁੱਚਾ ਸਿੱਖ ਇਤਿਹਾਸ, ਘੱਲੂਘਾਰਿਆਂ, ਨਿੱਤ ਦੀਆਂ ਕਤਲਾਮਾ, ਹਾਰਾਂ-ਜਿੱਤਾਂ ਨਾਲ ਲਬਰੇਜ਼ ਹੈ। ਦੋਵਾ ਗੱਲਾਂ ਵਿਚੋਂ ਸੱਚ ਕੀ ਹੈ,

ਕਰਮਾਤੀ ਅਰਦਾਸਾਂ ਜਾਂ ਸਤਿਗੁਰੂ ਜੀ ਦੀ ਬਖਸ਼ੀ ਉੱਤਮ ਅਗਵਾਈ ਤੇ ਸਿੰਘਾਂ-ਸਿੰਘਣੀਆਂ ਦੀਆਂ ਸੂਰਮਗਤੀਆਂ? ਜਰਾ ਸੋਚੋ! ਫਿਰ ਪੰਥਕ ਦੁਸ਼ਵਾਰੀਆਂ ਨੂੰ ਦੂਰ ਕਰਨ ਵਾਸਤੇ, ਸੰਕਟ ਹਰਨ ਵਾਸਤੇ, ਅੱਜ ਅਰਦਾਸਾਂ ਕਿਉਂ ਸ਼ਕਤੀ ਹੀਣ ਹੋ ਗਈਆਂ ਹਨ? ਸਿੱਖ ਪੱਥ ਵਿਚ ਆਪੂੰ ਬਣੇ ਬ੍ਰਹਮਗਿਆਨੀ, ਪੂਰਨ ਸੰਤ, ਰਿੱਧੀਆਂ-ਸਿੱਧੀਆਂ ਦੇ ਮਾਲਕ, ਹਜ਼ਾਰਾਂ ਪਾਠਾਂ ਦੀਆਂ ਲੜੀਆਂ ਚਲਾਉਣ ਵਾਲੇ, ਤੇ ਮੰਤਰ ਮਾਲਾ ਜਾਪ ਕਰਨ ਵਾਲੇ, ਸੰਤਾਂ-ਸਾਧਾਂ ਦੀ ਗਿਣਤੀ ਕਰਨੀ ਔਖੀ ਹੈ। ਇਨ੍ਹਾਂ ਦੀਆਂ ਸ਼ਕਤੀਆਂ ਬੇਕਾਰ ਕਿਉਂ ਜਾ ਰਹੀਆਂ ਹਨ, ਕੁਝ ਸੰਵਰਨ ਦੀ ਥਾਵੇਂ, ਸਿੱਖ ਪੰਥ ਰਸਾਤਲ ਵੱਲ ਨਿਘਰਦਾ ਜਾ ਰਿਹਾ ਹੈ ? ਮੌਤ ਸਿਰ ਤੇ ਕੂਕ ਰਹੀ ਹੈ ਤੇ ਸਿੱਖ ਨੂੰ ਬਿੱਲੀ ਵੇਖਕੇ ਕਬੂਤਰ ਵਾਂਗ ਅੱਖਾਂ ਮੀਟ ਲੈਣ ਦਾ ਤਬਾਹ ਕੁਨ ਉਪਦੇਸ਼ ਦਿੱਤਾ ਜਾ ਰਿਹਾ ਹੈ। ਸਿਆਣਿਆਂ ਦਾ ਕਥਨ ਹੈ ਕਿ ਜਦੋਂ ਭੇਡ-ਬੱਕਰੇ ਨੂੰ ਕਤਲਗਾਹ ਵੱਲ ਲਿਜਾਇਆ ਜਾਂਦਾ ਹੈ, ਤਾਂ ਉਹ ਪੈਰ ਅੜਾਉਂਦਾ ਹੈ, ਵਿਲਕਦਾ-ਚੀਖਦਾ ਹੈ। ਮੌਤ ਤੋਂ ਬਚਣ ਦੀ ਪੂਰੀ ਵਾਹ ਲਾਉਂਦਾ ਹੈ। ਪਰ ਵੇਖੋ ਵੱਡਾ ਸਿਤਮ, ਸਿੱਖ ਜੈਕਾਰੇ ਗਜਾਉਂਦਾ, ਕਾਫਲੇ ਬੰਨ ਕੇ, ਜਾਂ ਤਾਂ ਬੇਈਮਾਨ ਰਾਜਸੀ ਲੀਡਰਾਂ ਵੱਲੋਂ ਤਿਆਰ ਕੀਤੀ ਕਤਲਗਾਹ ਵੱਲ ਜਾ ਰਿਹਾ ਹੈ। ਜਾਂ ਮੰਤਰ ਜਾਪ ਤੇ ਅਰਦਾਸ ਕਰਵਾਕੇ ਫਾਸੀਂ ਚੜ੍ਹਨ ਲਈ ਸਾਧਾਂ ਦੇ ਡੇਰਿਆਂ ਵੱਲ ਹਜੂਮ ਬਣਾ ਕੇ ਦੌੜਿਆ ਜਾ ਰਿਹਾ ਹੈ। ਅਜਿਹੀ ਭਿਆਨਕ ਅਵਸਥਾ ਵਿਚੋਂ, ਪਰਮਾਤਮਾ ਦੀ ਕੋਈ ਕਰਾਮਾਤ ਹੀ ਬਚਾ ਲਵੇ ਤੇ ਬਚਾ ਲਵੇ, ਵਰਨਾ ਸਾਹਸਤ-ਹੀਣ ਹੋਏ, ਪੰਥ ਦਾ ਮਾਸ ਨੋਚਣ ਲਈ ਭੁੱਖੀਆਂ ਗਿਰਝਾਂ, ਝੁਰਮਟ ਪਾਈ ਚਾਰੇ ਬੰਨੇ ਘੇਰਾ ਘੱਤ ਚੁੱਕੀਆਂ ਹਨ।

ਦੁਨੀਆਂ ਦੇ ਜਿਨ੍ਹਾਂ ਲੋਕਾਂ ਨੇ ਸਖ਼ਤ ਘਾਲਣਾ-ਘਾਲੀਆਂ ਨੇ, ਸੁੱਖ ਅਰਾਮ ਤੋਂ ਬੇ-ਪ੍ਰਵਾਹ ਹੋਏ ਨੇ, ਜਥੇਬੰਦਕ ਰੂਪ ਵਿਚ ਅੱਗੇ ਵਧਣ ਲਈ ਸਾਰੀ ਤਾਕਤ ਝੋਕ ਦਿੱਤੀ ਗਈ ਹੈ, ਕਾਮਯਾਬੀਆਂ ਉਨ੍ਹਾਂ ਦੇ ਕਦਮਾਂ ਵਿਚ ਹੁੰਦੀਆਂ ਨੇ। ਬਾਦਸ਼ਾਹਤ ਦੇ ਸੋਹਣੇ ਤਾਜ ਉਨ੍ਹਾਂ ਦੇ ਸੀਸ ਤੇ ਸ਼ੋਭਦੇ ਨੇ। ਦੁਨੀਆਂ ਝੁੱਕ-ਝੁੱਕ ਕੇ ਸਲਾਮਾਂ, ਉਹਨਾਂ ਨੂੰ ਹੀ ਕਰਦੀ ਹੈ। ਇਸਾਈ ਲੋਕਾਂ ਨੇ ਜੇ ਅੱਧੀ ਦੁਨੀਆਂ ਤੇ ਰਾਜ ਕੀਤਾ ਹੈ, ਮੱਲਾਂ ਮਾਰੀਆਂ ਹਨ, ਕੇਵਲ ਮੰਤਰ ਜਾਪ ਕਰਕੇ ਨਹੀਂ, ਸਿਰੜ-ਸਿਦਕ ਨਾਲ, ਜੰਗ ਵਿਚ ਸਦਾ ਜੂਝਦੇ ਰਹੇ। ਮੁਸਲਮਾਨਾਂ ਨੇ ਹਥਿਆਰਬੰਦ ਹੋ ਕੇ ਪੂਰੇ ਹੌਂਸਲੇ ਨਾਲ, ਜਿਧਰ ਧਾਈ ਕੀਤੀ, ਜਿੱਤ ਦੇ ਝੰਡੇ ਗੱਡ ਦਿੱਤੇ। ਦੁਨੀਆਂ ਦੀ ਬੇ-ਸ਼ੁਮਾਰ ਦੌਲਤ ਤੇ ਹੁਸਨ ਲੁੱਟਦੇ ਰਹੇ, ਲੋਕੀਂ ਲੰਮੇ ਪੈ-ਪੈ ਡੰਡੋਉਤਾਂ ਕਰਦੇ ਰਹੇ। ਕੀ ਇਹ ਸਾਰੀਆਂ ਕਾਮਯਾਬੀਆਂ, ਮੰਤਰ ਜਾਪਾਂ ਨਾਲ ਝੋਲੀ ਪਾਈਆਂ ਸਨ? ਹੁਣ ਭਾਰਤੀ ਰਾਜ਼ਿਆਂ, ਸਾਧਾਂ-ਸੰਤਾਂ ਤੇ ਇਥੋਂ ਦੇ ਲੋਕਾਂ ਦੀ ਕਾਰਗੁਜ਼ਾਰੀ ਵੇਖੋ। ਇਥੇ ਬੜੇ ਮੰਤਰ ਜਾਪ, ਪਾਠ, ਜੱਗ ਕੀਤੇ ਜਾਂਦੇ ਸਨ। ਪਰ

ਸਦੀਆਂ ਤੱਕ ਗ਼ੁਲਾਮੀ ਦੇ ਸੰਗਲ, ਗਲ ਪਏ ਰਹੇ। ਕਿਸੇ ਮੰਤਰ ਪਾਠ ਨੇ ਸ਼ਕਤੀ ਨਾ ਵਿਖਾਈ। ਇਸ ਬਚਗਾਨੀ ਹਰਕਤ ਤੋਂ ਸਤਿਗੁਰੂ ਨਾਨਕ ਸਾਹਿਬ ਜੀ ਨੇ, ਬਹੁਤ ਪਹਿਲਾਂ ਦੇਸ਼ ਵਾਸੀਆਂ ਨੂੰ ਅਵਗਤ ਕਰਵਾਇਆ ਸੀ। ਤਿਆਰੀ ਕਰਨ, ਹਿੰਮਤੀ ਬਣਨ, ਏਕਤਾ ਦੇ ਸੂਤਰ ਵਿਚ ਪਰੋਏ ਜਾਣ, ਵਹਿਮਾਂ-ਭਰਮਾਂ ਤੋਂ ਬਚਣ ਦੀ ਤਾਗ਼ੀਦ ਕੀਤੀ ਸੀ। ਪਰ ਅਸੀਂ ਅੱਜ ਤਕ ਇਨ੍ਹਾਂ ਉਤਮ ਉਪਦੇਸ਼ਾਂ ਨੂੰ ਸੁਣਿਆ-ਅਨਸੁਣਿਆ ਹੀ ਕਰਦੇ ਆ ਰਹੇ ਹਾਂ। ਸਤਿਗੁਰੂ ਜੀ ਦਾ ਪਾਵਨ ਬਚਨ ਹੈ :-

ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥ (ਪੰਨਾ-417)

ਸਤਿਗੁਰੂ ਜੀ ਬੜੀ ਬੇਬਾਕੀ ਨਾਲ ਸਮੇਂ ਦਾ ਸੱਚੇ ਲੋਕਾਂ ਦੇ ਸਨਮੁਖ ਰੱਖ ਰਹੇ ਹਨ। ਪਈ ਜਦੋਂ ਬਾਬਰ ਭਾਰਤ ਤੇ ਹਮਲਾ ਕਰਨ ਲਈ ਚੜ੍ਹ ਪਿਆ, ਸੂਹੇ ਨੇ ਸਮੇਂ ਦੇ ਹਾਕਮਾਂ ਨੂੰ ਹਮਲੇ ਬਾਰੇ ਖ਼ਬਰ ਦਿੱਤੀ। ਬਜਾਇ ਇਸ ਦੇ ਕਿ ਪੂਰੀ ਦ੍ਰਿੜਤਾ ਨਾਲ, ਫੌਜੀ ਤਿਆਰੀ ਕੀਤੀ ਜਾਂਦੀ, ਭਾਰਤੀ ਮੁਕਾਮੀ ਹਾਕਮਾਂ, ਰਾਜਿਆਂ ਨੇ ਪੀਰਾਂ-ਫਕੀਰਾਂ, ਸਾਧੂਆਂ, ਬ੍ਰਾਹਮਣਾ ਨੂੰ ਬੁਲਾ ਕੇ, ਮਾਰਗ ਦਰਸ਼ਨ ਲਈ ਬੇਨਤੀ ਕੀਤੀ। ਬਾਬਰ ਦੇ ਮੁਕਾਬਲੇ ਲਈ ਕੀ ਢੰਗ ਅਪਣਾਏ ਜਾਣ, ਪੁੱਛਿਆ। ਫਕੀਰਾਂ ਨੇ ਤਵੀਤ ਬਣਾ ਕੇ ਫੌਜੀਆਂ ਨੂੰ ਵੰਡ ਦਿੱਤੇ। ਵਿਸ਼ੇਸ਼ ਕਿਸਮ ਦੇ ਮੰਤਰਾਂ ਦਾ ਜਾਪ ਕਰਨ ਲਈ ਕਿਹਾ। ਨਾਲ ਹੀ ਕਿਹਾ ਕਿ ਅਸੀਂ ਭੀ ਇਨ੍ਹਾਂ ਮੰਤਰਾਂ ਦਾ ਜਾਪ-ਪਾਠ ਕਰਾਂਗੇ। ਸਾਡੀ ਸਾਰਿਆਂ ਦੀ ਇਸ ਮੰਤਰ ਸ਼ਕਤੀ ਨਾਲ ਬਾਬਰ ਦੀ ਸਾਰੀ ਫੌਜ, ਸਾਡੇ ਦੇਸ਼ ਵਿਚ ਪੈਰ ਰੱਖਦਿਆਂ ਹੀ ਅੰਨੀ ਹੋ ਜਾਵੇਗੀ। ਤੁਸੀਂ ਬਸ ਸਾਡੀ ਕਰਾਮਾਤੀ ਮੰਤਰ ਸ਼ਕਤੀ ਤੇ ਭਰੋਸਾ ਰੱਖੋ। ਸਤਿਗੁਰੂ ਸਪੱਸ਼ਟ ਪੁਕਾਰ ਰਹੇ ਹਨ, ਕਿ ਇਨ੍ਹਾਂ ਮੰਤਰਾਂ-ਜਾਪਾਂ, ਤਵੀਤਾਂ ਨਾਲ, ਬਾਬਰ ਦੀ ਫੌਜ ਦਾ ਇੱਕ ਭੀ ਸਿਪਾਹੀ ਅੰਨਾ ਨਹੀਂ ਹੋਇਆ, ਕਿਸੇ ਦਾ ਵਾਲ ਵਿੰਗਾ ਨਹੀਂ ਹੋਇਆ। ਸਗੋਂ ਹਮਲਾਵਰ ਮੁਗਲ ਫੌਜ ਅੱਗਾਂ ਲਾਉਂਦੀ, ਤੋਪਾਂ, ਬੰਦੂਕਾਂ ਦੇ ਗੋਲੇ ਵਰ੍ਹਾਉਂਦੀ ਤਬਾਹੀ ਮਚਾਉਂਦੀ, ਅੱਗੇ ਹੀ ਅੱਗੇ ਵਧਦੀ ਚਲੀ ਆ ਰਹੀ ਸੀ। ਇਨ੍ਹਾਂ ਨਿਕੰਮੇ ਭਾਰਤੀ ਲੋਕਾਂ ਦੇ, ਨਿਕੰਮੇ ਸਾਧਨ ਤੇ ਸਿਪਾਹੀ, ਲੜ ਹੀ ਨਾ ਸਕੇ। ਅੱਗੇ ਫੁਰਮਾਨ ਹੈ :-

ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥
ਓਨੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ॥ (ਪੰਨਾ-417)

ਆਪਣੇ ਫਰਜ਼ ਨਿਭਾਉਣ ਦੀ ਥਾਂ, ਰਾਜੇ-ਵਜ਼ੀਰ, ਅਮੀਰ, ਚੌਧਰੀ,

ਸਾਧੂ-ਫਕੀਰ, ਕੀ ਕਰ ਰਹੇ ਸਨ, ਸਤਿਗੁਰੂ ਜੀ ਦੀ ਜ਼ੁਬਾਨੀ ਸੁਣੋ :-

ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥ (ਪੰਨਾ-417)

ਅੱਗੋਂ ਜੰਗੀ ਤਿਆਰੀ ਕੋਈ ਨਾ ਕੀਤੀ। ਰਾਜ ਮਹਿਲਾਂ ਅੰਦਰ ਹੀ ਸਦਾ ਰੰਗ-ਰਲੀਆਂ ਵਿਚ ਮਦਹੋਸ਼ ਰਹਿੰਦੇ ਸਨ। ਮੰਤਰਾਂ ਦੇ ਸਹਾਰੇ ਜੰਗ ਜਿਤਣੀ ਕੂੜੀਆਂ ਆਸਾਂ ਲਾਈ ਬੈਠੇ ਸਨ। ਟੁਕੜੇ-ਟੁਕੜੇ ਹੋ ਗਏ, ਪੈਰਾਂ ਹੇਠ ਲਿਤਾੜ ਦਿੱਤੇ ਗਏ। ਸਾਰਾ ਦੇਸ਼ ਬਰਬਾਦ ਕਰਵਾ ਦਿੱਤਾ। ਜਿਸ ਦੇਸ਼ ਨੂੰ ਆਜ਼ਾਦ ਕਰਵਾਉਣ ਵਾਸਤੇ ਕਈ ਸਦੀਆਂ ਤੱਕ ਅਥਾਹ ਕਸ਼ਟ ਝੱਲਣੇ ਪਏ। ਲੱਖਾਂ ਜਾਨਾਂ ਲੇਖੇ ਲੱਗ ਗਈਆਂ, ਅਨੇਕ ਸਾਧਨ ਜੁਟਾਉਣੇ ਪਏ, ਮੰਤਰਾਂ ਤੇ ਭਰੋਸਾ ਰੱਖਣ ਵਾਲਿਆਂ ਦੀ ਮੂਰਖਤਾ ਕਾਰਨ ਇਹ ਸਭ ਦੁੱਖ ਭੋਗਣੇ ਪਏ।

ਅੱਗੇ ਸਤਿਗੁਰੂ ਜੀ ਤੋਂ ਪੁੱਛੀਏ, ਜੀ! ਕਿਰਪਾ ਕਰਕੇ ਸਾਨੂੰ ਨਾ-ਸਮਝਾਂ ਨੂੰ ਇਹ ਭੀ ਦੱਸ ਦਿਓ ਕਿ ਹਿੰਮਤ ਕਰਨੀ ਚਾਹੀਦੀ ਹੈ ਕਿ ਨਹੀਂ? ਜੋ ਲੋਕ ਪਦਾਰਥਾਂ ਨਾਲ ਮਾਲਮਾਲ ਦਿਸ ਰਹੇ ਹਨ, ਇਹ ਮੰਤਰ ਜਾਪਾਂ ਨਾਲ ਅਮੀਰ ਹੋਏ ਹਨ ਕਿ ਉਦਮ ਸਿਆਣਪ ਨਾਲ? ਜੇ ਕਿਸੇ ਵਿਅਕਤੀ ਨੂੰ ਉਦਮ ਕਰਨ ਦੇ ਬਾਵਜੂਦ ਕਾਮਯਾਬੀ ਨਾ ਮਿਲਣ ਦਾ ਸ਼ਿਕਵਾ ਹੈ ਤਾਂ ਇਹ ਭੀ ਸੋਚਣਾ ਪਵੇਗਾ ਉਸਦਾ ਕੀਤਾ ਗਿਆ ਉਪਰਾਲਾ, ਗੁਰਮਤਿ ਜੁਗਤ ਅਨੁਸਾਰੀ ਸੀ, ਜਾਂ ਆਪਣੀ ਹੋਛੀ ਮੱਤ ਮੁਤਾਬਕ ? ਜੋ ਅਰਦਾਸ ਰਾਹੀਂ ਮੰਗਿਆ ਗਿਆ ਸੀ, ਉਸ ਵਿਚ ਅੰਤ੍ਰੀਵ ਭਾਵਨਾ ਕੀ ਸੀ, ਕਿਹੋ ਜਿਹੀ ਸੀ? ਅਕਾਲ ਪੁਰਖ ਦੀ ਭੈ-ਭਾਵਨੀ ਵਿਚ ਰਹਿੰਦਿਆਂ, ਸਤਿਗੁਰੂ ਦੀ ਬਖਸੀ ਵਿਧੀ ਮੁਤਾਬਕ, ਸਿੱਖ ਨੇ ਸਦਾ ਕਿਰਿਆਸ਼ੀਲ ਰਹਿਣਾ ਹੈ। ਆਓ! ਉਦਮ ਹਿੰਮਤ ਕਰਨ ਬਾਰੇ ਪਾਵਨ ਗੁਰਬਾਣੀ ਤੋਂ ਸੇਧ ਲਈਏ :-

ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ॥
ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ ਦੂਖੁ ਦਰਦੁ ਭ੍ਰਮੁ ਜਾਇ॥ (ਪੰਨਾ-456)

ਹੇ ਭਾਈ! ਹਿੰਮਤ ਕਰੋ ਵੱਡੇ ਭਾਗਾਂ ਵਾਲੇ ਬਣੋ, ਗੁਰਬਾਣੀ ਦੁਆਰਾ ਪਰਮੇਸ਼ਰ ਦੀ ਯਾਦ ਵਿਚ ਜੁੜੋ। ਹੇ ਨਾਨਕ ਜਿਸ ਵਾਹਿਗੁਰੂ ਦੇ ਯਾਦ ਕੀਤਿਆਂ, ਸਾਰੇ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ, ਦੁੱਖਾਂ ਦਾ ਖ਼ਾਤਮਾ ਹੋ ਜਾਂਦਾ ਹੈ, ਉਸਨੂੰ ਕਦੀ ਨਾ ਵਿਸਾਰੋ।

ਉਦਮੁ ਕਰਤ ਸੀਤਲ ਮਨ ਭਏ॥ ਮਾਰਗਿ ਚਲਤ ਸਗਲ ਦੁਖ ਗਏ॥ (ਪੰਨਾ-201)

ਹੇ ਭਾਈ! ਹਿੰਮਤ ਕਰਕੇ ਗੁਰੂ ਦਰਸਾਏ ਰਾਹ ਤੇ ਚਲ ਪਉ। ਇਸ ਤਰ੍ਹਾਂ ਕਰਦਿਆਂ ਮਨ ਸੀਤਲ ਹੋ ਜਾਂਦਾ ਹੈ। ਸਾਰੇ ਦੁਖਾਂ ਕਲੇਸ਼ਾਂ ਦਾ ਖਾਤਮਾ ਹੋ ਜਾਂਦਾ ਹੈ।

ਉਦਮੁ ਕੀਆ ਕਰਾਇਆ ਆਰੰਭੁ ਰਚਾਇਆ॥
ਨਾਮੁ ਜਪੇ ਜਪਿ ਜੀਵਣਾ ਗੁਰਿ ਮੰਤ੍ਰੁ ਦ੍ਰਿੜਾਇਆ॥ (ਪੰਨਾ-399)

ਹੇ ਭਾਈ! ਜੋ ਉਦਮ ਕੀਤਾ ਗਿਆ ਹੈ, ਵਾਹਿਗੁਰੂ ਨੇ ਕਿਰਪਾ ਕਰਕੇ ਆਪ ਕਰਵਾ ਲਿਆ ਹੈ। ਪਰਮੇਸ਼ਰ ਤੇ ਭਰੋਸਾ ਰੱਖ ਕੇ ਕਾਰਜ ਆਰੰਭ ਕਰ ਦਿੱਤਾ ਹੈ। ਅੱਗੋਂ ਮੈਂ ਕਾਰਜ ਭੀ ਕਰਦਾ ਜਾਵਾਂਗਾ ਅਤੇ ਸਦਾ ਪਰਮਾਤਮਾ ਨੂੰ ਹਿਰਦੇ ਵਿਚ ਵਸਾ ਕੇ ਰਖਾਂਗਾ।

ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥ (ਪੰਨਾ-522)

ਹੇ ਭਾਈ! ਸਦਾ ਉਦਮ ਕਰਦਾ ਰਹੀਂ, ਹਿੰਮਤ ਕਰਕੇ ਧਨ ਪਦਾਰਥ ਕਮਾ ਲਈਂ, ਸਰੀਰਕ ਲੋੜਾਂ ਵਾਸਤੇ ਅੰਨ-ਧਨ ਜ਼ਰੂਰ ਕਮਾਈਂ। ਆਤਮਾ ਦੇ ਕਲਿਆਣ ਹਿਤ ਸਤਿਗੁਰੂ ਜੀ ਦਾ ਬਖਸ਼ਿਆ ਉਤਮ ਗਿਆਨ, ਪ੍ਰਭੂ ਦੇ ਗੁਣ ਹਿਰਦੇ ਵਿਚ ਵਸਾ ਲਵੀਂ। ਇੰਜ ਕਰਦਿਆਂ ਚਿੰਤਾਵਾਂ ਤੋਂ ਖਲਾਸੀ ਮਿਲੇਗੀ ਤੇ ਸੁਖਾਂ ਦੀ ਦੌਲਤ ਨਾਲ ਝੋਲੀਆਂ ਭਰ ਜਾਣਗੀਆਂ।

ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ॥
ਸੰਤਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ॥ (ਪੰਨਾ-48)

ਹੇ ਭਾਈ! ਹਿੰਮਤ ਕਰਕੇ ਪਰਮੇਸ਼ਰ ਦੀ ਯਾਦ ਵਿਚ ਸਦਾ ਜੁੜਿਆ ਰਹੁ। ਸਭ ਤਰ੍ਹਾਂ ਦੀਆਂ ਚਿੰਤਾਵਾਂ ਤੋਂ ਛੁਟਕਾਰਾ ਮਿਲ ਜਾਵੇਗਾ। ਨਾਮ ਧਨ ਦੀ ਖੱਟੀ ਖਟਦਾ ਰਵੀਂ। ਸਤਗੁਰੂ ਦੀ ਅਗਵਾਈ ਵਿਚ ਤੁਰਦਿਆਂ ਜਨਮਾਂ-ਜਨਮਾਂ ਦੇ ਵਿਕਾਰਾਂ ਦੀ ਮੈਲ ਲੱਥ ਜਾਵੇਗੀ। ਜੀਵਨ ਪਵਿੱਤਰ ਬਣ ਜਾਵੇਗਾ। ਵਿਸਥਾਰ ਭੈ ਕਾਰਣ ਗੁਰਬਾਣੀ ਦੇ ਹੋਰ ਪਰਮਾਣ ਦੇਣ ਤੋਂ ਸੰਕੋਚ ਕੀਤਾ ਗਿਆ ਹੈ। ਇਸ ਵਿਸ਼ੇ ਨਾਲ ਸਬੰਧਤ ਸ਼ਬਦ ਬਹੁਤ ਹਨ। ਖੁਦ ਵੇਖਣ ਦੀ ਖੇਚਲ ਕਰਨੀ। ਕੁੱਝ ਪੰਨੇ ਜਿਨ੍ਹਾਂ ਤੇ ਅਜਿਹੇ ਸ਼ਬਦ ਹਨ : 99, 137, 305, 381, 705, 798, 927, 1219 ਅਤੇ ਹੋਰ ਬਹੁਤ।

ਆਓ! ਹੁਣ ਅਰਦਾਸ ਬਾਰੇ ਕੁੱਝ ਚਰਚਾ ਕਰ ਲਈਏ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਡੇ ਵਿਦਵਾਨ ਬਜ਼ੁਰਗਾਂ ਨੇ ਅਰਦਾਸ ਰਾਹੀਂ ਸੰਪੂਰਨ ਸਿੱਖ ਇਤਿਹਾਸ ਸੰਭਾਲਣ ਦਾ ਪ੍ਰਸੰਸਾਯੋਗ ਜਤਨ ਕੀਤਾ ਹੈ। ਅਰਦਾਸ ਦੀ ਸ਼ੁਰੂਆਤ ਵਿਚ ਵਾਹਿਗੁਰੂ ਜੀ ਦੀ ਜੈਕਾਰ ਕੀਤੀ ਗਈ ਹੈ। ਅਸੀਂ ਉਸਦੀ ਅੰਸ-ਬੰਸ਼ ਹਾਂ ਇਸ ਲਈ ਆਪਣੇ ਪਿਤਾ ਤੇ ਪਾਲਕ ਦੀ ਪ੍ਰਸੰਸਾ ਕਰਨੀ, ਅਤੀ ਜ਼ਰੂਰੀ ਹੈ। ਜੇ ਵਾਹਿਗੁਰੂ ਨੂੰ ਭੁੱਲ ਗਏ ਤਾਂ ਫਿਰ, ਪਸ਼ੂ-ਪੰਛੀ ਰੁੱਖ ਬਨਸਪਤੀ ਜਾਂ ਵਿਅਕਤੀਆਂ ਪੱਥਰਾਂ ਦੀ ਪੂਜਾ ਹੀ ਕਰਾਂਗੇ, ਜੋ

ਨਿਹਾਇਤ ਵਰਜਿਤ ਹੈ। ਇਸ ਤੋਂ ਬਾਅਦ ਦਸ ਗੁਰੂ ਸਾਹਿਬਾਨ ਜੀ ਨੇ, ਆਪਣੇ ਦਸ ਸਰੂਪਾਂ ਰਾਹੀਂ, ਲਗਪਗ 239 ਸਾਲ ਸਖਤ ਘਾਲਨਾਵਾਂ ਘਾਲ ਕੇ, ਸਰਬੱਤ ਦੇ ਭਲੇ ਹਿਤ ਜੋ ਗਾਡੀ ਰਾਹ ਉਲੀਕੇ, ਲਾਸਾਨੀ ਪੂਰਨੇ ਪਾਏ, ਉਨ੍ਹਾਂ ਨੂੰ ਸਮਝਣਾ ਹੈ। ਉਨ੍ਹਾਂ ਪਦ ਚਿੰਨ੍ਹਾਂ ਤੇ ਤੁਰਦਿਆਂ, ਜ਼ਿੰਦਗੀ ਨੂੰ ਕਾਮਯਾਬ ਬਨਾਉਣ ਲਈ ਜੀਅ ਜਾਨ ਨਾਲ ਉਦਮ ਕਰਨਾ ਹੈ। ਇਸ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਮਸ਼ਕਾਰ ਕੀਤੀ ਗਈ ਹੈ। ਅੱਖਰ ਹਨ :- ਦਸਾਂ ਪਾਤਸ਼ਾਹੀਆਂ ਦੀ ਜੋਤ, ਗੁਰੂ ਗ੍ਰੰਥ ਸਾਹਿਬ ਜੀ ਦੇ **"ਪਾਠ ਦੀਦਾਰ"** ਦਾ ਧਿਆਨ ਧਰ ਕੇ ਬੋਲੋ ਜੀ! ਵਾਹਿਗੁਰੂ। ਇਸਦਾ ਸਿਧਾ ਜਿਹਾ ਭਾਵ ਹੈ, ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਦੀਦਾਰ, ਪਾਠ ਦੁਆਰਾ ਹੋਣਾ ਸਵੀਕਾਰਿਆ ਗਿਆ ਹੈ। ਗੁਰਬਾਣੀ ਵਿਚ ਜੋ ਅਨਮੋਲ ਵਿਚਾਰ ਸੁਭਾਇਮਾਨ ਹਨ, ਉਨ੍ਹਾਂ ਨੂੰ ਪੜ੍ਹਨਾ-ਸੁਣਨਾ, ਸ਼ਰਧਾ ਨਾਲ ਇੰਨ-ਬਿੰਨ ਸਵੀਕਾਰ ਕਰਨਾ ਹੈ। ਜਨਮ ਤੋਂ ਆਰੰਭ ਕਰਕੇ ਅੰਤਲੇ ਸੁਆਸ ਤੱਕ, ਆਪਣੀ ਸਮੁੱਚੀ ਜੀਵਨ ਕਿਰਿਆ, ਗੁਰਬਾਣੀ ਅਨੁਸਾਰ ਘੜਨੀ-ਤਰਾਸਣੀ ਹੈ। ਅੱਗੋਂ ਪੰਜਾਂ ਪਿਆਰਿਆਂ ਦਾ ਸਤਿਗੁਰੂ ਜੀ ਤੇ ਸਿਦਕ, ਆਪਾ ਕੁਰਬਾਨ ਕਰ ਦੇਣ ਦੀ ਸਪਿਰਟ, ਤਿੰਨਾਂ ਦਾ ਚਮਕੌਰ ਦੀ ਜੰਗ ਵਿਚ ਸੂਰਮਗਤੀ ਦੀ ਸਿਖਰ ਛੋਹ ਕੇ ਸ਼ਹੀਦ ਹੋਂਦਾ। ਪੰਜਾਂ ਵਿਚੋਂ ਦੋ ਦਾ ਸਦਾ ਸਤਿਗੁਰੂ ਜੀ ਦੇ ਅੰਗ-ਸੰਗ ਸੇਵਾ ਵਿਚ ਰਹਿਣਾ। ਇਨ੍ਹਾਂ ਲਾਸਾਨੀ ਯੋਧਿਆਂ ਵਾਂਗ ਉਹੀ ਸਪਿਰਟ ਅਤੇ ਸਿਦਕ ਪੈਦਾ ਕਰਨਾ ਹੈ, ਆਪਣੇ ਅੰਦਰ। ਸਤਿਗੁਰੂ ਜੀ ਦੇ ਚੌਂਹ ਸਾਹਿਬਜ਼ਾਦਿਆਂ ਨੂੰ ਬਾਰੰਬਾਰ ਨਮਸ਼ਕਾਰ, ਜਿਨ੍ਹਾਂ ਛੋਟੀ ਉਮਰੇ, ਵੱਡੇ ਕੌਤਕ ਕਰ ਵਿਖਾਏ। ਭਾਵੇਂ ਮੈਦਾਨੇ ਜੰਗ ਵਿਚ ਦੁਸ਼ਮਣ ਦੇ ਆਹੂ ਲਾਹੁੰਦਿਆਂ ਸ਼ਹੀਦੀ ਪਾਈ, ਭਾਵੇਂ ਸ਼ਾਤਮਈ ਰਹਿੰਦਿਆਂ ਸਰਹੰਦ ਵਿਚ, ਜ਼ਾਲਮ ਦੇ ਸਿਰ ਹੋ ਕੇ ਸ਼ਹੀਦੀ ਪਾਈ। ਇਨ੍ਹਾਂ ਨਿੱਕੀਆਂ ਜਿੰਦਾਂ ਤੋਂ ਉਤਸ਼ਾਹ ਪ੍ਰਾਪਤ ਕਰਨਾ ਹੈ। ਤਾਂ ਕਿ ਸਾਡੇ ਅੰਦਰ ਭੀ ਉਨ੍ਹਾਂ ਵਰਗੀ ਗੈਰਤ ਅਤੇ ਸੂਰਮਗਤੀ ਪੈਦਾ ਹੋ ਜਾਵੇ। ਜਿਨ੍ਹਾਂ ਜੀਵਨ ਵਾਲੇ ਸਿੰਘਾਂ-ਸਿੰਘਣੀਆਂ ਨੇ ਵਾਹਿਗੁਰੂ ਜੀ ਦਾ ਨਾਮ ਜਪਿਆ, ਰੁਖੀ-ਮਿੱਸੀ ਥੋੜ੍ਹੀ ਵਿਚੋਂ ਭੀ ਵੰਡ ਕੇ ਛਕਿਆ। "ਚਾਲੀ ਮੁਕਤੇ" ਜਿਨ੍ਹਾਂ ਲੱਖਾਂ ਜਾਬਰਾਂ ਦਾ ਬੇਖੌਫ ਮੁਕਾਬਲਾ ਕਰਦਿਆਂ, ਆਹੂ ਲਾਹੁੰਦਿਆਂ ਜਾਨਾ ਲੇਖੇ ਲਾ ਦਿੱਤੀਆਂ। ਇਨ੍ਹਾਂ ਸਭਨਾਂ ਦੇ ਪਾਏ ਪੂਰਨਿਆਂ ਤੇ ਚੱਲਣ ਦਾ ਉਪਰਾਲਾ ਕਰਨਾ ਹੈ। ਅਗਲੇ ਪੈਰ੍ਹੇ ਵਿਚ ਜ਼ਿਕਰ ਹੋਰ ਜਾਂਬਾਜ ਜੋਧਿਆਂ ਦਾ; ਜਿਨ੍ਹਾਂ ਸਿੰਘਾ-ਸਿੰਘਣੀਆ ਨੇ ਧਰਮ ਹੇਤ ਸੀਸ ਦਿੱਤੇ, ਬੰਦ-ਬੰਦ ਕਟਵਾਏ, ਖੋਪਰੀਆਂ ਉਤਰਵਾਈਆਂ, ਚਰਖੀਆਂ ਤੇ ਚੜ੍ਹੇ... ਧਰਮ ਨਹੀਂ ਹਾਰਿਆ, ਸਿੱਖੀ ਸਿਦਕ ਕੇਸਾਂ ਸੁਆਸਾਂ ਸੰਗ ਨਿਭਾਇਆ।" ਅਜਿਹੇ ਬਹਾਦਰੀ ਦੇ ਉਤਮ ਕਾਰਨਾਮੇ ਅਰਦਾਸ ਵਿਚੋਂ ਪੜ੍ਹ-ਸੁਣ ਕੇ, ਅੰਦਰ ਝਰਨਾਟਾ ਛਿੜ ਪੈਣ। ਉਹਨਾਂ ਵਰਗਾ

ਬਹਾਦਰੀ ਦਾ ਪਵਿੱਤਰ ਜਜ਼ਬਾ ਮਨ ਅੰਦਰ ਕਰਵਟਾ ਲੈਣ ਲੱਗੇ। ਲੱਖਾਂ ਮੁਸੀਬਤਾਂ ਰਾਹ ਰੋਕ ਲੈਣ, ਦੁੱਖ ਹੋਵੇ ਸੁਖ ਹੋਵੇ, ਬਾਦਸ਼ਾਹਤ ਦੀ ਗੱਦੀ ਤੇ ਬੈਠੀਏ, ਭਾਵੇਂ ਮਾਮੂਲੀ ਇਨਸਾਨ ਹੋਈਏ। ਹੇ ਸਤਿਗੁਰੂ ਜੀਓ! ਤੁਹਾਡੀ ਬਖਸ਼ੀ ਹੋਈ ਸਿੱਖੀ ਦੀ ਦਾਤ ਕੇਸਾਂ-ਸੁਆਸਾਂ ਨਾਲ ਨਿਭਾਵਾਂਗੇ। ਬੱਸ ਮਿਹਰ ਭਰਿਆ ਹੱਥ ਸਿਰ ਤੇ ਰੱਖਣਾ ਜੀ, ਕਿਤੇ ਅਸੀਂ ਡੋਲ ਨਾਂ ਜਾਈਏ।

ਅਗਲੇ ਬੰਦ ਵਿਚ ਰਾਜਸੀ ਠਾਠ ਵਾਲਾ, ਸਰਬੱਤ ਦੇ ਭਲੇ ਵਾਲਾ, ਬਿਨਾ ਵਿਕਤਰੇ ਤੋਂ ਇਨਸਾਫ ਲਈ ਦ੍ਰਿੜ ਸੰਕਲਪ, ਪੰਜਾਂ ਤਖ਼ਤਾਂ ਦੇ ਜਾਹੋ ਜਲਾਲ ਨੂੰ ਸੀਸ ਝੁਕਾ ਕੇ ਪ੍ਰਣਾਮ ਕੀਤੀ ਗਈ ਹੈ। ਇਨ੍ਹਾਂ ਪੰਕਤੀਆਂ ਵਿਚ ਖਾਲਸੇ ਨੂੰ ਧੁਰ ਦਰਗਾਹੋਂ ਬਾਦਸ਼ਾਹਤ ਦਾ ਮਾਲਕ ਹੋਣਾ ਦਰਸਾਇਆ ਗਿਆ ਹੈ। ਖਾਲਸਾ ਮਨ ਕਰਕੇ ਭੀ ਬਾਦਸ਼ਾਹ ਹੋਵੇ ਤੇ ਸੰਸਾਰੀ ਤੌਰ ਤੇ ਭੀ ਪ੍ਰਭੂ ਸੱਤਾ ਸੰਪੂਰਣ ਹੋਵੇ। ਅਸੀਂ ਪਹਿਲੋਂ ਕਿਸੇ ਸਮੇਂ ਰਾਜ ਦੇ ਮਾਲਕ ਸਾਂ, ਅੱਗੋਂ ਰਾਜੇ ਬਣਨ ਵਾਸਤੇ ਸਦਾ ਚੇਤੰਨ ਰਹਿਣਾ ਹੈ ਹਿੰਮਤ ਕਰਨੀ ਹੈ। ਅੱਗੇ-ਪ੍ਰਥਮੇ ਸਰਬੱਤ ਖਾਲਸਾ ਜੀ ਕੀ ਅਰਦਾਸ ਹੈ ਜੀ, ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਚਿਤ ਆਵੇ, ਚਿੱਤ ਆਵਨ ਕਾ ਸਦਕਾ ਸਰਬ ਸੁਖ ਹੋਵੇ...। ਇਹ ਉਤਮ ਵਿਚਾਰ ਅਰਦਾਸ ਕਰਦਿਆਂ ਉਮੜ ਪਵੇ, ਕਿ ਪਰਮਾਤਮਾ ਤੋਂ ਸਿਰਫ ਨਾਮ ਦੀ ਦਾਤ ਮੰਗਣੀ ਹੈ। ਦੁਖ ਵਿਚ, ਸੁਖ ਵਿਚ, ਸਭਨਾ ਦਾ ਭਲਾ ਮੰਗਿਆ ਗਿਆ ਹੈ। ਦੇਗ ਤੇ ਤੇਗ ਸਦਾ ਵਰਤਣ ਲਈ ਤਿਆਰ ਰਹੇ। ਭਾਵ ਭੁੱਖੇ ਜਗਿਆਸੂ ਲਈ ਲੰਗਰ ਸਦਾ ਚਲਦਾ ਰਹੇ। ਚੜ੍ਹਕੇ ਆਉਣ ਵਾਲੇ ਜਰਵਾਣੇ ਲਈ, ਕਰਾਰਾ ਜੁਆਬ ਦੇਣ ਵਾਸਤੇ ਤੇਗ ਹੋਵੇ (ਕਿਰਪਾਨ) ਦੇ ਮੁਠੇ ਤੇ ਹੱਥ ਹੋਵੇ। ਤੇਰੇ ਸਾਜੇ ਇਸ ਸੋਹਣੇ ਪੰਥ ਦੀ ਸਦਾ ਜੈ ਜੈਕਾਰ ਹੋਵੇ। ਤੁਸੀਂ ਸਾਡੀ ਸਹਾਇਤਾ ਕਰਨੀ, ਅਸੀਂ ਆਪਣੇ ਵੱਲੋਂ ਕੋਈ ਕਸਰ ਬਾਕੀ ਨਹੀਂ ਛੱਡਾਂਗੇ, ਤਨ-ਮਨ-ਧਨ ਸਭ ਧਰਮ ਦੇ ਵਾਰਨੇ ਕਰ ਦਿਆਂਗੇ। ਸਤਿਗੁਰੂ ਜੀ ਮਿਹਰ ਕਰਨੀ, ਤਾਂਕਿ ਖਾਲਸੇ ਦੇ ਸਦਾ ਹੀ ਬੋਲ-ਬਾਲੇ ਬਣੇ ਰਹਿਣ।

ਅਗਲੇ ਬੰਦ ਵਿਚ ਮੰਗ ਕੀਤੀ ਗਈ ਹੈ ਕਿ ਸਿੱਖ ਨੂੰ ਸਿੱਖੀ ਵਿਚ ਹੋਰ ਪ੍ਰਪੱਕਤਾ ਪ੍ਰਾਪਤ ਹੋਵੇ। ਸਿੱਖ ਯਾਦ ਰੱਖਣ ਕਿ ਕੇਸ ਗੁਰੂ ਕੀ ਮੋਹਰ ਹਨ ਬੇਮੁੱਲਾ ਤੋਹਫਾ ਹਨ। ਇਸ ਕੀਮਤੀ ਤੋਹਫੇ ਦੀ ਸਦਾ ਹਿਫਾਜ਼ਤ ਕਰਨੀ ਹੈ। ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾਉਣੀ ਹੈ। ਅੱਗੇ ਸਿੱਖੀ ਰਹਿਤ ਮੰਗੀ ਗਈ ਹੈ। ਵਿਵੇਕ ਬੁੱਧ ਦੀ ਯਾਚਨਾ ਕੀਤੀ ਹੈ, ਇਕ ਦੂਜੇ ਤੇ ਵਿਸਵਾਸ਼ ਕਰ ਲੈਣ ਦੀ ਪ੍ਰੇਰਨਾ। ਸਾਰੇ ਦਾਨਾ ਤੋਂ ਕੀਮਤੀ ਦਾਨ, ਨਾਮ ਦਾਨ ਲਈ ਜੋਦੜੀ ਕੀਤੀ ਗਈ ਹੈ। ਜਦੋਂ ਜ਼ਾਲਮ ਹਕੂਮਤਾਂ ਵੱਲੋਂ ਦਰਬਾਰ

ਸਾਹਿਬ ਅੰਮ੍ਰਿਤਸਰ ਵਿਖੇ, ਸਿੱਖਾਂ ਦੇ ਇਸ਼ਨਾਨ ਤੇ ਪਾਬੰਦੀ ਲਾ ਦਿੱਤੀ ਗਈ ਸੀ, ਤਦੋਂ ਇਹ ਅੱਖਰ ਭੀ ਅਰਦਾਸ ਵਿਚ ਸ਼ਾਮਲ ਕਰ ਲਏ ਗਏ "ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ"। ਪੰਥ ਵੱਲੋਂ ਸਮੇਂ-ਸਮੇਂ ਪਰਵਾਨ ਕੀਤੀਆਂ ਚੌਕੀਆਂ, ਖਾਲਸਾਈ ਸ਼ਾਨ ਦੇ ਪ੍ਰਤੀਕ ਨਿਸ਼ਾਨ ਸਾਹਿਬ, ਪੰਥਕ ਮੁਖੀਆਂ (ਜਥੇਦਾਰਾਂ) ਦੇ ਰਿਹਾਇਸ਼ਾਂ ਅਤੇ ਦਫਤਰ, ਆਦਿ ਜੁਗੋ-ਜੁਗ ਅਟੱਲ ਰਹਿਣ। ਇਨ੍ਹਾਂ ਸਭ ਦੀ ਚੜ੍ਹਦੀ ਕਲਾ ਵਾਸਤੇ ਅਸੀਂ ਪੰਥ ਦਾ ਅਨਿਖੜਵਾਂ ਅੰਗ ਬਣ ਕੇ ਰਹਾਂਗੇ, ਪੂਰੀ ਸਿਦਕਦਿਲੀ ਨਾਲ, ਪੰਥਕ ਸੇਵਾ ਸਦਾ ਕਰਦੇ ਰਹਾਂਗੇ।

ਅਰਦਾਸ ਦੇ ਆਖਰੀ ਪੈਰ੍ਹੇ ਵਿਚ ਸਿੱਖਾਂ ਨੂੰ, ਹੰਕਾਰ ਰਹਿਤ ਹੋਣ ਦੀ ਯਾਚਨਾ ਕੀਤੀ ਗਈ ਹੈ। ਉਚ ਮੱਤ ਦੀ ਮੰਗ ਕੀਤੀ ਗਈ ਹੈ। ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰੂ ਘਰ, ਜੋ ਪੰਥ ਤੋਂ ਵਿਛੜ ਗਏ ਹਨ, ਤਿਨ੍ਹਾ ਦੇ ਖੁਲ੍ਹੇ ਦੀਦਾਰ ਤੇ ਸੇਵਾ ਸੰਭਾਲ ਪੰਥ ਨੂੰ ਪ੍ਰਾਪਤ ਹੋਵੇ। ਇਨ੍ਹਾ ਮੰਗਾਂ ਨੂੰ ਸੰਪੂਰਨ ਕਰਵਾਉਣ ਲਈ ਅਸੀਂ ਹਰ ਸੰਭਵ ਜਤਨ ਕਰਾਂਗੇ। ਹੱਕਾਂ ਦੀ ਪ੍ਰਾਪਤੀ ਲਈ ਜੇ ਲੋੜ ਪਈ ਤਾਂ ਸੀਸ ਤੱਕ ਭੀ ਵਾਰ ਦਿਆਂਗੇ। ਇਕ ਅਜਿਹਾ ਗੁਰਮੁਖੀ ਜੁਗਤ ਵਾਲਾ ਪ੍ਰਬੰਧ ਉਸਾਰਨ ਦੀ ਕੋਸ਼ਿਸ਼ ਕਰਾਂਗੇ ਜਿਸ ਰਾਹੀਂ, ਦੇਸ਼-ਵਿਦੇਸ਼ ਵਿਚਲੇ ਸਾਰੇ ਗੁਰਧਾਮ, ਗੁਣਵਾਨ, ਵਿਦਵਾਨ, ਗੁਰਮੁਖੀ ਜੀਵਨ ਵਾਲੇ, ਭਲੇ ਗੁਰਸਿੱਖਾਂ ਦੀ ਸੇਵਾ ਸੰਭਾਲ ਵਿਚ ਆ ਸਕਣ। ਇਸ ਕਾਰਜ ਦੀ ਸਫਲਤਾ ਵਾਸਤੇ ਸਦਾ ਉਦਮਸੀਲ ਰਹਾਂਗੇ। ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਸੱਚੇ ਪਿਤਾ ਵਾਹਿਗੁਰੂ ਜੀ, ਕਿਰਪਾ ਕਰੋ ਅਸੀਂ ਮਾਣ ਰਹਿਤ ਹਾਂ ਤੁਹਾਡੇ ਤੋਂ ਸਿਵਾਏ ਕੋਈ ਓਟ ਆਸਰਾ ਨਹੀਂ ਹੈ। ਸਾਰੀ ਤਾਕਤ ਗਵਾ ਚੁੱਕੇ ਹਾਂ। ਮਨਮਤਾਂ ਦੀ ਜਿਲਣ ਵਿਚ ਗਰਕ ਹੋਏ ਪਏ ਹਾਂ। ਬਸ ਤੁਹਾਡੇ ਚਰਨਾ ਵਿਚ ਦੋਇ ਹੱਥ ਜੋੜ ਕੇ, ਨਿਮਰਤਾ ਸਹਿਤ ਬੇਨਤੀ ਹੈ ਕਿ ਬਹੁੜੀ ਕਰੋ, ਸਾਡੀ ਡੁਬਦਿਆਂ ਦੀ ਬਾਂਹ ਫੜੋ। ਸਾਡੀਆਂ ਭੁੱਲਾਂ ਬਖਸ਼ ਲੈਣੀਆਂ, ਅੱਗੋਂ ਰਾਹ ਪਾਉਣਾ ਜੀ। ਨਾਨਕ, ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ। ਹੇ ਸਤਿਗੁਰੂ ਜੀਓ! ਅਸੀਂ ਚਾਹੁੰਦੇ ਹਾਂ ਤੁਹਾਡੀ ਸਿਖਾਈ ਵਿਧੀ, ਨਾਮ ਦੀ ਬਰਕਤ ਦੁਆਰਾ ਸਭਨਾ ਦਾ ਭਲਾ ਹੋਵੇ। ਅਸੀਂ ਭਲਾ ਕਰਨ ਵਿਚ ਕੋਈ ਕਸਰ ਨਹੀਂ ਛੱਡਾਂਗੇ। ਬੁਰਾ ਕਿਸੇ ਦਾ ਭੀ ਨਹੀਂ ਕਰਾਂਗੇ। ਤੁਸੀਂ ਗੁਰਬਾਣੀ ਦੁਆਰਾ ਸਾਨੂੰ ਮੂਰਖਾਂ ਨੂੰ ਅਗਵਾਈ ਬਖਸ਼ਦੇ ਰਹਿਣਾ ਜੀਉ।

ਵੀਰੋ/ਭੈਣੋ! ਸ਼ਾਨਾਮੱਤੀ ਅਰਦਾਸ ਨੂੰ ਦੁਬਾਰਾ ਵਿਚਾਰ ਸਹਿਤ ਪੜ੍ਹੋ, ਸਿਧੇ ਅਰਥ ਭਾਵਾਂ ਨੂੰ ਇਕਾਗਰ ਚਿੱਤ ਹੋ ਕੇ ਸਮਝਣ ਦੀ ਕੋਸ਼ਿਸ਼ ਕਰੋ। ਸਾਰੀ ਅਰਦਾਸ ਵਿਚ ਤੁਹਾਨੂੰ ਇਕ ਅੱਖਰ ਭੀ ਅਜਿਹਾ ਨਹੀਂ ਮਿਲੇਗਾ, ਜਿਸ ਵਿਚ ਜਗਿਆਸੂ ਨੂੰ ਇਹ

ਵਿਸਵਾਸ਼ ਦੁਆਇਆ ਗਿਆ ਹੋਵੇ ਕਿ ਕੋਈ ਆਕਾਸ਼ ਵਿਚੋਂ ਗ਼ੈਬੀ ਸ਼ਕਤੀਆਂ ਪ੍ਰਗਟ ਹੋ ਕੇ, ਤੁਹਾਡੇ ਸਾਰੇ ਕਾਰਜ, ਬਿਨਾ ਹੱਥ ਹਿਲਾਏ ਰਾਸ ਕਰ ਦੇਣਗੀਆਂ। ਅਜਿਹਾ ਕੋਈ ਲਾਰਾ ਨਹੀਂ ਲਾਇਆ ਗਿਆ। ਅਸਲ ਗੱਲ ਇਹ ਹੈ ਕਿ ਯਾਦ ਕੀਤੇ ਗਏ ਦਸ ਗੁਰੂ ਸਾਹਿਬਾਨ ਅਤੇ ਹੋਰ ਜੀਵਨ ਵਾਲੇ ਨੇਕ ਜਨ, ਗੁਰਮੁਖ ਪਿਆਰੇ, ਤਿਨਾਂ ਦੀ ਜੀਵਨ ਸ਼ੈਲੀ ਤੋਂ, ਊਚ ਪਾਏ ਦੀ ਸੂਰਮਗਤੀ ਤੋਂ, ਉਤਸ਼ਾਹ ਤੇ ਪ੍ਰੇਰਨਾ ਲੈਣੀ ਹੈ। ਉਨ੍ਹਾਂ ਵਰਗਾ ਲਾਸਾਨੀ ਜੀਵਨ ਜਿਉਣ ਦੀ ਕੋਸ਼ਿਸ਼ ਕਰਦੇ ਰਹਿਣਾ ਹੈ। ਪਰਉਪਕਾਰ ਵਾਲਾ ਜੀਵਨ ਬਨਾਉਣ ਤੇ ਆਪਣਾ ਨਿਜ ਦਾ ਤਾਂ ਭਲਾ ਹੋਣਾ ਹੀ ਹੈ, ਸਗੋਂ ਪੰਥ ਦੀ ਚੜ੍ਹਦੀ ਕਲਾ ਵਿਚ ਭੀ ਸਾਡਾ ਯੋਗਦਾਨ ਆਪਣੇ ਆਪ ਪੈ ਜਾਵੇਗਾ। ਸੈਕੜੇ ਸਾਲਾਂ ਤੋਂ ਅਰਦਾਸਾਂ ਹੋ ਰਹੀਆਂ ਹਨ। ਹੁਣ ਤੱਕ ਤਾਂ ਸਾਰੇ ਸੰਕਟਾ ਦੀ ਨਵਿਰਤੀ ਹੋ ਜਾਣੀ ਚਾਹੀਦੀ ਸੀ। ਪਰ ਅਜਿਹਾ ਨਹੀਂ ਹੋਇਆ। ਕੀਤੇ ਗਏ ਮੰਤਰ ਪਾਠ-ਜਾਪ ਪ੍ਰਵਾਨ ਨਹੀਂ ਹੋਏ। ਜੇ ਪ੍ਰਵਾਨ ਹੋਏ ਹੁੰਦੇ ਤਾਂ, ਸਿੰਘਾਂ ਦੇ ਬੋਲਬਾਲੇ, ਰਾਜਸੀ ਸੋਭਾ, ਚੜ੍ਹਦੀ ਕਲਾ, ਨੇਕ ਜੀਵਨ, ਹੋ ਜਾਣਾ ਸੀ। ਸਤਿਗੁਰੂ ਨਾਨਕ ਸਾਹਿਬ ਜੀ ਦਾ ਪ੍ਰਕਾਸ਼ ਅਸਥਾਨ ਹਰ ਰੋਜ਼ ਨਨਕਾਣਾ ਸਵੇਰੇ-ਸ਼ਾਮ ਲੱਖਾਂ ਹੀ ਗੁਰੂ ਘਰਾਂ ਵਿਚ ਹੋ ਰਹੀਆਂ ਅਰਦਾਸਾਂ ਦੁਆਰਾ ਮੰਗਦਿਆਂ ਨੂੰ 58 ਸਾਲ ਹੋ ਗਏ ਹਨ, ਹਾਲੀ ਤੱਕ ਸੇਵਾ-ਸੰਭਾਲ ਨਹੀਂ ਮਿਲੀ। ਪੰਜਾਬ ਆਮ ਕਰਕੇ 'ਤੇ ਸਿੱਖ ਪੰਥ ਖਾਸ ਕਰਕੇ ਅਨੇਕ ਸਾਜਿਸ਼ਾਂ ਨਾਲ ਉਜਾੜਿਆ ਜਾ ਰਿਹਾ ਹੈ। ਕਈ ਭਿਆਨਕ ਕਤਲਾਮਾਂ ਨਸਲਕੁਸੀ ਦੀ ਹੱਦ ਤੱਕ, ਵਾਪਰ ਚੁਕੀਆਂ ਹਨ। ਅਕਾਲ ਤਖ਼ਤ ਸਾਹਿਬ ਦਾ ਢਹਿ-ਢੇਰੀ ਕਰਨਾ, ਸਿਧਾਂਤਾਂ ਨੂੰ ਮਲੀਆ ਮੇਟ ਕਰਨ ਵਾਸਤੇ, ਅਨੇਕਾਂ ਗੁੱਝੇ ਵਾਰ ਕਰਨੇ, ਆਮ ਵਰਤਾਰਾ ਹੈ। ਕਿਸ ਤਰ੍ਹਾਂ ਦੀ ਅਰਦਾਸ ਕੀਤਿਆਂ ਠੱਲ ਪਵੇਗੀ? ਲੱਗਦੇ ਹੱਥ ਇਹ ਕੌੜਾ-ਘੁੱਟ ਸਾਨੂੰ ਭਰ ਹੀ ਲੈਣਾ ਚਾਹੀਦਾ ਹੈ ਕਿ ਸਮੂਹ ਸਿੱਖ ਪੰਥ ਵਿਚ ਕੋਈ ਸਾਧ-ਸੰਤ, ਬ੍ਰਹਮ ਗਿਆਨੀ, ਸ੍ਰੀਮਾਨ 108 ਜਾਂ ਸ੍ਰੀਮਾਨ 1008 ਇਕ ਭੀ ਨਹੀਂ ਹੈ" ਕਿਉਂਕਿ ਪੂਰਨ ਮਹਾਂਪੁਰਖ ਵੱਲੋਂ ਕੀਤੀ ਗਈ ਅਰਦਾਸ ਜ਼ਰੂਰ ਪੂਰੀ ਹੁੰਦੀ ਹੈ" ਇਹੀ ਪ੍ਰਚਾਰ ਕੀਤਾ ਗਿਆ ਹੈ। ਜੇ ਅਰਦਾਸਾਂ ਪੂਰੀਆਂ ਨਹੀਂ ਹੋਈਆਂ, ਤਾਂ ਕੋਈ ਮਹਾਂਪੁਰਖ ਭੀ ਨਹੀਂ ਹੈ। ਨਹੀਂ ਤਾਂ ਲੰਮੇ ਸਮੇਂ ਤੋਂ ਇਹ ਭੱਦਰ-ਪੁਰਸ਼ ਲੋਕਾਂ ਵਿਚ ਕੂੜਾ ਤੇ ਗੁਮਰਾਹਕੁੰਨ ਪ੍ਰਚਾਰ ਕਰਦੇ ਆ ਰਹੇ ਹਨ ਕਿ ਜੀਵਨ ਵਾਲੇ, ਨਾਮ ਰਸੀਏ, ਬ੍ਰਹਮ ਗਿਆਨੀ, ਪੂਰਨ ਸੰਤ ਵੱਲੋਂ ਕੀਤੀ ਗਈ ਅਰਦਾਸ ਅਵੱਸ਼ ਪੂਰੀ ਹੁੰਦੀ ਹੈ, ਨਿਰੰਕਾਰ ਦੇ ਦਰਬਾਰ ਵਿਚ ਲਾਜ਼ਮੀ ਸੁਣੀ ਜਾਂਦੀ ਹੈ। ਤੁਰੰਤ ਹੀ ਸਾਰੇ ਵਿਗੜੇ ਕਾਰਜ ਰਾਸ ਆ ਜਾਂਦੇ ਹਨ। ਜੇ ਕਿਤੇ ਮੰਤਰ ਪਾਠ ਜਾਪ, ਅਰਦਾਸ, ਅਮਕੇ, ਡੇਰੇ ਵਿਖੇ ਕਰਵਾਏ ਜਾਣ ਤਾਂ ਸਾਰੇ ਵਿਗੜੇ ਕੰਮ ਰਾਸ ਆ ਜਾਣ ਦੀ ਪੱਕੀ ਗਰੰਟੀ।

ਪਿਛਲੇ ਲੰਮੇ ਅਰਸੇ ਤੋਂ ਸਿੱਖ ਪੰਥ ਉੱਤੇ, ਮਨਮਤ ਦੀ ਕਾਲੀਬੋਲੀ ਹਨੇਰੀ ਵਗ ਰਹੀ ਹੈ। ਨੌਜਵਾਨ, ਭਵਿੱਖ ਅੰਧਕਾਰ ਮਈ ਹੋਣ ਕਰਕੇ, ਨਸ਼ਿਆਂ ਵਿਚ ਗਰਕਦੇ ਜਾ ਰਹੇ ਹਨ। ਕਰਮਕਾਂਡਾਂ ਦਾ ਬੋਲਬਾਲਾ ਹੈ। ਬੇ-ਰੁਜ਼ਗਾਰੀ ਸਿਖਰਾਂ ਛੋਹ ਰਹੀ ਹੈ। ਪੰਜਾਬ ਦੀਆਂ ਸਾਰੀਆਂ ਜਾਇਜ਼ ਮੰਗਾਂ, ਜਿਉਂ ਦੀਆਂ ਤਿਉਂ ਲਟਕ ਰਹੀਆਂ ਹਨ। ਕੇਂਦਰ ਸਰਕਾਰ ਸਿੱਖਾਂ ਦੀ ਗੱਲ ਸੁਣਨ ਨੂੰ ਤਿਆਰ ਨਹੀਂ। ਅਕਾਲੀ ਰਾਜਸੀ ਨੇਤਾ ਭਟਕ ਚੁੱਕੇ ਹਨ। ਵਿਕਾਊ ਮਾਲ ਵਾਂਗ ਨਿਜੀ ਗਰਜਾਂ ਬਦਲੇ ਸਸਤੇ ਵਿਕਣ ਲਈ ਤਤਪਰ ਹਨ। **ਦਰਬਾਰ ਸਾਹਿਬ 84 ਵਿਚ ਵਰਤਾਏ ਗਏ ਕਹਿਰ ਵਿਚ, ਨਵੰਬਰ 84 ਨੂੰ ਦਿੱਲੀ ਅਤੇ ਹੋਰ ਥਾਵਾਂ ਤੇ ਢਾਹੇ ਗਏ ਜ਼ੁਲਮਾਂ ਕਾਰਨ, ਸਿੱਖ ਕੌਮ ਵਲੂੰਧਰੀ ਗਈ ਹੈ। ਕਿਸੇ ਕਾਤਲ ਨੂੰ ਸਜ਼ਾ ਦੇਣੀ ਤਾਂ ਦੂਰ ਦੀ ਗੱਲ, ਪਾਪੀਆਂ ਵੱਲੋਂ ਪਛਤਾਵੇ ਦਾ ਇਕ ਅੱਖਰ ਭੀ ਮੂਹੋਂ ਨਹੀਂ ਕੱਢਿਆ ਗਿਆ। ਉਸ ਤੋਂ ਬਾਅਦ ਜ਼ੁਲਮ ਦੀ ਕਾਲੀ ਬੋਲੀ ਰਾਤ ਸਿੱਖਾਂ ਲਈ ਮੁਕੀ ਨਹੀਂ ਸੀ। ਬੇ-ਰਹਿਮੀ ਵਾਲਾ ਖ਼ੂਲ ਦਾ ਦਰਿਆ 1995 ਤਕ ਵਗਦਾ ਰਿਹਾ। ਕੋਹ-ਕੋਹ ਦੇ ਸਿੱਖ ਨੌਜਵਾਨਾਂ ਨੂੰ ਮਾਰਿਆ ਗਿਆ, ਸ਼ਿਕਾਰ ਕੀਤਾ ਗਿਆ। ਘਰ ਉਜਾੜੇ ਗਏ, ਬਜ਼ੁਰਗਾਂ ਦੀਆਂ ਇੱਜ਼ਤਾਂ ਸ਼ਰੇਆਮ ਰੋਲੀਆਂ ਗਈਆਂ। ਯਤੀਮ ਹੋ ਵਿਲਕ ਰਹੇ ਬੱਚੇ, ਸਿਰੋਂ ਨੰਗੀਆਂ ਬੇਪੱਤ ਹੋ ਚੁੱਕੀਆਂ ਬੀਬੀਆਂ ਦੇ ਦਰਦਾਂ ਵਿੰਨੇ ਵੈਣ, ਵਗ ਰਹੇ ਹੰਝੂ, ਪੱਥਰ ਹੋ ਗਏ ਦਿਲ... ਸਾਡੀਆਂ ਮੁਰਦਾ ਰੂਹਾਂ ਨੂੰ ਭੀ ਲੂਹ ਰਹੇ ਹਨ। ਇਨ੍ਹਾਂ ਸਭਨਾਂ ਦੁੱਖਾਂ ਦੀ ਨਵਿਰਤੀ ਵਾਸਤੇ ਕੋਈ "ਪੂਰਨ ਸੰਤ-ਮਹੰਤ ਸਿੱਖ ਸਮਾਜ ਦਾ ਭਲਾ ਨਹੀਂ ਕਰਨਾ ਚਾਹੁੰਦੇ ? ਇਸ ਦਾ ਮਤਲਬ ਕਿ ਇਹ ਪੰਥ ਪ੍ਰਸਤ ਨਹੀਂ ਹਨ? ਜਾਂ ਫਿਰ ਇਹ ਕੌੜਾ ਸਚ ਨਿਰਸੰਕੋਚ ਸਭ ਨੂੰ ਪ੍ਰਵਾਨ ਕਰ ਲੈਣਾ ਚਾਹੀਦਾ ਹੈ ਕਿ ਇਹ ਸੰਤ-ਸਾਧ, ਪਾਖੰਡੀ ਹਨ, ਪੰਥ ਦਾ ਖ਼ੂਨ ਪੀਣ ਵਾਲੀਆਂ ਜੋਕਾਂ ਹਨ, ਮਲਕ ਭਾਗੋ ਜਾਂ ਸੱਜਣ ਠੱਗ ਹਨ। ਗੁਰਬਾਣੀ ਵਿਚ ਬਿਆਨ ਕੀਤੇ ਸਰੂਪ ਵਾਲੇ ਸੰਤ ਤਾਂ ਉਕਾ ਹੀ ਨਹੀਂ ਹਨ।**

ਇਹ ਸੰਤ ਬਾਬੇ ਮੱਝ ਗਊ ਨਾ ਮਿਲਣ ਤੇ ਪਾਣੀ ਵਿਚ ਮੰਤਰ ਪਾ ਸਕਦੇ ਹਨ। ਕੱਟਾ ਵੱਛਾ ਬਿਮਾਰ ਹੋਵੇ ਤਾਂ ਉਸਦੇ ਸਿਰ ਸੁਆਹ ਦੀ ਪੁੜੀ ਪਾ ਸਕਦੇ ਹਨ। ਬੱਚਾ ਬਿਮਾਰ ਹੋਵੇ, ਹੱਥ ਹੌਲਾ ਕਰ ਸਕਦੇ ਹਨ। ਸ਼ਰਤੀਆ ਲੜਕਾ ਪੈਦਾ ਕਰਨ ਲਈ ਪਾਠ-ਅਰਦਾਸ ਕਰ ਸਕਦੇ ਹਨ। ਮੁਕੱਦਮਿਆਂ ਵਿਚ ਜਿੱਤ ਦਿਵਾਉਣ ਦੇ ਲਾਰੇ ਲਾ ਸਕਦੇ ਹਨ। ਬਿਮਾਰਾਂ ਨੂੰ ਤੰਦਰੁਸਤੀ ਦੇਣ ਦਾ ਨਾਟਕ ਕਰ ਸਕਦੇ ਹਨ। ਲੋਕਾਂ ਨੂੰ ਸਵਰਗਾਂ ਵਿਚ ਭੇਜਣ ਦੇ ਟਿਕਟ ਵੰਡ, ਵੇਚ ਸਕਦੇ ਹਨ। ਜਿਉਂਦੇ ਜਾਂ ਮਰੇ ਨੂੰ ਮੁਕਤੀ

ਦਿਵਾਉਣ ਦਾ ਢੋਂਗ ਰਚ ਕੇ, ਰਕਮਾਂ ਬਟੋਰ ਸਕਦੇ ਹਨ। ਸੌ ਹੱਥ ਰੱਸਾ ਸਿਰੇ ਤੇ ਗੰਢ, ਅਸਲੀਅਤ ਇਹ ਕਿ ਇਹ ਪਾਖੰਡੀ ਲੁਟੇਰੇ ਲੋਕ, ਭੋਲੇ ਸ਼ਰਧਾਲੂਆਂ ਨੂੰ ਕੇਵਲ ਲੁੱਟ ਸਕਦੇ ਹਨ, ਉਨ੍ਹਾਂ ਦੀ ਖ਼ੂਨ ਪਸੀਨੇ ਦੀ ਕਮਾਈ ਹੜੱਪ ਕਰ ਸਕਦੇ ਹਨ, ਉਹਨਾਂ ਨੂੰ ਗੁਮਰਾਹ ਕਰ ਸਕਦੇ ਹਨ। ਦੂਜਿਆਂ ਦੀ ਕਿਰਤ ਤੇ ਪਲਣ ਵਾਲੇ **ਪਰਜੀਵੀ** ਹਨ ਇਹ। ਜੇ ਕੋਈ ਗ਼ੈਬੀ ਤਾਕਤ ਇਨ੍ਹਾਂ ਦੇ ਹੱਥ ਵਿਚ ਹੁੰਦੀ ਤਾਂ ਬਹੁਤ ਦੇਰ ਪਹਿਲਾਂ ਸਿੱਖ ਪੰਥ ਦੀ ਤਕਦੀਰ ਬਦਲ ਚੁੱਕੀ ਹੁੰਦੀ। ਜਾਂ ਇਉਂ ਕਹਿ ਲਈਏ ਕਿ ਪੰਥ ਦੀ ਅਜਿਹੀ ਦਰਦਨਾਕ ਦਸ਼ਾ ਕਦੀ ਹੁੰਦੀ ਹੀ ਨਾ।

ਜੇ ਗੁਰੂ ਸਾਹਿਬਾਨ ਨੂੰ ਮਨੁੱਖਤਾ ਦੇ ਭਲੇ ਹਿਤ, ਇਕ ਤਰਤੀਬ (ਪਲਾਨ) ਬਣਾ ਕੇ ਵਿਧੀ ਪੂਰਵਕ ਕੰਮ ਕਰਨਾ ਪਿਆ ਹੈ। ਜੇ ਸਿੱਖਾਂ ਨੂੰ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਚੱਲਦਿਆਂ ਸਦਾ ਸੰਘਰਸ਼ਸ਼ੀਲ ਤੇ ਉਦਮ ਕਰਕੇ, ਜੀਅ ਜਾਨ ਨਾਲ ਕੰਮ ਕਰਨਾ ਪਿਆ ਹੈ। ਸਤਿਗੁਰੂ ਸਾਹਿਬਾਨ ਤੋਂ ਬਾਅਦ ਬਾਬਾ ਬੰਦਾ ਸਿੰਘ ਤੇ ਮਿਸਲਾਂ ਦੇ ਭਿਆਨਕ ਦੌਰ ਵਿਚ ਭੀ ਸਿੱਖਾਂ ਨੇ ਸੂਰਮਗਤੀ ਦੀਆਂ ਸਿਖਰਾਂ ਛੋਹੀਆਂ। ਔਕੜਾਂ ਮੁਸੀਬਤਾਂ ਦਾ, ਹਿੱਕ ਤਾਣਕੇ ਟਾਕਰਾ ਕੀਤਾ। ਅਨਗਿਣਤ ਸ਼ਹੀਦੀਆਂ ਪਾਈਆਂ। ਅੰਤ ਸਫਲਤਾ ਮਿਲਣ ਤੱਕ ਲੜਦੇ ਗਏ, ਅੱਗੇ ਵੱਧਦੇ ਗਏ। ਦੇਸ਼ ਵੰਡ 47 ਵਿਚ ਦਸ ਲੱਖ ਸਿੱਖ, ਮਾਈ-ਭਾਈ ਉਜੜਿਆ, ਦੋ ਲੱਖ ਸਿੱਖ ਮੌਤ ਦੇ ਮੂੰਹ ਵਿਚ ਜਾ ਪਿਆ। ਅਰਬਾਂ-ਖਰਬਾਂ ਦੀ ਜਾਇਦਾਦ ਤਬਾਹ ਹੋਈ। ਇਨ੍ਹਾਂ ਅਖੌਤੀ ਕਰਾਮਾਤੀ ਸਾਧਾਂ ਨੇ, ਇਹ ਦੁਖਾਂਤ ਕਿਉਂ ਵਾਪਰਨ ਦਿੱਤੇ ? ਕੀ ਉਨ੍ਹਾਂ ਨੂੰ ਮਨੁੱਖਤਾ ਨਾਲ, ਸਿੱਖ ਪੰਥ ਨਾਲ ਕੋਈ ਹਮਦਰਦੀ ਨਹੀਂ ਸੀ ? ਕੀ ਇਨ੍ਹਾਂ ਦੇ ਮੰਤਰ ਪਾਠ, ਜਾਪ, ਅਰਦਾਸਾਂ, ਸ਼ਕਤੀਹੀਣ ਹੋ ਗਏ ਸਨ? ਕੀ ਇਨ੍ਹਾਂ ਦੀਆ ਕਰਾਮਾਤੀ ਸ਼ਕਤੀਆਂ ਦੀ ਤਰੀਕ ਪੁੱਗ ਚੁੱਕੀ ਸੀ? ਜੀ ਨਹੀਂ! ਨੀਮ-ਹਕੀਮ ਖ਼ਤਰਾ-ਏ-ਜਾਨ। ਅਸੀਂ ਪਾਖੰਡੀਆਂ ਦੇ ਜਾਲ ਵਿਚ ਫਸ ਕੇ, ਨਾ ਸਮਝ ਪਾਖੰਡੀ ਭੀ ਬਣੇ, ਘਰ ਭੀ ਲੁਟਾਇਆ, ਸੰਵਰਿਆ ਭੀ ਕੁੱਝ ਨਾ। ਹਾਂ! ਕਰਾਮਾਤਾਂ ਦੀ ਕੂੜੀ ਆਸ ਰੱਖਕੇ, ਨੁਕਸਾਨ ਬਹੁਤ ਕਰਵਾ ਲਿਆ।

ਹੋਰ ਵੇਖੋ, ਰੱਬੀ ਕਲਾਮ, ਸਤਿਗੁਰੂ ਨਾਨਕ ਸਾਹਿਬ ਜੀ ਦੇ ਪਵਿੱਤਰ ਹਿਰਦੇ ਵਿਚੋਂ ਪ੍ਰਗਟ ਹੋਏ ਬਚਨਾ ਨੂੰ ਸੁਣ ਕੇ ਮੰਨਣ ਦੀ ਜਗ੍ਹਾ, ਅੱਜ ਦਾ ਬਹੁ ਗਿਣਤੀ ਸਿੱਖ ਅਖਵਾਉਣ ਵਾਲਾ ਲਾਣਾ, ਕਦੀ ਦਰਬਾਰ ਸਾਹਿਬ (ਅੰਮ੍ਰਿਤਸਰ) ਦੇ ਸਰੋਵਰ ਨੂੰ ਅੰਮ੍ਰਿਤ ਜਾਂ ਮੁਕਤੀਦਾਤਾ ਸਮਝੀ ਬੈਠਾ ਹੈ। "ਕਾਲੇ ਕਾਂ ਚਿੱਟੇ ਹੋਏ ਸਨ" ਪ੍ਰਚਾਰਿਆ ਜਾ ਰਿਹਾ ਹੈ। ਜੇ ਤਦੋਂ ਕੋਹੜੀ ਦਾ ਕੋਹੜ ਰੋਗ ਦੂਰ ਹੋ ਗਿਆ, ਤਾਂ ਅੱਜ ਹਿੰਦੋਸਤਾਨ ਦੇ ਲੱਖਾਂ ਕੋਹੜਿਆਂ ਦਾ ਇਸ਼ਨਾਨ ਕਰਵਾ ਕੇ, ਰੋਗ ਦੂਰ ਕਿਉਂ ਨਹੀਂ ਕੀਤਾ ਜਾਂਦਾ। ਇਸ

ਉਪਕਾਰ ਬਦਲੇ ਸਿੱਖੀ ਵਿਚ ਅਥਾਹ ਵਾਧਾ ਹੋਵੇਗਾ। ਕਾਲੇ ਕਾਂ ਤਦੋਂ ਸਫੇਦ ਹੋ ਗਏ ਮੰਨ ਲਈਏ, ਤਾਂ ਅੱਜਕਲ੍ਹ ਉਸ ਸਰੋਵਰ ਵਿਚ ਚਿੱਟੇ ਕਿਉਂ ਨਹੀਂ ਹੁੰਦੇ? ਜਾਂ ਪੁਰਾਣੇ ਸਮੇਂ ਸਫੈਦ ਹੋ ਚੁੱਕੇ ਕਾਵਾਂ ਦੀ ਨਸਲ ਕਿਥੇ ਅਲੋਪ ਹੋ ਗਈ? ਖਿਮਾਂ ਕਰਨਾਂ, ਜੇ ਹਿੰਦੂਆਂ ਦੇ ਤੀਰਥਾਂ ਨਾਲ ਛਲ-ਕਪਟ ਵਾਲਾ ਕਰਾਮਾਤੀ ਪ੍ਰਚਾਰ ਜੋੜ ਕੇ, ਬ੍ਰਹਾਮਣਾਂ ਵੱਲੋਂ ਸਦੀਆਂ ਤੱਕ ਲੋਕਾਂ ਨੂੰ ਲੁਟਿਆ ਗਿਆ ਹੈ। ਸਿੱਖ ਭੀ ਓਸੇ ਠੱਗੀ ਦਾ ਸ਼ਿਕਾਰ ਹੋ ਚੁੱਕੇ ਹਨ। ਤਿੰਨ ਸੌ ਸੱਠ ਤੀਰਥਾਂ ਵਾਲੇ ਦੇਸ਼ ਭਾਰਤ ਵਿਚ ਚਾਰੇ ਬੰਨੇ ਬੇਈਮਾਨੀ, ਲੁੱਟਮਾਰ, ਭਰਿਸ਼ਟਾਚਾਰ, ਇਨਸਾਨ ਦੀ ਇਨਸਾਨ ਤੋਂ ਨਫਰਤ, ਫਿਰਕੂ ਅੱਗਾਂ....। ਗਰੀਬੀ ਅਨਪੜ੍ਹਤਾ, ਭੁੱਖਮਰੀ ਬਿਮਾਰੀਆਂ...। ਇਸੇ ਤਰ੍ਹਾਂ ਗੁਰੂ ਘਰਾਂ ਨਾਲ, ਸਰੋਵਰਾਂ ਨਾਲ ਪਰਾਭੌਤਿਕ ਕਹਾਣੀਆਂ ਜੋੜਕੇ, ਅਨਜਾਣ ਸ਼ਰਧਾਲੂਆਂ ਨੂੰ ਬੇਰਹਿਮੀ ਨਾਲ ਲੁੱਟਿਆ ਜਾ ਰਿਹਾ ਹੈ। ਪਾਣੀ ਸਰੀਰਿਕ ਲੋੜਾਂ ਵਾਸਤੇ ਹੈ, ਮਨ ਪਾਣੀ ਨਾਲ ਨਹੀਂ ਧੋਤਾ ਜਾ ਸਕਦਾ। ਮਨ ਦੀ ਮੈਲ ਗੁਰਬਾਣੀ ਨੂੰ ਵੀਚਾਰ ਸਹਿਤ ਪੜ੍ਹ ਕੇ, ਮੰਨ ਕੇ ਉਤਰਨੀ ਹੈ। ਕਾਂ ਬਿਰਤੀ ਵਾਲੇ ਬੁਰੇ ਮਨੁੱਖ, ਗੁਰਬਾਣੀ ਦੁਆਰਾ ਦਰਸਾਏ ਗੁਣਾਂ ਨੂੰ ਹਿਰਦੇ ਵਿਚ ਵਸਾ ਕੇ ਹੰਸ ਸੁਭਾਅ ਵਾਲੇ, ਭਲੇ ਇਨਸਾਨ ਬਣਦੇ ਹਨ। ਇਸਦੇ ਨਾਲ ਹੀ ਹੋਰ ਮਨਮੁਖਤਾ ਵੇਖੋ! ਦਰਬਾਰ ਸਾਹਿਬ ਦੀਆਂ ਪਰਕਰਮਾ ਵਿਚ ਇਕ ਬੇਰੀ ਦੇ ਨਾਲ ਤਖ਼ਤੀ ਟੰਗੀ ਹੋਈ ਨਜ਼ਰ ਆਵੇਗੀ, "ਦੁਖ ਭੰਜਨੀ ਸਾਹਿਬ" ਕੀ ਇਕ ਬੇਰੀ ਵਰਗਾ ਸਾਧਾਰਨ ਰੁੱਖ, ਦੁੱਖਾਂ ਦੀ ਨਿਵਰਤੀ ਕਰ ਸਕਦਾ ਹੈ? ਜੇ ਰੁੱਖ ਇਤਨੇ ਸਮਰਥ ਹਨ, ਫਿਰ ਗੁਰਬਾਣੀ ਪੜ੍ਹਨ ਦੀ ਕਿਹੜੀ ਜ਼ਰੂਰਤ ਹੈ? ਕੀ ਮਹਾਨ ਗੁਰੂ ਜੀ ਨੇ ਸਾਨੂੰ ਰੁੱਖਾਂ, ਪਾਣੀਆਂ, ਘੋੜਿਆਂ, ਮੂਰਤੀਆਂ, ਮਨੁੱਖਾਂ ਦਾ ਪੁਜਾਰੀ ਬਣਾਇਆ ਸੀ? ਜੇ ਇਸੇ ਤਰ੍ਹਾਂ ਚਲਦਾ ਰਿਹਾ ਤਾਂ ਉਹ ਦਿਨ ਦੂਰ ਨਹੀਂ, ਜਦੋਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਵਾਧੂ ਸਮਝ ਕੇ ਗੁਰਦਵਾਰਿਆਂ ਵਿਚੋਂ ਪਾਸੇ ਕਰ ਦਿੱਤਾ ਜਾਵੇਗਾ।

ਸਿੱਖੀ ਸਿਧਾਂਤਾਂ ਦੀਆਂ ਜੜ੍ਹਾਂ ਕੱਟਣ ਵਾਲੇ, ਅਨੇਕ ਕੰਮ ਤੇਜ ਹੱਥੀਂ, ਬੜੀ ਚਤੁਰਾਈ ਨਾਲ ਕੀਤੇ ਜਾ ਰਹੇ ਹਨ। ਪੰਥਕ ਮੁਖੀ, ਤਖ਼ਤਾਂ ਦੇ ਜਥੇਦਾਰ ਪੁਜਾਰੀ, ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰ ਜਿਵੇਂ ਕੁੰਭ ਕਰਣੀ ਨੀਂਦ ਸੁੱਤੇ ਹੋਏ ਹਨ। ਖੰਡੇ ਬਾਟੇ ਦੀ ਪਾਹੁਲ ਛਕ ਕੇ ਪੰਥਕ ਜਥੇਬੰਦੀ ਦਾ ਮੈਂਬਰ ਬਣੀਦਾ ਸੀ। ਪੰਥਕ ਡਸਿਪਲਨ ਵਿਚ ਜੀਵਨ ਬਤੀਤ ਕਰਨਾ ਹਰ ਸਿੱਖ ਦਾ ਮੁੱਢਲਾ ਫਰਜ ਹੈ। ਇਥੇ ਤਾਂ ਅੰਮ੍ਰਿਤ ਛਕਣਾ ਭੀ ਕਰਾਮਾਤੀ ਪਰਾਭੌਤਿਕ ਬਣਾ ਦਿੱਤਾ ਗਿਆ ਹੈ। ਪੰਥ ਵਿਚ ਦਾਖ਼ਲਾ ਵਿਧੀ ਵਾਲੀ, ਭਾਵਨਾ ਅਲੋਪ ਹੋ ਗਈ ਹੈ। ਜਦੋਂ ਅੰਮ੍ਰਿਤ ਛਕ ਕੇ ਦੱਸੀਆਂ ਗਈਆਂ ਬਰਕਤਾਂ ਜਗਿਆਸੂ ਨੂੰ ਨਹੀਂ ਮਿਲਦੀਆਂ ਤਾਂ ਮਾਯੂਸੀ ਛਾ ਜਾਂਦੀ ਹੈ। ਅੰਮ੍ਰਿਤ ਪ੍ਰਤੀ ਮਨ ਵਿਚ

ਸ਼ੰਕੇ ਤੌਖਲੇ ਉਠ ਖਲੌਂਦੇ ਹਨ। ਜੋ ਵਿਸ਼ਵਾਸ ਦੁਆਇਆ ਗਿਆ ਸੀ ਉਹ ਪੂਰਾ ਨਹੀਂ ਹੋਇਆ। ਫਿਰ ਬੰਧਨਾ ਵਿਚ ਬੱਝੇ ਰਹਿਣ ਦੀ ਕੀ ਜ਼ਰੂਰਤ ਹੈ ? ਹਰੇਕ ਸਾਖੀ ਨੂੰ, ਪੰਥਕ ਮਰਿਯਾਦਾ ਨੂੰ, ਗੁਰੂ ਸਾਹਿਬਾਨ ਦੇ ਉਪਦੇਸ਼ਾਂ ਨੂੰ, ਗੁਰਬਾਣੀ ਨੂੰ, ਕਰਾਮਾਤੀ ਦਲਦਲ ਵਿਚ ਗਰਕ ਕਰ ਦਿੱਤਾ ਗਿਆ ਹੈ। ਅਸਲ ਅੰਮ੍ਰਿਤ ਸੀ ਗੁਰਬਾਣੀ, ਉਸਤੋਂ ਪ੍ਰਾਪਤ ਕੀਤੀ ਜੀਵਨ ਜਾਚ, ਗੁਰਮੁਖੀ ਜੀਵਨ ਭੀ ਅੰਮ੍ਰਿਤ ਸੀ। ਗੁਰਬਾਣੀ ਤੋਂ ਸੇਧ ਪ੍ਰਾਪਤ ਕਰਨ ਦੀ ਥਾਵੇਂ, ਸਿੱਖ ਬੁਰੀ ਤਰ੍ਹਾਂ ਭਟਕਣਾ ਵਿਚ ਪੈ ਗਿਆ ਹੈ। ਗੁਰਬਾਣੀ ਤੋਂ ਭੀ ਕਰਾਮਾਤੀ ਸ਼ਕਤੀਆਂ ਰਾਹੀਂ ਮੱਸਲੇ ਹੱਲ ਕਰਵਾਉਣ ਦੇ ਗਲਤ ਰਾਹੇ ਪੈ ਗਿਆ। ਇਸੇ ਪਾਵਨ ਗੁਰਬਾਣੀ ਦੇ ਚਾਨਣ ਵਿਚ ਤੁਰਦਿਆਂ ਪਿਛਲੇ ਸਮਿਆਂ ਵਿਚ ਸਿੱਖ ਸਫਲਤਾਵਾਂ ਹਾਸਲ ਕਰਦੇ ਰਹੇ। ਜਿਥੇ ਗੁਰੂ ਦੀ ਵੀਚਾਰਧਾਰਾ ਤੋਂ ਬੇਮੁਖ ਹੋਏ, ਮੂਧੇ ਮੂੰਹ ਜਾ ਡਿੱਗੇ। ਜਦੋਂ ਵਾਪਸ ਪਰਤੇ ਗੁਰਬਾਣੀ ਨੂੰ ਜੀਵਨ ਦਾ ਆਸਰਾ ਬਣਾਇਆ, ਕਾਮਯਾਬੀਆਂ ਝੋਲੀ ਵਿਚ ਆਣ ਪਈਆਂ। ਮੰਤਰਾਂ ਜਾਪਾਂ ਨਾਲ ਕੁੱਝ ਨਹੀਂ ਸੰਵਰਨਾ ਇਹ ਗਲ ਸਦਾ ਯਾਦ ਰੱਖਣਾ।

ਸਿਰਦਾਰ ਕਪੂਰ ਸਿੰਘ ਜੀ ਨੇ ਆਪਣੀ ਬਹੁ ਚਰਚਿਤ ਪੁਸਤਕ "ਸਾਚੀ ਸਾਖੀ" ਦੇ ਪੰਨਾ 88 ਤੋਂ 91 ਤੱਕ ਕਮਿਊਨਲ ਅਵਾਰਡ, ਇੰਡੀਆ ਐਕਟ 1935, ਬਾਰੇ ਵਿਸਥਾਰ ਨਾਲ ਜ਼ਿਕਰ ਕੀਤਾ ਹੈ। ਇਸਦਾ ਸਿੱਖਾਂ ਨਾਲ ਸਿੱਧਾ ਸੰਬੰਧ ਹੋਣ ਕਰਕੇ, ਅਰਦਾਸ ਵਰਗੀ ਪਵਿੱਤਰ ਕਸਮ ਤੋਂ ਰਾਜਸੀ ਅਕਾਲੀ ਲੀਡਰਾਂ ਦਾ ਸਤਿਗੁਰੂ ਤੋਂ ਬੇਮੁਖ ਹੋ ਜਾਣ ਕਰਕੇ ਵਿਸ਼ੇਸ਼ ਮਹੱਤਵ ਹੈ। ਜੁਲਾਈ 1936 ਵਿਚ ਸਿੱਖਾਂ ਨੇ ਹਿੰਦੂ ਜਾਂ ਮੁਸਲਮਾਨਾਂ ਦੇ ਦੁਬੇਲ ਬਣਾ ਦੇਣ ਵਾਲੇ ਕਾਨੂੰਨ (ਕਮਿਊਨਲ ਅਵਾਰਡ) ਵਿਰੁੱਧ ਸਰਬ ਸੰਮਤੀ ਨਾਲ ਮਤਾ ਪਾਸ ਕੀਤਾ, ਕਿ "ਸਿੱਖ ਕਟ ਕੇ ਮਰ ਜਾਣਗੇ, ਪਰ ਕਮਿਊਨਲ ਅਵਾਰਡ ਨੂੰ ਪੰਜਾਬ ਵਿਚ ਲਾਗੂ ਨਹੀਂ ਹੋਣ ਦੇਣਗੇ।" ਉਨ੍ਹਾ ਦਿਨਾਂ ਵਿਚ ਮਾਸਟਰ ਤਾਰਾ ਸਿੰਘ ਜੀ ਸ਼ਾਹਦਰੇ ਨਜ਼ਰਬੰਦ ਸਨ। ਬਿਨਾਂ ਆਗਿਆ ਤੋਂ ਲਾਹੌਰ ਦਾਖ਼ਲ ਹੋਣ ਦੀ ਸਜ਼ਾ ਛੇ ਮਹੀਨੇ ਤਕ ਕੈਦ ਹੋ ਸਕਦੀ ਸੀ। ਇਸ ਲਈ ਆਪਣੇ "ਸਿੰਘਾਊਪੁਣੇ" ਦੇ ਬਿਰਦ ਨੂੰ ਪਾਲਦੇ ਹੋਏ, ਮਾਸਟਰ ਜੀ ਆਪ ਇਸ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਵਾਲੀ ਮੀਟਿੰਗ ਤੇ ਲਾਹੌਰ ਨਾ ਆਏ। ਗਿਆਨੀ ਕਰਤਾਰ ਸਿੰਘ ਦੇ ਹੱਥ ਇਹ ਲਿਖਤੀ ਸੁਨੇਹਾ ਭੇਜ ਦਿੱਤਾ- "ਅਸੀਂ ਸਿੱਖ ਬੋਟੀ-ਬੋਟੀ ਕਟਵਾ ਕੇ ਮਰ ਜਾਵਾਂਗੇ, ਪਰ ਜਿਉਂਦੇ ਜੀਅ ਪੰਜਾਬ ਵਿਚ, ਕਮਿਊਨਲ ਅਵਾਰਡ ਲਾਗੂ ਨਹੀਂ ਹੋਣ ਦਿਆਂਗੇ।" ਹੇ ਗੁਰੂ ਗੋਬਿੰਦ ਸਿੰਘ! (ਅਰਦਾਸ ਵਿਚ ਕਹੇ ਗਏ ਸ਼ਬਦ) ਤੂੰ ਪੰਥ ਦਾ ਵਾਲੀ ਅਖਵਾਉਂਦਾ ਹੈਂ, ਜੇ ਅਸੀਂ ਕਮਿਊਨਲ ਅਵਾਰਡ ਨੂੰ ਰੋਕਣ ਲਈ ਵੱਡੀ ਤੋਂ ਵੱਡੀ

ਕੁਰਬਾਨੀ ਕਰਨੋਂ ਪਿਛਾਂਹ ਹਟੀਏ, ਅਸੀਂ ਤੇਰੇ ਸਿੱਖ ਨਹੀਂ। ਪਰ ਜੇ ਤੂੰ ਸਾਡੀਆਂ ਕੁਰਬਾਨੀਆਂ ਨੂੰ ਸਫਲਤਾ ਨਾ ਬਖਸ਼ੇ, ਤਾਂ ਤੂੰ ਪੰਥ ਦਾ ਵਾਲੀ ਨਹੀਂ ਹੈਂ।

ਸਿੱਖਾਂ ਨੇ ਅੱਗੇ ਭੀ ਔਕੜਾਂ ਵਕਤ ਗੁਰੂ ਸਾਹਿਬਾਨ ਨੂੰ ਹਾਜ਼ਰ-ਨਾਜ਼ਰ ਜਾਣਕੇ ਕਈ ਵਾਰ ਅਰਦਾਸ ਕੀਤੀ ਸੀ। ਤੇ ਸਤਿਗੁਰੂ ਜੀ ਨੇ, ਯੋਗ ਵਿਧੀ ਨਾਲ ਪੰਥ ਦੀ ਬਹੁੜੀ ਭੀ ਕੀਤੀ ਸੀ। ਇਸਦੀ ਉਘੜਵੀਂ ਮਿਸਾਲ ਪੰਜ ਫਰਵਰੀ 1762 ਨੂੰ ਕੁੱਪ ਰੁਹੀੜੇ (ਮਲੇਰ ਕੋਟਲੇ ਦੇ ਨੇੜੇ) ਲਾਗੇ ਦੇ ਭਿਆਨਕ ਖ਼ੂਨੀ ਜੰਗ ਤੋਂ ਬਾਅਦ, ਜਿਥੇ ਲਗਪਗ ਤੀਹ ਹਜ਼ਾਰ ਮਾਈ-ਭਾਈ, ਸਿੱਖ ਸ਼ਹੀਦ ਹੋ ਗਏ ਸਨ। ਥੱਕੇ-ਭੁੱਖੇ ਤੇ ਜਖ਼ਮੀ ਸਿੱਖਾਂ ਨੇ ਅਰਦਾਸ ਕੀਤੀ ਸੀ। ਹੇ ਸਤਿਗੁਰੂ ਜੀਓ! ਸਾਡੀ ਰੱਖਿਆ ਕਰੋ, ਤਾਂ ਕਿ ਅਸੀਂ ਤੁਹਾਡੇ ਪਾਵਨ ਸਰੂਪ ਗੁਰੂ ਗ੍ਰੰਥ ਸਾਹਿਬ ਜੀ ਦੀ ਰੱਖਿਆ ਕਰ ਸਕੀਏ। ਸਾਨੂੰ ਜਾਨ ਪਿਆਰੀ ਨਹੀਂ ਹੈ, ਸਗੋਂ ਤੁਹਾਡੇ ਉਪਦੇਸ਼ ਰੂਪੀ ਗੁਰਬਾਣੀ ਪਿਆਰੀ ਹੈ, ਇਸ ਲਈ ਛੇਤੀ ਬਹੁੜੀ ਕਰੋ" ਅੱਠ ਮਹੀਨਿਆਂ ਦੇ ਥੋੜੇ ਜਿਹੇ ਸਮੇਂ ਵਿਚ ਸਿੰਘਾ ਨੇ ਗੁਰੂ ਤੇ ਭਰੋਸਾ ਰੱਖਕੇ, ਮੁੜ ਤਾਕਤ ਇਕੱਠੀ ਕੀਤੀ ਤੇ 27 ਅਕਤੂਬਰ 1762 ਨੂੰ ਦੁਬਾਰਾ ਅਹਿਮਦਸ਼ਾਹ ਅਬਦਾਲੀ ਨੂੰ ਜਾ ਵੰਗਾਰਿਆ। ਅੰਮ੍ਰਿਤਸਰ ਤੋਂ ਲਾਹੌਰ ਜਾਣ ਵਾਲੇ ਰਾਹਾਂ ਦੇ ਆਸ-ਪਾਸ ਇਹ ਮਾਰੂ ਜੰਗ ਹੋਈ। ਅਬਦਾਲੀ ਦੀਆਂ ਫੌਜ਼ਾਂ ਬੇਅੰਤ ਜਾਨੀ-ਮਾਲੀ ਨੁਕਸਾਨ ਕਰਵਾ ਕੇ, ਮੈਦਾਨ ਛੱਡ ਕੇ ਨੱਸ ਉੱਠੀਆਂ। ਭਾਈ ਰਤਨ ਸਿੰਘ ਜੀ ਭੰਗੂ, ਪ੍ਰਚੀਨ ਪੰਥ ਪ੍ਰਕਾਸ ਵਿਚ ਲਿਖਦੇ ਹਨ -

**ਸ੍ਰੀ ਗੁਰੂ ਗੋਬਿੰਦ ਸਿੰਘ ਹਾਥ ਜੋੜ-ਜੋੜ ਕਹੂੰ,**
**ਆਪ ਕੇ ਬਚਨ ਕੀ ਪ੍ਰਤੀਤ ਕੌਣ ਮਾਨੈਗੋ।**
**ਰਾਜ ਕਰੇ ਖਾਲਸਾ ਤੋ ਆਕੀ ਨ ਰਹੇਗਾ ਕੋਈ,**
**ਖੁਆਰ ਹੋਇ ਮਿਲੈਂ ਬਚੇ ਸ਼ਰਨ ਜੋ ਪਛਾਨੈਗੋ।**
**ਸੋ ਤੋ ਸਭ ਠੀਕ ਹੈ ਨਜੀਕ ਅਬ ਆਈ ਬਾਤ,**
**ਚਿੜੀਉਂ ਸੇ ਬਾਜ ਮੈਂ ਤੁੜਉਂ ਸਾਚ ਠਾਨੈਗੋ।**
**ਪੰਥ ਕੀ ਜਉ ਰਾਖੀ, ਤਉ ਗ੍ਰੰਥ ਕੀ ਰਹੈਗੀ ਨਾਥ,**
**ਰਾਖੀ ਜਉ ਨ ਪੰਥ ਕੀ, ਗ੍ਰੰਥ ਕੌਣ ਮਾਨੈਗੋ।**

ਇਕ ਵਾਰੀ ਹੋਰ 1764 ਵਿਚ ਦਸੰਬਰ ਮਹੀਨੇ ਜਦੋਂ ਅਬਦਾਲੀ ਸਿੱਖਾਂ ਤੋਂ ਬਦਲਾ ਲੈਣ ਦੀ ਮਨਸਾ ਰੱਖ ਕੇ, ਬਹੁਤ ਵੱਡਾ ਲੌ ਲਸ਼ਕਰ ਲੈ ਕੇ, ਸਿੰਘਾਂ ਨਾਲ ਦੋ ਹੱਥ ਕਰਨ ਵਾਸਤੇ ਪੰਜਾਬ ਆਇਆ ਤਾਂ ਸਭ ਤੋਂ ਪਹਿਲਾਂ ਹਮਲਾ ਉਸਨੇ ਦਰਬਾਰ ਸਾਹਿਬ ਤੇ ਕੀਤਾ। ਬਾਬਾ ਗੁਰਬਖ਼ਸ਼ ਸਿੰਘ ਦੀ ਕਮਾਨ ਹੇਠ, ਕੇਵਲ 30 ਕੁ ਸਿੰਘ ਦਰਬਾਰ

ਸਾਹਿਬ ਜੀ ਦੀ ਸੇਵਾ ਵਾਸਤੇ ਠਹਿਰੇ ਹੋਏ ਸਨ। ਅਬਦਾਲੀ ਦਾ ਤਬਾਹਕੁਨ ਹੱਲਾ ਵੇਖਕੇ, ਬਾਬਾ ਗੁਰਬਖ਼ਸ਼ ਸਿੰਘ ਨੇ ਅਰਦਾਸ ਕਰਦਿਆ ਇਹ ਬਚਨ ਕਹੇ –

ਹੈ ਕੋਊ ਸਿੰਘ ਇਸ ਪੰਥ ਮਝਾਰ? ਲਾਏ ਸੀਸ ਕਰੇ ਦਰਗਾਹ ਪੁਕਾਰ।
ਹਰਿਮੰਦਰ ਕੇ ਬੀਚ ਮੇਂ ਇਮ ਕੀਨੀ ਅਰਦਾਸ।
ਸਿਖੀ ਤੋੜ ਨਿਭਾਹੀਐ ਸੀਸ ਕੇਸਨ ਸੰਗ ਸਵਾਸ। (ਰਤਨ ਸਿੰਘ ਭੰਗੂ)

ਇਨ੍ਹਾਂ ਜੋਦੜੀ ਕੀਤੀ ਸੀ ਕਿ ਸਾਡੀ ਸਿੱਖੀ ਕੇਸਾਂ ਸੁਆਸਾਂ ਸੰਗ ਨਿਭ ਜਾਵੇ। ਸਤਿਗੁਰੂ ਨੂੰ ਕੋਈ ਉਲਾਭਾ ਨਹੀਂ ਦਿੱਤਾ ਨਾ ਕੋਈ ਵੰਗਾਰ ਪਾਈ। ਸਾਰੇ ਸਿੱਖ ਯੋਧੇ ਸ਼ਹੀਦੀਆਂ ਪਾ ਗਏ, ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾ ਗਏ। ਮੁਕਤਸਰ ਦੇ ਅਸਥਾਨ ਤੇ ਭਾਈ ਗੰਡਾ ਸਿੰਘ, ਭਾਈ ਭਾਗ ਸਿੰਘ, ਭਾਈ ਰਾਏ ਸਿੰਘ, ਭਾਈ ਮਹਾਂ ਸਿੰਘ ਆਦਿ ਨੇ ਸਤਿਗੁਰੂ ਦਸਮ ਪਾਤਸ਼ਾਹ ਨੂੰ ਲਿਖ ਦਿਤਾ ਸੀ ਕਿ "ਤੁਹਾਡੀ ਸਿੱਖੀ ਸਾਥੋਂ ਨਿਭਦੀ ਨਹੀਂ" ਪਰ ਵਜ਼ੀਰ ਖ਼ਾਨ ਵਲੋਂ ਅਚਾਨਕ ਹੋਏ ਹਮਲੇ ਨੂੰ ਵੇਖਕੇ ਖ਼ੂਨ ਨੇ ਉਬਾਲਾ ਖਾਧਾ, ਰਣ ਤੱਤੇ ਵਿਚ ਹਥਿਆਰ ਸੂਤ ਕੇ ਜੈਕਾਰੇ ਗਜਾਉਂਦੇ ਕੁੱਦ ਪਏ। ਲੱਗਭਗ ਸਾਰੇ ਹੀ ਦੁਸ਼ਮਣ ਦੇ ਆਹੂ–ਲਾਉਂਦੇ, ਸ਼ਹੀਦੀਆਂ ਪਾ ਗਏ। ਆਖਰੀ ਸਾਹਾਂ ਤੇ ਪਏ ਜਖ਼ਮੀ ਸਿੰਘਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਬਖਸ਼ਿਸ਼ ਦੇ ਘਰ ਆਕੇ ਆਖਰੀ ਇੱਛਾ ਪੁੱਛੀ ਤਾਂ ਸਿੱਖਾਂ ਨੇ ਨਿਮਰਤਾ ਸਹਿਤ ਬੇਦਾਵਾ ਪਾੜ ਦੇਣ ਦੀ ਬੇਨਤੀ ਕੀਤੀ। ਹੋਰ ਕੋਈ ਮੰਗ ਨਹੀਂ ਮੰਗੀ, ਬਸ ਸਿੱਖੀ ਕੇਸਾਂ ਸੁਆਸਾਂ ਸੰਗ ਨਿਭੇ।

ਇਤਿਹਾਸ ਦੇ ਪੰਨਿਆਂ ਤੇ ਇਸ ਤਰ੍ਹਾਂ ਦੀਆਂ ਹੋਰ ਘਟਨਾਵਾਂ ਦੇ ਵੇਰਵੇ ਭੀ ਨਜ਼ਰੀਂ ਪੈਂਦੇ ਹਨ। ਜਿਥੇ ਸਿੱਖਾਂ ਨਿਮਰਤਾ ਸਹਿਤ ਆਖਿਆ "ਸਤਿਗੁਰੂ ਜੀਓ! ਸਿੱਖੀ ਮਾਰਗ, ਅਤੀ ਬਿਖੜਾ ਹੈ, ਅਸੀਂ ਨਿਮਾਣੇ ਸੰਸਾਰੀ ਜੀਵ ਸਿੱਖੀ ਨਿਭਾਉਣੋ ਅਸਮਰਥ ਹਾਂ। ਪਰ ਇਹ ਕਦੀ ਨਹੀਂ ਕਿਹਾ, ਸਤਿਗੁਰੂ ਜੀ ਤੁਸੀਂ ਗਲਤ ਹੋ। ਜੁਲਾਈ 1936 ਵਿਚ ਪਹਿਲੀ ਵਾਰੀ ਅਜਿਹੀ ਵੰਗਾਰ (ਉਪਰੋਕਤ ਆ ਚੁਕੇ ਅਨੁਸਾਰ) ਸਿੱਖਾਂ ਦੇ ਵਾਹਿਦ ਲੀਡਰਾਂ ਵੱਲੋਂ, ਗੁਰੂ ਗੋਬਿੰਦ ਸਿੰਘ ਜੀ ਨੂੰ ਪਾਈ ਗਈ। ਜਿਸ ਵੰਗਾਰ ਵਿਚ ਸਤਿਗੁਰੂ ਜੀ ਦੇ ਸਰਵਸ਼ਕਤੀਮਾਨ ਹੋਣ ਬਾਰੇ, ਸ਼ਰਧਾ ਦਾ ਅਭਾਵ ਸੀ। ਰੱਬੀ ਨਿਯਮਾਂ ਦੇ ਉਲਟ ਅਰਦਾਸ, ਗੁਰੂ ਕਬੂਲ ਨਹੀਂ ਕਰਦਾ, ਇਹ ਗੁਰਮਤਿ ਦਾ ਪ੍ਰਮਾਣਿਕ ਸਿਧਾਂਤ ਹੈ। ਪਰ ਗਰੀਬ ਨਿਵਾਜ ਸਤਿਗੁਰੂ ਜੀ ਨੇ, ਸਿੱਖ ਆਗੂਆਂ ਦੀ ਇਹ ਅਜੀਬ ਕਿਸਮ ਦੀ ਅਰਦਾਸ ਸੁਣੀ। ਆਪਣੇ ਬਿਰਦ ਦੀ ਲਾਜ ਰੱਖਣ ਹਿੱਤ, ਸਤਿਗੁਰੂ ਜੀ ਨੇ ਆਪਣੇ ਆਪ ਨੂੰ ਇਨ੍ਹਾਂ ਲੀਡਰਾਂ ਦੇ ਸਨਮੁਖ ਰੱਖਿਆ। ਪਰ ਅਫਸੋਸ ਅਸ਼ਰਧਾ ਗ੍ਰਸਤ ਖ਼ੁਦ ਗਰਜ ਆਗੂ, ਸਤਿਗੁਰੂ ਜੀ ਤੋਂ ਆਪਣੀਆਂ ਰਾਜਸੀ ਗ਼ੁਲਾਮੀ ਦੀਆਂ ਬੇੜੀਆਂ, ਨਾ

ਕਟਵਾ ਸਕੇ।

ਗੱਲ ਇਸ ਤਰ੍ਹਾਂ ਹੋਈ ਕਿ ਸਿੱਖਾਂ ਵੱਲੋਂ ਕੀਤੀ ਅਰਦਾਸ ਅਤੇ ਪਾਸ ਕੀਤੇ ਗਏ ਮਤੇ ਦੀਆਂ ਖ਼ਬਰਾਂ ਪੰਜਾਬ/ਭਾਰਤ ਦੇ ਗੋਰੇ ਗਵਰਨਰਾਂ ਰਾਹੀਂ, ਬਰਤਾਨਵੀ ਪਾਰਲੀਮੈਂਟ ਤੱਕ ਪੁਜੀਆਂ ਤਾਂ ਉਥੇ ਡਾਢੀ ਚਿੰਤਾ ਹੋਈ। ਦੀਰਘ ਸੋਚ-ਵਿਚਾਰ ਪਿੱਛੋ ਸਤੰਬਰ 1936 ਵਿਚ, ਇਹ ਫੈਸਲਾ ਕੀਤਾ ਗਿਆ, ਜੇ ਸਿੱਖ ਸੱਚੀ-ਮੁਚੀ ਕਮਿਊਨਲ ਅਵਾਰਡ ਵਿਰੁਧ ਰੋਸ ਵਜੋਂ ਮਰਨ-ਮਾਰਨ ਤੇ ਆ ਜਾਣ ਤੇ ਮਾਰੂ ਦੰਗਿਆਂ ਵਿਚ ਕੇਵਲ ਵੀਹ ਬੰਦੇ ਮਾਰੇ ਜਾਣ ਤਾ ਪੰਜਾਬ ਵਿਚੋਂ ਕਮਿਊਨਲ ਅਵਾਰਡ ਵਾਪਸ ਲੈ ਲਿਆ ਜਾਵੇ। ਨਵਿਓਂ ਸਿਰਿਓਂ ਦੁਬਾਰਾ ਕੇਵਲ ਪੰਜਾਬ ਦੇ ਸਿੱਖਾਂ, ਮੁਸਲਮਾਨਾਂ, ਹਿੰਦੂਆਂ ਦੀ ਰਾਊਂਡ ਟੇਬਲ ਕਾਨਫਰੰਸ ਇਸ ਫਿਰਕਾਦਾਰੀ ਨੂੰ ਨਜਿੱਠਣ ਵਾਸਤੇ, ਬੁਲਾਈ ਜਾਵੇ। ਇਸ ਆਦੇਸ ਨੂੰ ਮੱਦੇ ਨਜ਼ਰ ਰਖਦਿਆਂ, ਅਕਤੂਬਰ 1936 ਨੂੰ ਗਵਰਨਰ ਪੰਜਾਬ ਵੱਲੋਂ, ਸੂਬੇ ਦੇ ਸਾਰੇ ਕਮਿਸ਼ਰਾਂ ਦੇ ਨਾਮ, ਗੁਪਤ ਪੱਤਰ ਜਾਰੀ ਕੀਤੇ ਗਏ।" ਕਿ ਅਗਰ ਸਿੱਖ ਕਮਿਊਨਲ ਅਵਾਰਡ ਦੇ ਵਿਰੁੱਧ ਮਰਨ ਮਾਰਨ ਤੇ ਉਤਰ ਆਉਣ ਤਾਂ ਬਰਤਾਨਵੀ ਸਰਕਾਰ ਵੱਲੋਂ ਹੁਕਮ ਵਾਪਸ ਲੈ ਲਿਆ ਜਾਵੇ। "ਨਵੰਬਰ 1936 ਵਿਚ ਇਹ ਸਾਰੀ ਖ਼ਬਰ ਗੁਪਤ ਤਰੀਕੇ, ਸਿੱਖ ਲੀਡਰਾਂ ਤੱਕ ਪਹੁੰਚਾ ਦਿੱਤੀ ਗਈ। ਪਰ ਅਫਸੋਸ! ਸਿੱਖ ਲੀਡਰ,ਇਸ ਵੇਲੇ ਤੱਕ ਕਮਿਊਨਲ ਅਵਾਰਡ ਵਿਰੁੱਧ ਕੀਤੀ ਗਈ ਅਰਦਾਸ ਭੁੱਲ ਚੁੱਕੇ ਸਨ। ਗੁਰੂ ਵੱਲੋਂ ਮੁਖ ਮੋੜ ਚੁੱਕੇ ਸਨ। ਝਗੜਾ ਸਿਰਫ ਇਹ ਰਹਿ ਗਿਆ ਸੀ, ਕਿ ਪੰਜਾਬ ਕੌਂਸਲ ਲਈ ਮਾਸਟਰ ਤਾਰਾ ਸਿੰਘ ਦੇ ਬੰਦੇ ਬਹੁਤ ਚੁਣੇ ਜਾਣ ਜਾਂ ਸੁੰਦਰ ਸਿੰਘ ਮਜੀਠੀਏ ਦੇ। ਜਦੋਂ ਮਾਸਟਰ ਤਾਰਾ ਸਿੰਘ ਨੂੰ ਕੀਤੀ ਗਈ ਅਰਦਾਸ ਬਾਰੇ ਅਤੇ ਕਸਮਾਂ ਦਾ ਚੇਤਾ ਕਰਾਇਆ ਗਿਆ, ਤਾਂ ਮਾਸਟਰ ਜੀ ਦਾ ਜੁਆਬ ਸੀ "ਇਹ ਕਸਮ ਮੈਂ ਇਕੱਲੇ ਨੇ ਨਹੀਂ ਸੀ ਖਾਧੀ, ਸੁੰਦਰ ਸਿੰਘ ਮਜੀਠੀਆ ਭੀ ਨਾਲ ਹੀ ਸੀ"। ਧੰਨ ਸਿੱਖੀ! ਇਉਂ ਸਿੱਖ ਆਗੂਆਂ ਵੱਲੋਂ, ਗੁਰੂ ਗੋਬਿੰਦ ਸਿੰਘ ਜੀ ਨੂੰ ਪਾਈ ਵੰਗਾਰ ਦਾ, ਨਿਤਾਰਾ ਹੋਇਆ। ਦੰਭੀ ਤੇ ਕਾਇਰ ਸਿੱਖ ਆਗੂ ਦੋ ਜਹਾਨ ਦੇ ਵਾਲੀ ਸਤਿਗੁਰੂ ਕੋਲ, ਝੂਠੀਆਂ ਭਬਕਾਂ ਮਾਰ ਕੇ, ਬਖਸ਼ਸ਼ਾਂ ਕਰਵਾਉਣਾ ਚਾਹੁੰਦੇ ਸਨ"

ਚੜਿ ਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ॥
ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਉਡਾਰੀ॥ (322)

ਕੀ ਅੱਜ ਭੀ ਕੀਤੀਆਂ ਕਰਾਈਆਂ ਜਾ ਰਹੀਆਂ ਅਰਦਾਸਾਂ ਬਾਰੇ ਇਹੀ ਕੌੜਾ ਸੱਚ ਲਾਗੂ ਨਹੀਂ ਹੁੰਦਾ? ਕਿਉਂਕਿ ਸਿੱਖ ਅਰਦਾਸ ਕਰਵਾ ਕੇ ਗਫਲਤ ਦੀ ਨੀਂਦ ਵਿਚ ਘੂਕ ਸੌਂ ਜਾਂਦਾ ਹੈ। ਜਾਂ ਫਿਰ ਸਮਰੱਥ ਗੁਰੂ ਨਾਲ ਕੂੜੀਆਂ ਸ਼ਰਤਾਂ ਲਾਉਂਦਾ ਹੈ। ਅਗਰ

ਸਤਿਗੁਰੂ ਜੀ ਮੇਰਾ ਅਮਕਾ ਕੰਮ ਸੰਵਾਰ ਦੇਣ ਤਾਂ ਵੱਟੇ ਵਿਚ ਅਮਕੀ ਭੇਟ ਦਿਆਂਗਾ। ਜੇਕਰ ਕੰਮ ਨਾ ਕੀਤਾ ਤਾਂ ਤੁਹਾਨੂੰ ਸਮਰਥ ਗੁਰੂ ਹੀ ਨਹੀਂ ਮੰਨਾਗਾ। ਮੈਂ ਤੁਹਾਡੇ ਨਾਲੋਂ ਨਾਤਾ ਤੋੜਕੇ, ਕਿਸੇ ਹੋਰ ਡੇਰੇਦਾਰ ਦਾ ਚਰਨ ਸੇਵਕ ਬਣ ਜਾਵਾਂਗਾ। ਇਹ ਲਿਖਣ ਲਈ ਮੈਂ ਮਜ਼ਬੂਰ ਹਾਂ ਕਿ ਅਰਦਾਸ ਅਤੇ ਗੁਰਬਾਣੀ ਪਾਠ ਦੀ ਮੂਲ ਭਾਵਨਾ ਕਦੇ ਦੀ ਆਲੋਪ ਹੋ ਚੁੱਕੀ ਹੈ। ਆਤਮਾ ਦੇ ਜੀਵਨ ਦਾਤੇ, ਨਾਮ ਅੰਮ੍ਰਿਤ ਬਾਝੋਂ ਸਿੱਖ ਜੀਵਨ ਲੱਗਭਗ ਮੁਰਦਾ ਲਾਸ਼ ਦੀ ਨਿਆਈਂ ਹੋ ਚੁੱਕਿਆ ਹੈ। ਇਤਿਹਾਸ ਵਿਚ ਦਰਜ਼ ਫਖਰਯੋਗ ਸਿੱਖ ਕਿਰਦਾਰ ਬੀਤੇ ਦੀ ਕਹਾਣੀ ਵਾਂਗ ਵਿਸਾਰ ਦਿੱਤਾ ਗਿਆ ਹੈ। ਇਸੇ ਲਈ ਬਹੁਤ ਵੱਡੀ ਗਿਣਤੀ ਸਿੱਖ ਤਬਕਾ, ਕਿਸੇ ਕਰਾਮਾਤ ਦੀ ਉਡੀਕ ਵਿਚ, ਕਿਸੇ ਗ਼ੈਬੀ ਸ਼ਕਤੀ ਦੀ ਆਸ ਵਿਚ, ਸਾਹਸਤ-ਹੀਣ ਹੋਇਆ, ਖਾਰੇ ਸਮੁੰਦਰ ਵਿਚ ਗਰਕ ਹੋਣ ਦੇ ਨੇੜੇ ਹੈ। ਮਨ ਕਰਕੇ ਗੁਰਮਤਿ ਗਿਆਨ ਤੋਂ ਸੱਖਣਾ ਤਨ ਕਰਕੇ ਖੀਣ ਕਮਜ਼ੋਰ ਹੈ। ਨੀਮ-ਹਕੀਮ ਡੇਰੇਦਾਰਾਂ ਤੋਂ ਝੁੱਗਾ ਲੁਟਵਾ ਰਿਹਾ ਹੈ। ਗੁਰਬਾਣੀ ਸਿਧਾਂਤਾਂ ਤੋਂ ਕੋਰੇ, ਮੂੜ੍ਹ, ਬੇਈਮਾਨ ਰਾਜਸੀ ਲੀਡਰਾਂ ਵੱਲੋਂ ਬਰਬਾਦੀ ਦੀ ਹਨੇਰੀ ਖੱਡ ਵਿਚ ਧੱਕਿਆ ਜਾ ਰਿਹਾ ਹੈ। ਸਤਿਗੁਰੂ ਜੀ ਨੇ ਨਾਮ ਅੰਮ੍ਰਿਤ ਗੁਰਬਾਣੀ ਰਾਹੀਂ ਸਿੱਖ ਨੂੰ ਬਖਸਿਆ ਸੀ, ਤਾਂ ਕਿ ਇਸਦਾ ਸਮੁੱਚਾ ਜੀਵਨ ਅੰਮ੍ਰਿਤ-ਮਈ ਬਣ ਜਾਵੇ। ਪਰ ਬਹੁਗਿਣਤੀ ਸਿੱਖਾਂ, ਇਸ ਪਾਵਨ ਗੁਰਬਾਣੀ ਦਾ ਉਪਦੇਸ਼ ਅੰਮ੍ਰਿਤ ਅਤੇ ਅਰਦਾਸ ਦੀ ਅੰਤ੍ਰੀਵ ਮਹੱਤਤਾ ਭੁਲਾ ਕੇ ਮੂੜਤਾ ਦਾ ਹੀ ਸਬੂਤ ਦਿੱਤਾ ਹੈ। ਸਤਿਗੁਰੂ ਜੀ ਦਾ ਇਸ ਪਰਥਾਏ ਬਚਨ ਹੈ :-

ਕਰ ਮਹਿ ਅੰਮ੍ਰਿਤੁ ਆਣਿ ਨਿਸਾਰਿਓ॥ ਖਿਸਰਿ ਗਇਓ ਭੂਮ ਪਰਿ ਡਾਰਿਓ॥ (ਪੰਨਾ-389)

ਪਵਿੱਤਰ ਗੁਰਬਾਣੀ ਵਿਚ ਜ਼ਿੰਦਗੀ ਦੇ ਸਰਵਪੱਖੀ ਪਹਿਲੂਆਂ ਬਾਰੇ ਅਮਿਣਵਾ ਗਿਆਨ ਮੌਜੂਦ ਹੈ। ਪਰ ਸਿੱਖ ਅਗਿਆਨਤਾ ਦੀ ਗੂੜ੍ਹੀ ਨੀਂਦਰ ਵਿਚੋਂ ਜਾਗੇ ਤਾਂ ਹੀ ਕੁੱਝ ਸੁਣਾਈ ਦੇਵੇ। ਸਤਿਗੁਰੂ ਜੀ ਆਪਣਾ ਆਪਾ ਸੰਵਾਰਨ ਦੀ, ਗੁਣਾ ਨਾਲ ਭਰਪੂਰ ਕਰ ਲੈਣ ਦੀ ਸਿੱਖਿਆ ਦੇ ਰਹੇ ਹਨ :-

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥
ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭ ਜਗੁ ਤੇਰਾ ਹੋਇ॥ (ਪੰਨਾ-1382)

ਆਉਣ ਵਾਲੇ ਸਮੇਂ ਬਾਰੇ, ਸਾਡੇ ਮੁਖੀਆਂ ਕਦੇ ਕੋਈ ਸਕੀਮ ਤਿਆਰ ਨਹੀਂ ਕੀਤੀ। ਸਿਆਣੇ ਆਗੂ ਸੈਕੜੇ ਸਾਲਾਂ ਵਾਸਤੇ, ਲੰਮੇ ਪਲਾਨ ਤਿਆਰ ਕਰਦੇ ਹਨ। ਜਦੋਂ ਸਿਰ ਪੈਂਦੀ ਹੈ ਤਾਂ ਕੁੱਝ ਝੁਣਝੁਣੀ ਜਿਹੀ ਆਉਂਦੀ ਹੈ, ਬਾਅਦ ਵਿਚ ਫਿਰ ਉਹੀ ਹਾਲਤ। ਗੁਰਬਾਣੀ ਦਾ ਫੁਰਮਾਣ ਹੈ :-

ਰੇ ਮੂੜੇ ਅਨ ਕਾਹੇ ਕਤਜਾਈ॥
ਸੰਗਿ ਮਨੋਹਰ ਅੰਮ੍ਰਿਤ ਤੈਰੇ ਭੂਲਿ ਭੂਲਿ ਬਿਖੁ ਖਾਈ॥ (1212)

ਮੀਂਹ ਵਰਸਣ ਤੋਂ ਪਹਿਲਾਂ, ਨਦੀਆਂ ਦਰਿਆਵਾਂ ਵਿਚ ਬੇਸ਼ੁਮਾਰ ਪਾਣੀ ਵਗ ਪੈਣ ਤੋਂ ਪਹਿਲਾਂ, ਸਿਆਣਾ ਮਨੁੱਖ ਖੇਤ ਦੁਆਲੇ ਮਜ਼ਬੂਤ ਵੱਟਾ ਚੜਾਉਂਦਾ ਹੈ। ਸਮਝਦਾਰ ਪਰਿਵਾਰ ਘਰ ਦੀ ਮੁਰੰਮਤ ਸੰਭਾਲ ਕਰਦਾ ਹੈ। ਜੇ ਲੋੜ ਪੈ ਜਾਵੇ ਤਾਂ ਬੇੜੀ ਆਦਿਕ ਦਾ ਪ੍ਰਬੰਧ ਭੀ ਪਹਿਲਾਂ ਹੀ ਕਰਦਾ ਹੈ। ਜਦੋਂ ਪਾਣੀ ਸਿਰੋਂ ਲੰਘ ਜਾਵੇ, ਤਦੋਂ ਕੁਝ ਨਹੀਂ ਬਣਨਾ। ਇਥੇ ਭੀ ਖਿਆਲ ਰਹੇ, ਖ਼ਤਰਾ ਵੇਖਕੇ, ਪਹਿਲਾਂ ਪੂਰੀ ਤਿਆਰੀ ਕਰਨੀ ਹੈ, ਕਿਤੇ ਮੰਤਰ ਪਾਠ, ਜਾਪ, ਅਰਦਾਸ ਕਰਕੇ ਲਾ-ਪ੍ਰਵਾਹ ਹੋ ਕੇ ਨਾ ਬੈਠ ਜਾਣਾ।

ਖੇਤਿ ਮਿਆਲਾ ਉਚੀਆ ਘਰੁ ਉਚਾ ਨਿਰਣਾਉ॥
ਮਹਲ ਭਗਤੀ ਘਰਿ ਸਰੈ ਸਜਣ ਪਾਹੁਣਿਆਉ॥ (ਪੰਨਾ-517)
ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥ (ਪੰਨਾ-794)

ਸਤਿਗੁਰੂ ਮਿਹਰ ਦੇ ਘਰ ਆ ਕੇ ਸਾਰਿਆਂ ਨੂੰ ਅਕਾਲੀ ਬਾਣੀ ਦੇ (ਗੁਰਬਾਣੀ) ਹੁਕਮ ਨੂੰ ਸਮਝ ਕੇ ਇਸ ਅਨੁਸਾਰ ਆਪਣਾ ਜੀਵਨ ਢਾਲ ਲੈਣ ਦੀ ਸਮਰਥਾ ਦੇਵੇ। ਨਾਲ ਹੀ ਅਰਦਾਸ ਕਰਨ ਦੀ ਵਿਧੀ ਸਮਝਾਏ। ਦੁਨੀਆਂ ਸਿਆਣਪ ਨਾਲ, ਮਿਹਨਤ ਨਾਲ, ਜਥੇਬੰਦ ਹੋ ਕੇ, ਦੂਰ-ਅੰਦੇਸ਼ ਮੁਖੀਆਂ ਦੀ ਰਹਿਨੁਮਾਈ ਵਿਚ, ਬਹੁਤ ਅੱਗੇ ਨਿਕਲਦੀ ਜਾ ਰਹੀ ਹੈ। ਸਿੱਖ ਪੰਥ, ਖ਼ੁਦਗਰਜ ਰਾਜਸੀ ਨੇਤਾਵਾਂ ਦੇ ਕਾਰਨ, ਰਾਜ ਦੇ ਸਨਮਾਨ ਤੋਂ ਵਾਝਾ ਹੈ। ਪਾਖੰਡੀ ਧਰਮ ਦੇ ਚੋਲੇ ਵਾਲਿਆਂ ਕਾਰਨ ਧਰਮ ਵੱਲੋਂ ਖਾਲੀ ਹੈ, ਸਿੱਖ ਕੌਮ। ਮਾਲਾ ਫੇਰੋ ਮੰਤਰ ਪੜ੍ਹੋ, ਪਾਠ-ਜਾਪ ਕਰੋ, ਅਰਦਾਸਾਂ ਕਰਵਾਓ, ਸਾਰੇ ਕਾਰਜ ਆਪਣੇ-ਆਪ ਰਾਸ ਆ ਜਾਣਗੇ।" ਇਹੀ ਪ੍ਰਚਾਰਿਆ ਜਾ ਰਿਹਾ ਹੈ। ਸਮੇਂ ਸਿਰ ਚੌ-ਕੰਨੇ ਹੋਣ ਦੀ ਲੋੜ ਹੈ। ਵਰਨਾ ਬਹੁਤ ਪਛੜ ਚੁੱਕੇ ਹੋਵਾਂਗੇ। ਸਤਿਗੁਰੂ ਜੀ ਦੇ ਚਰਨਾ ਵਿਚ ਜੋਦੜੀ ਹੈ, ਸਿੱਖ ਕੌਮ ਸਨਮਾਨ ਵਾਲੀ, ਗਿਆਨ ਵਾਲੀ, ਧਿਆਲ ਵਾਲੀ, ਸੰਪੂਰਣ ਗੁਰਮੁਖਤਾਈ ਵਾਲੀ, ਜ਼ਿੰਦਗੀ ਬਤੀਤ ਕਰ ਸਕੇ। ਆਪਣੀ ਹੋਣੀ ਗਿਆਨ ਅਤੇ ਮਿਹਨਤ ਨਾਲ ਸੰਵਾਰ ਸਕੇ।

ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ॥
ਕੋ ਉਪਦੇਸੈ ਕੋ ਦ੍ਰਿੜੈ ਤਿਸ ਕਾ ਹੋਇਆ ਉਧਾਰੁ॥ (ਪੰਨਾ-300)
ਦੇਖੌ ਭਾਈ ਗ੍ਯਾਨ ਕੀ ਆਈ ਆਂਧੀ॥
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥ (331)

ਕਾਸ਼! ਸਿੱਖ ਸਮਾਜ ਗੁਰਬਾਣੀ ਨੂੰ ਸਮਝ ਕੇ ਜੀਵਨ ਵਿਚ ਢਾਲ ਲਵੇ। ਅੰਤਰ ਆਤਮੇ ਗਿਆਨ ਦੀ ਹਨੇਰੀ ਵਗ ਪਵੇ। ਫਿਰ ਵਹਿਮਾਂ-ਭਰਮਾਂ ਤੇ ਵਿਖਾਵੇ ਵਾਲੇ ਕਰਮਕਾਂਡਾਂ ਦਾ ਸਫਾਇਆ ਹੋ ਜਾਵੇ।



# ਤੇ ਸੰਤ ਭਲੇ ਗੁਰਸਿਖ ਹੈ ...।

ਸੰਸਾਰ ਵਿਚ ਧਾਰਮਕ ਸ਼ਖ਼ਸੀਅਤਾਂ, ਸਾਧੂ ਸੰਤਾਂ ਦਾ, ਆਮ ਲੋਕਾਂ ਦੇ ਮਨਾਂ ਤੇ ਬੜਾ ਪਰਭਾਵ ਬਣਿਆ ਹੋਇਆ ਹੁੰਦਾ ਹੈ। ਆਮ ਜਗਿਆਸੂ ਦੁਨਿਆਵੀ ਧੰਦਿਆਂ ਵਿਚ ਉਲਝਿਆ ਹੋਣ ਕਰਕੇ, ਪ੍ਰਵਾਰਿਕ ਸਮਾਜਕ ਜ਼ਿੰਮੇਵਾਰੀਆਂ ਨਿਭਾਉਣ ਕਰਕੇ, ਅਪਣੇ ਆਪ ਨੂੰ ਫਸਿਆ ਜਿਹਾ ਮਹਿਸੂਸ ਕਰਦਾ ਹੈ। ਧਰਮ ਗ੍ਰੰਥਾਂ ਦਾ ਡੂੰਘਾ ਮੁਤਾਲਿਆ ਕਰਨਾ, ਵਿਦਵਾਨਾਂ ਦੇ ਵਿਚਾਰ ਸੁਣਨੇ, ਜਾਂ ਚੰਗਾ ਸਾਹਿਤ ਪੜ੍ਹਨਾ ਭੀ ਆਮ ਵਿਅਕਤੀ ਲਈ ਸੰਭਵ ਨਹੀਂ ਹੈ। ਭਾਰਤ ਦਾ ਰਾਜਸੀ ਤੰਤਰ ਏਨਾਂ ਨਿੱਘਰ ਚੁੱਕਿਆ ਹੈ, ਉੱਪਰਲੇ ਗਲਿਆਰਿਆਂ ਤੋਂ ਲੈ ਕੇ, ਹੇਠਲੇ ਮਾਮੂਲੀ ਮੁਲਾਜ਼ਮ ਤੱਕ (ਵਿਰਲੇ ਨੂੰ ਛਡ ਕੇ) ਹਰ ਕੋਈ ਭ੍ਰਿਸਟਾਚਾਰ ਦੀ ਗੰਗਾ ਵਿਚ ਡੁਬਕੀਆਂ ਲਾ ਰਿਹਾ ਹੈ। ਹੁਣ ਤਾਂ ਇਨਸਾਫ ਦਾ ਮੰਦਰ ਭਾਰਤੀ ਅਦਾਲਤਾਂ ਭੀ ਇਸ "ਹਮਾਮ" ਵਿਚ, "ਜੀਵਨ ਸਫਲਾ" ਕਰਦੀਆਂ ਪਰਤੱਖ ਦਿਸ ਰਹੀਆਂ ਹਨ। ਰਾਜਸੀ ਲੁਟੇਰਿਆਂ ਵੱਲੋਂ, ਸਰਕਾਰੀ ਮੁਲਾਜਮਾਂ/ਅਫਸਰਾਂ ਵੱਲੋਂ, ਵਕੀਲਾਂ ਅਦਾਲਤਾਂ ਵੱਲੋਂ, ਪੁਲੀਸ ਅਤੇ ਡਾਕਟਰਾਂ ਵੱਲੋਂ, ਦਿਨ ਦਿਹਾੜੇ ਦੋਹੀਂ ਹੱਥੀਂ ਸਮਾਜ ਨੂੰ ਲੁੱਟਿਆ ਜਾ ਰਿਹਾ ਹੈ। ਬੇਈਮਾਨੀਆਂ ਕਰਨ ਵਾਲੇ ਲੁਟੇਰੇ ਭੀ "ਸ਼ਾਂਤੀ" ਦੀ ਭਾਲ ਵਿਚ ਹਨ, ਲੁੱਟ ਦਾ ਸ਼ਿਕਾਰ ਹੋਏ ਆਮ ਲੋਕੀਂ ਭੀ ਪ੍ਰੇਸ਼ਾਨ ਹਨ। ਦੋਵੇਂ ਧਿਰਾਂ ਫੌਰੀ ਸਾਂਤੀ ਦੀ ਇੱਛਾ ਨਾਲ, ਧਾਰਮਕ ਚੋਲਿਆਂ ਵਾਲੇ ਲੋਕਾਂ ਦੇ ਚਰਨਾਂ ਤੇ, ਜਾ ਸਿਰ ਟਿਕਾਉਂਦੀਆਂ ਹਨ। ਅੱਗੇ ਲੰਮਾਂ ਚੋਲਾ, ਗੱਲ ਵਿਚ ਮਾਲਾ, ਇੱਕ ਵੱਖਰੇ ਅੰਦਾਜ਼ ਨਾਲ ਬੰਨੀ ਦਸਤਾਰ, ਬੈਠਣ ਲਈ ਵਿਸ਼ੇਸ਼ ਕਿਸਮ ਦੇ ਆਸਣ ਚੌਕੀਆਂ, ਖਾਸ ਗੁਪਤ ਏ. ਸੀ. ਲੱਗੇ "ਭਗਤੀ ਅਸਥਾਨ" ਵਿਚ, ਅਜਗਰੀ ਕੁੰਡਲ ਮਾਰੀ ਬੈਠੇ "ਸਈਆਦ", ਅਜਿਹੇ ਸ਼ਿਕਾਰ ਦੀ ਬੇਸਬਰੀ ਨਾਲ ਉਡੀਕ ਕਰਦਿਆਂ "ਮੰਤਰ ਜਾਪ" ਕਰ ਰਹੇ ਹੁੰਦੇ ਹਨ।

ਮਨ ਬਿਰਤੀ ਕਰਕੇ ਕੋਈ ਇਨਸਾਨ ਧਾਰਮਕ ਹੋਵੇ ਤਾਂ ਉਸਨੂੰ ਢੰਡੋਰਾ ਪਿੱਟਣ ਦੀ ਲੋੜ ਨਹੀਂ ਹੁੰਦੀ। ਅਜਿਹਾ ਨੇਕ ਪੁਰਸ਼, ਅਪਣੇ ਨਿੱਤ ਦੇ ਕਿਰਦਾਰ, ਤੇ ਵਰਤੋਂ ਵਿਹਾਰ ਰਾਹੀ, ਧਰਮੀ ਹੋਣ ਦਾ ਸਬੂਤ ਦਿੰਦਾ ਰਹਿੰਦਾ ਹੈ। ਇਹ ਭਲਾ ਪੁਰਖ ਸੰਪਰਕ

ਵਿਚ ਆਏ ਹਰ ਮਨੁੱਖ ਨੂੰ, ਵਿਕਾਰ ਤਿਆਗ ਕੇ, ਗੁਣਾਂ ਨਾਲ ਭਰਪੂਰ ਜੀਵਨ ਜਿਊਣ ਦੀ ਸਿੱਖਿਆ ਦੇਵੇਗਾ। ਸਮਾਜ ਦੇ ਹਰ ਪ੍ਰਾਣੀ ਮਾਤਰ ਦੀ ਸੇਵਾ ਕਰਕੇ, ਦੀਨਾਂ ਨਿਮਾਣਿਆਂ, ਦੁਖਿਆਰਿਆਂ ਦੀ ਸੇਵਾ ਕਰਨਾ, ਧਰਮ ਦਾ ਵਿਸ਼ੇਸ਼ ਅੰਗ ਹੋਣਾ ਦ੍ਰਿੜ ਕਰਵਾਏਗਾ। ਪਰ ਅੱਜ ਦਾ "ਮੱਠਾਧੀਸ" (ਅਖੌਤੀ ਸਾਧ ਸੰਤ) ਘਰੇਲੂ ਹਾਲਾਤ ਕਾਰਨ, ਜਾਂ ਮਨ ਬੁੱਧੀ ਦੀ ਕਮਜ਼ੋਰੀ ਕਾਰਨ, ਸਕੂਲ ਵਿਚ ਦਾਖਲ ਨਾ ਹੋ ਸਕਿਆ। ਤੇ ਸ਼ਾਇਦ ਕਾਲਜ ਦੇ ਕਿਸੇ ਬਾਹਰਲੇ ਗੇਟ ਅੱਗੋਂ ਭੀ ਨਾਂ ਲੰਘਿਆ ਹੋਵੇ। ਫਿਰ ਕਿੱਤਾ ਕੋਈ ਸਿੱਖਿਆ ਨਹੀਂ, ਪੇਟ ਪੂਰਤੀ ਕਿਵੇਂ ਕੀਤੀ ਜਾਵੇ? ਪ੍ਰਵਾਰ ਦੇ ਮੈਂਬਰ ਨਿਖੱਟੂ ਵਿਅਕਤੀ ਨੂੰ ਕਿਤਨੀ ਕੁ ਦੇਰ ਤੱਕ ਸੰਭਾਲ ਸਕਦੇ ਹਨ? ਅਣਪੜ੍ਹ, ਬੇਰੁਜ਼ਗਾਰ, ਜਮੀਨ ਜਾਇਦਾਤ ਤੋਂ ਖਾਲੀ ਲੜਕੇ ਨੂੰ, ਅਪਣੀ ਬੇਟੀ ਕੋਈ ਕਿਵੇਂ ਦੇ ਸਕਦਾ ਹੈ? ਸੋ ਅਜਿਹੇ ਬਹੁਤੇ "ਸੰਤ ਸਾਧ" ਅਕਸਰ ਛੜੇ ਹੀ ਰਹਿ ਜਾਂਦੇ ਹਨ। ਵਿਆਹ ਦੀ ਉਮਰ ਵਿਹਾ ਚੁੱਕਣ ਤੋਂ ਬਾਦ "ਬਾਲ ਬ੍ਰਹਮਚਾਰੀ" ਹੋਣ ਦਾ ਢੋਲ ਵਜਾ ਦਿੰਦੇ ਹਨ। ਇਸ ਮਰਜ਼ ਦੇ ਅਨੇਕਾਂ ਮਰੀਜ ਡੇਰਿਆਂ, ਟਕਸਾਲਾਂ, ਨਿਹੰਗ ਛੌਣਿਆਂ, ਅਤੇ ਹੋਰ ਧਰਮ ਸਥਾਨਾਂ ਤੇ ਥੋਕ ਵਿਚ ਪ੍ਰਾਪਤ ਹੋ ਸਕਦੇ ਹਨ। ਆਮ ਪ੍ਰਾਣੀ ਕੋਲ ਧਰਮ ਦੀ ਸੂਝ ਨਹੀ ਹੁੰਦੀ, ਜਾਣੇ ਅਣਜਾਣੇ ਵਿਚ, ਬਹੁਤ ਸਾਰੇ ਨਜਾਇਜ਼ ਕੰਮ ਕੀਤੇ, ਮਨ ਤੇ ਬੜਾ ਵਜਨ ਆ ਪਿਆ। ਜਿੰਦਗੀ ਵਿਚ ਜੋ ਚਾਹਿਆ ਸੀ, ਉਹ ਪ੍ਰਾਪਤ ਨਾ ਹੋਇਆ, ਕਈ ਅਣਕਿਆਸੀਆਂ ਦੁਖਦਾਈ ਘਟਨਾਵਾਂ ਨੇ ਆਣ ਦਬੋਚਿਆ। ਫਿਰ ਧਰਮੀ ਹੋਣ ਦਾ ਸਰਟੀਫਿਕੇਟ ਪ੍ਰਾਪਤ ਕਰਨ ਲਈ, ਇਹ ਪ੍ਰੇਸ਼ਾਨ ਵਿਅਕਤੀ, ਸੰਤਾਂ ਸਾਧਾਂ ਦੇ ਚਰਨਾਂ ਵਿਚ ਹਾਜਰ ਹੋ ਕੇ, ਬਿਨਾਂ ਦੇਰੀ ਤੋਂ ਸਾਂਤੀ/ਨਾਮ ਦੀ ਜਾਚਨਾ ਕਰਦੇ ਹਨ। ਬਦਲੇ ਵਿਚ ਸਮਰੱਥਾ ਮੁਤਾਬਕ, ਚੰਗੀ ਚੋਖੀ ਮਾਇਆ, ਭੇਟ ਪੂਜਾ ਅਰਪਣ ਕਰਦੇ ਹਨ। ਇਸ ਤਰ੍ਹਾਂ ਧਰਮ ਦੇ ਨਾਮ ਤੇ, ਧਾਰਮਕ ਪਹਿਰਾਵੇ ਵਿਚ, ਧਰਮ ਅਸਥਾਨਾਂ ਅੰਦਰ, ਧਰਮ ਗ੍ਰੰਥਾਂ ਦੀ, ਅਪਣੀ ਗਰਜ ਲਈ, ਤੇ ਜਗਿਆਸੂਆਂ ਨੂੰ ਲੁੱਟਣ ਲਈ ਸ਼ਰੇਆਮ ਵਰਤੋਂ ਦਾ ਬੱਜਰ ਪਾਪ ਕਰਦੇ ਹਨ। ਹੈ ਕੋਈ ਅਜਿਹਾ ਸਿਰਲੱਥ ਸੂਰਮਾ ਜੋ ਇਸ ਅਧਰਮੀ ਵਰਤਾਰੇ ਨੂੰ ਠੱਲਣ ਲਈ, ਜੈ ਕਾਰਾ ਗਜਾ ਕੇ ਮੈਦਾਨ ਵਿਚ ਨਿੱਤਰ ਸਕੇ? ਅਫਸੋਸ, ਕਿ ਅਜਿਹਾ ਨਾ ਹੋਣ ਦਾ ਮੁੱਖ ਕਾਰਨ ਹੈ, ਪਾਵਨ ਗੁਰਬਾਣੀ ਵੱਲੋਂ ਅਗਿਆਨਤਾ। ਪੁਸਤਕਾਂ ਨਾ ਪੜ੍ਹਨ ਦੀ ਤਬਾਹਕੁਨ ਬਿਰਤੀ। ਇਸੇ ਲਈ ਬਹੁ ਗਿਣਤੀ ਸਿੱਖ ਅਖਵਾਉਣ ਵਾਲੇ, ਕਬਰਾਂ, ਮੱਠਾਂ, ਮੜ੍ਹੀਆਂ, ਮੂਰਤੀਆਂ, ਧਾਗੇ ਤਵੀਤਾਂ ਜਾਦੂ ਮੰਤਰਾਂ, ਝਾੜ ਫੂਕਾਂ, ਹਥੌਲਿਆਂ ਭੂਤਾਂ ਪ੍ਰੇਤਾਂ ਵਰਗੇ ਅਣਗਿਣਤ ਭਰਮਾਂ ਵਿਚ ਡੁੱਬੇ ਲੋਕਾਂ ਦੀਆਂ, ਭੀੜਾਂ ਦਰ ਭੀੜਾਂ ਹਰ ਥਾਂ ਵੇਖੀਆਂ ਜਾ ਸਕਦੀਆਂ ਹਨ। ਲੁਟੇਰੇ ਨਵੇਂ ਰੂਪਾਂ ਤੇ ਨਵੇਂ ਢੰਗ ਤਰੀਕਿਆਂ ਨਾਲ ਲੈਸ ਹੋ ਕੇ, ਭੋਲੇ

ਭਾਲੇ ਲੋਕਾਂ ਨੂੰ ਲੁੱਟਣ ਵਾਸਤੇ ਆਮ ਅੱਡੇ ਬਣਾਈ ਬੈਠੇ ਦਿਸ ਰਹੇ ਹਨ।

ਜਦੋਂ ਇੱਕ ਵਾਰੀ ਮਨੁਖ ਜਿੰਦਗੀ ਦੇ ਰਾਹ ਤੋਂ ਭਟਕ ਜਾਵੇ, ਸਮੇਂ ਸਿਰ ਉਸ ਨੂੰ ਅਸਲੀ ਰਾਹ ਤੇ ਲਿਆਉਣ ਵਾਲਾ, ਬਾਬਾ ਨਾਨਕ ਜੀ ਵੱਲੋਂ ਵਰੋਸਾਇਆ, ਪਰਉਪਕਾਰੀ ਗੁਰਸਿਖ ਭੀ ਨਾ ਮਿਲੇ, ਫਿਰ ਉਸਦਾ ਵਾਪਸ ਪਰਤਣਾ ਨਾਮੁਮਕਿਨ ਜਿਹਾ ਹੋ ਜਾਂਦਾ ਹੈ। ਸਗੋਂ ਇਸ ਦੇ ਉਲਟ, ਉਹ ਕੁਰਾਹੇ ਪਿਆ ਜੀਵ, ਅਪਣੇ ਉਸੇ ਕਿਤੇ ਵਿਚ, ਸਿਰੇ ਦੀ ਮੁਹਾਰਤ ਹਾਸਲ ਕਰਨ ਲਈ ਜਤਨਸੀਲ ਰਹਿੰਦਾ ਹੈ। ਉੱਪਰੋਂ ਘੋਰ ਨਿਰਾਸਤਾ ਦੀ ਗੱਲ ਇਹ ਕਿ ਸਿੱਖ ਪੰਥ ਦੀਆਂ ਸ਼੍ਰੋਮਣੀ ਅਖਵਾਉਣ ਵਾਲੀਆਂ ਜਥੇਬੰਦੀਆਂ, ਅਤੇ ਜਥੇਦਾਰ, ਘੂਕ ਗਫਲਤ ਦੀ ਹਨੇਰ ਕੋਠੀ ਵਿਚ ਵੜ, ਘੁਰਾੜੇ ਮਾਰ ਰਹੇ ਹਨ। ਜਦੋਂ ਚਾਰੇ ਪਾਸੇ ਕੋਈ ਖਤਰਾ ਜਾਂ ਰੋਕ ਟੋਕ ਨਾ ਹੋਵੇ, ਭੋਲੀਆਂ ਸੰਗਤਾਂ "ਸੁਖ ਸ਼ਾਂਤੀ" ਦੀ ਖ਼ੀਦ ਕਰਨ ਲਈ, ਇੱਕ ਦੂਜੇ ਤੋਂ ਅੱਗੇ ਨਿਕਲ ਜਾਣ ਲਈ ਕਮਰਕਸੀ ਫਿਰਨ, ਤਦੋਂ "ਫਸੀ ਨੂੰ ਫਟਕਣ ਕੀ "? ਡੇਰਿਆਂ ਵਿਚ ਬੈਠੇ ਬਹੁਗਿਣਤੀ ਲੋਕਾਂ ਨੇ ਅਪਣੇ ਪਹਿਰਾਵੇ ਆਮ ਸਿੱਖਾਂ ਨਾਲੋਂ ਅਲੱਗ ਕਿਸਮ ਦੇ ਧਾਰਨ ਕਰ ਲਏ ਹਨ। ਅਪਣੇ ਡੇਰਿਆਂ ਦੀ ਮਰਿਆਦਾ, ਆਪੋ ਅਪਣੀ ਮਨਮਰਜ਼ੀ ਦੀ ਹੈ। ਇਹਨਾਂ ਥਾਂਵਾਂ ਤੇ ਗੁਰਬਾਣੀ ਦੇ ਅਰਥ ਅਪਣੀ ਨਿਜੀ ਸ਼ੋਭਾ ਵਾਲੇ "ਘਸੀਟ ਕੇ" ਕੀਤੇ ਜਾਂਦੇ ਹਨ। ਗੁਰਬਾਣੀ ਰਚਣਹਾਰੇ ਮਹਾਂਪੁਰਖਾਂ, ਦਸ ਗੁਰੂ ਸਹਿਬਾਨ, ਜਾਂ ਮਹਾਨ ਸੂਰਮੇ ਸਿੱਖਾਂ ਦਾ ਇਤਿਹਾਸ, ਇਹਨਾਂ ਥਾਵਾਂ ਤੇ ਨਹੀਂ ਸੁਣਾਇਆ ਜਾਂਦਾ, ਅਪਣੇ ਤੋਂ ਪਹਿਲਾਂ ਹੋ ਗੁਜਰੇ "ਸੰਤ ਜੀ " ਦੇ "ਪਰਉਪਕਾਰ" ਹੀ ਸੰਗਤਾਂ ਨੂੰ ਸਰਵਣ ਕਰਵਾਏ ਜਾਂਦੇ ਹਨ। ਗੁਰਬਾਣੀ ਵਿਚੋਂ ਕੁਝ ਚੋਣਵੀਆਂ ਤੁਕਾਂ ਲੈ ਕੇ, ਚੇਲਿਆਂ ਵੱਲੋਂ ਸੰਤ ਜੀ ਦੀ ਸ਼ੋਭਾ ਕਰਵਾਈ ਜਾਂਦੀ ਹੈ। "ਦੇਖੋ ਜੀ! ਗੁਰੂ ਅਰਜਨ ਸਾਹਿਬ ਜੀ ਨੇ ਸੁਖਮਨੀ ਸਾਹਿਬ ਵਿਚ ਸਾਧ ਸੰਤ ਦੀ ਬਹੁਤ ਉਸਤਤ ਕੀਤੀ ਹੈ। ਹੋਰ ਬਹੁਤ ਥਾਈਂ ਗੁਰਬਾਣੀ ਵਿਚ "ਸੰਤ" ਦੀ ਵਡਿਆਈ ਵੇਖੀ ਜਾ ਸਕਦੀ ਹੈ। ਉਹ ਬਾਣੀ ਇਹਨਾਂ ਪੁਰਖਾਂ ਵਾਸਤੇ ਹੀ ਤਾਂ ਉਚਾਰੀ ਗਈ ਹੈ"। "ਚਾਰ ਪਦਾਰਥ ਜੇ ਕੋ ਮਾਗੈ।।"ਸਾਧ" ਜਨਾ ਕੀ ਸੇਵਾ ਲਾਗੈ।।" (ਸੁਖਮਨੀ)

ਚਰਨ ਸਾਧ ਕੇ ਧੋਇ ਧੋਇ ਪੀਉ।। ਅਰਪ ਸਾਧ ਕਉ ਅਪਨਾ ਜੀਉ।।

ਸਾਧ ਕੀ ਧੂਰਿ ਕਰਹੁ ਇਸਨਾਨ।। ਸਾਧ ਊਪਰਿ ਜਾਈਐ ਕੁਰਬਾਨ।। (ਸੁਖਮਨੀ)

ਉੱਪਰ ਵਰਣਿਤ ਪੰਕਤੀਆਂ ਅਤੇ ਇਹਨਾਂ ਭਾਵਾਂ ਨਾਲ ਮਿਲਦੀਆਂ ਬਹੁਤ ਸਾਰੀਆਂ ਤੁਕਾਂ (ਸ਼ਬਦ) ਗੁਰਬਾਣੀ ਵਿਚੋਂ, ਵੱਡੀ ਗਿਣਤੀ ਵਿਚ ਮਿਲ ਜਾਂਦੀਆਂ ਹਨ। ਹੁਣ ਵਿਚਾਰਨ ਵਾਲੀ ਗੱਲ ਇਹ ਹੈ ਕਿ ਸਤਿਕਾਰਯੋਗ ਸਤਿਗੁਰੂ ਜੀ, ਅਪਣੇ ਸੇਵਕਾਂ ਨੂੰ ਸਤਿਗੁਰੂ ਜਾ ਵਾਹਿਗੁਰੂ ਦਾ ਪੱਲਾ ਫੜਨ ਦੀ ਥਾਵੇਂ, ਇਹਨਾਂ ਅਖੌਤੀ ਸੰਤਾਂ ਦੇ ਪਿੱਛੇ ਲਾ

ਗਏ ਹਨ? ਸਿੱਖਾਂ ਸੇਵਕਾਂ ਦਾ ਪਾਰ ਨਿਸਤਾਰਾ ਕਰਨ ਲਈ, ਉਹਨਾਂ ਕੋਲ ਯੋਗਤਾ ਨਹੀਂ ਸੀ? ਸਤਿਗੁਰੂ ਜੀ ਸਿਖਾਂ ਨੂੰ ਇੱਕੋ ਸੂਤਰ (ਇੱਕ ਵਿਚਾਰਧਾਰਾ) ਵਿਚ ਪਰੋਣਾ ਚਹੁੰਦੇ ਸਨ, ਜਾਂ ਹਜਾਰਾਂ ਡੇਰੇਦਾਰਾਂ ਦੇ ਪੈਰੀਂ ਪਾਉਣਾ ਚਾਹੁੰਦੇ ਸਨ? ਇਸ ਗੱਲ ਦਾ ਇਹਨਾਂ ਸਾਧਾਂ ਕੋਲ ਕੀ ਸਬੂਤ ਹੈ, ਕਿ "ਸਾਧ ਸੰਤ " ਸ਼ਬਦ ਅੱਜ ਵਾਲੇ ਲਾਣੇ ਲਈ ਹੀ ਉਚਾਰਨ ਕੀਤਾ ਹੋਇਆ ਹੈ। ਕੀ ਇਹਨਾਂ ਵਿਅਕਤੀਆਂ ਦੀ ਗੁਰਬਾਣੀ ਵਿਚ ਨਾਮ ਲਿਖਕੇ ਵਡਿਆਈ ਕੀਤੀ ਗਈ ਹੈ? ਜਦੋਂ ਇਹਨਾਂ ਦਾ ਨਾਮ ਗੁਰੂ ਗ੍ਰੰਥ ਸਾਹਿਬ ਵਿਚ, ਢੂੰਡਿਆਂ ਨਹੀਂ ਮਿਲਦਾ, ਜਦੋਂ ਬਾਣੀ ਦੀ ਰਚਨਾ ਕੀਤੀ ਗਈ ਹੈ, ਤਦੋਂ ਇਹਨਾਂ ਦਾ ਨਾਮੋ ਨਿਸ਼ਾਨ ਕਿਤੇ ਨਹੀ ਸੀ। ਫਿਰ ਮਨੁਖਤਾ ਜਾਂ ਪੰਥ ਦੇ ਵਡੇਰੇ ਹਿੱਤਾਂ ਵਾਲਾ, ਇਹਨਾਂ ਜਿਕਰਯੋਗ ਕਾਰਜ ਕੋਈ ਨਹੀਂ ਕੀਤਾ ਤਾਂ "ਅਪਣੇ ਮੂੰਹ ਆਪੇ ਮੀਆਂ ਮਿੱਠੂ" ਬਣਨ ਤੋਂ ਸਿਵਾਏ ਹੋਰ ਕੁਝ ਨਜਰ ਨਹੀਂ ਆਉਂਦਾ। "ਸੰਤ" ਸ਼ਬਦ ਗੁਰਬਾਣੀ ਵਿਚ ਲਗਪਗ ਚਾਰ ਅਰਥਾਂ ਵਿਚ ਆਇਆ ਹੈ। ਪਹਿਲਾ ਅਕਾਲ ਪੁਰਖ ਵਾਸਤੇ, ਦੂਜਾ ਸਤਿਗੁਰੂ ਲਈ, ਤੀਜਾ ਬਾਣੀ ਰਚੈਤਾ ਭਗਤਾਂ ਮਹਾਪੁਰਖਾਂ ਲਈ, ਚੌਥਾ ਆਇਆ ਹੈ, ਸਾਧ ਸੰਗਤ ਜਾਂ ਸਿੱਖਾਂ ਸੇਵਕਾਂ ਲਈ। ਆਉ ਹੁਣ ਇੱਕ ਇੱਕ ਨੁਕਤੇ ਦੀ ਵਿਚਾਰ ਕਰੀਏ – ਨੰ: 1:

"ਹਮਰੋ ਭਰਤਾ ਬਡੋ ਬਿਬੇਕੀ, ਆਪੇ ਸੰਤ ਕਹਾਵੈ।
ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ।। (476)

ਇਸ ਸ਼ਬਦ ਵਿਚ ਪਵਿੱਤਰ ਉਪਦੇਸ ਹੈ ਕਿ ਸਾਡਾ ਮਾਲਕ (ਪਤੀ ਭਰਤਾ) ਬਹੁਤ ਸਮਝ ਵਾਲਾ ਹੈ, ਉਹ ਆਪੇ ਹੀ ਵੱਡਾ "ਸੰਤ" ਕਹਿਆ ਜਾਣ ਯੋਗ ਹੈ। ਜਦੋਂ ਤੱਕ ਉਹ ਵਾਹਿਗੁਰੂ ਸੰਤ ਸਾਡੇ ਮੱਥੇ (ਹਿਰਦੇ) ਵਿਚ ਮੌਜੂਦ ਹੈ ਹੋਰ ਕੋਈ ਸਾਡੇ ਨੇੜੇ ਨਹੀਂ ਢੁੱਕ ਸਕਦਾ।

ਤਨੁ 'ਸੰਤਨ' ਕਾ ਧਨੁ 'ਸੰਤਨ' ਕਾ ਮਨੁ 'ਸੰਤਨ' ਕਾ ਕੀਆ।।
'ਸੰਤ' ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ।। (610)

ਇਹ ਸਰੀਰ ਪ੍ਰਮਾਤਮਾ ਦੀ ਬਖਸ਼ਿਸ਼ ਹੈ, ਸਰੀਰ ਦੀਆਂ ਲੋੜਾਂ ਵਾਸਤੇ ਸਾਰੇ ਪਦਾਰਥ ਭੀ ਰੱਬ ਦੀ ਦੇਣ ਹਨ। ਇਹ ਮਨ ਭੀ ਉਸੇ ਸੰਤ (ਵਾਹਿਗੁਰੂ) ਨੇ ਬਣਾਇਆ ਹੈ। ਉਸੇ ਸੰਤ ਰਬ ਦੀ ਕਿਰਪਾ ਨਾਲ ਉਸਦਾ "ਨਾਮ" ਧਿਆਇਆ ਤਾਂ ਸਭ ਸੁੱਖ ਸ਼ਾਂਤੀ ਪ੍ਰਾਪਤ ਹੋਈ। ਤਨ ਮਨ ਧਨ, ਰੱਬੀ ਪਿਆਰਿਆਂ ਦੀ ਸੇਵਾ ਵਿਚ ਹਾਜ਼ਰ ਹੈ।

2. (ਸਤਿਗੁਰੂ ਲਈ) ਗਿਆਨ ਅੰਜਨੁ ਗੁਰ ਦੀਆ ਅਗਿਆਨ ਅੰਧੇਰ ਬਿਨਾਸੁ।।
ਹਰਿ ਕਿਰਪਾ ਤੇ 'ਸੰਤ' ਭੇਟਿਆ ਨਾਨਕ ਮਨਿ ਪਰਗਾਸੁ।। (ਸੁਖਮਨੀ 293)

ਇਸ ਪਾਵਨ ਪੰਕਤੀ ਵਿਚ ਫੁਰਮਾਨ ਹੈ ਕਿ ਗਿਆਨ ਰੂਪੀ ਸੁਰਮਾ, ਗੁਰੂ ਨੇ

ਬਖਸ ਦਿੱਤਾ, ਅਗਿਆਨਤਾ ਦਾ ਹਨੇਰਾ ਮਿਟ ਗਿਆ। ਪਰਮੇਸਰ ਦੀ ਕਿਰਪਾ ਨਾਲ ਸੰਤ ਤੇ ਗੁਰੂ ਮਿਲ ਗਿਆ, ਤੇ ਅੰਦਰ ਗਿਆਨ ਦੇ ਚਾਨਣ ਨਾਲ ਭਰਪੂਰ ਹੋ ਗਿਆ।

ਇੱਕੋ ਪੰਕਤੀ ਵਿਚ ਸੰਤ ਅਤੇ ਸਤਿਗੁਰੂ ਇਕੱਠਾ ਵਰਤਿਆ ਗਿਆ ਹੈ।

ਚਰਨ ਭਏ ਸੰਤ ਬੋਹਿਥਾ ਤੇਰੇ ਸਾਗਰ ਜੇਤ।।
ਮਾਰਗ ਪਾਏ ਉਦਿਆਨ ਮਹਿ ਗੁਰ ਦਸੇ ਭੇਤ।। (910)

ਇਸ ਬਚਨ ਰਾਹੀਂ ਸਤਿਗੁਰੂ ਸਮਝਾ ਰਹੇ ਹਨ ਕਿ (ਸੰਤ) ਗੁਰੂ ਦੇ ਚਰਨ (ਨਾਮ) ਮੇਰੇ ਲਈ ਬੇੜੀ ਦੀ ਨਿਆਈ ਹਨ, ਜਿਸ ਰਾਹੀਂ ਸੰਸਾਰ ਸਮੁੰਦਰ ਤਰੀਦਾ ਹੈ। ਜੰਗਲ ਵਿਚ ਭਟਕ ਰਹੇ ਨੂੰ ਸਤਿਗੁਰੂ ਨੇ ਰਾਹ ਦੱਸ ਦਿੱਤਾ, ਮਾਨੋ ਜਿੰਦਗੀ ਦਾ ਭੇਤ ਮੈਨੂੰ ਸਮਝਾ ਦਿੱਤਾ।

ਕਰਿ ਕਿਰਪਾ 'ਸੰਤ' ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ।।
'ਸੰਤੀ' ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦ ਕਮਾਇਆ।। (205)

ਮੈਨੂੰ ਕਿਰਪਾ ਕਰਕੇ ਸੰਤ ਅਤੇ ਗੁਰੂ ਮਿਲ ਗਿਆ, ਉਸ ਨੇ ਮੈਨੂੰ ਮਾਨਸਿਕ ਟਿਕਾਉ ਦਿੱਤਾ। ਸੰਤ ਅਤੇ ਗੁਰੂ ਨੇ ਮੈਨੂੰ ਨਾਮ ਮੰਤਰ ਬਖਸ ਦਿੱਤਾ, ਮੈ ਨਿਰਭਉ ਹੋ ਗਿਆ, ਗੁਰੂ ਦੇ ਸ਼ਬਦ ਮੁਤਾਬਕ ਜੀਵਨ ਚਲਣ ਬਣਾ ਲਿਆ।।

ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰ ਕੈ ਹਥੁ।। ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ।। (958) ਸਤਿਗੁਰੂ ਜੀ ਨੇ ਵਾਹਿਗੁਰੂ (ਸੰਤ) ਨੂੰ ਮਿਲਵਾ ਦਿੱਤਾ। ਵਡਾ ਸਾਹਿਬ ਅਕਾਲ ਪੁਰਖ ਗੁਰੂ ਨੇ ਮਿਲਾ ਦਿੱਤਾ, ਜੋ ਸਾਰਿਆਂ ਨੂੰ ਤਾਰਨ ਜੋਗ ਹੈ।

3 (ਬਾਣੀ ਰਚੈਤਾ ਭਗਤਾਂ ਬਾਰੇ)

ਭਲੋ ਕਬੀਰ ਦਾਸ ਦਾਸਨ ਕੋ, ਉਤਮ ਸੈਨ ਜਨ ਨਾਈ।।
ਊਚ ਤੇ ਊਚ ਨਾਮ ਦੇਉ ਸਮਦਰਸੀ, ਰਵਿਦਾਸ ਠਾਕੁਰ ਬਣ ਆਈ।।
ਜੀਉ ਪਿੰਡੁ ਤਨ ਧਨ 'ਸਾਧਨ' ਕਾ, ਇਹੁ ਮਨ 'ਸੰਤ' ਰੇਨਾਈ।।
ਸੰਤ ਪ੍ਰਤਾਪਿ ਭਰਮ ਸਭ ਨਾਸੇ ਨਾਨਕ ਮਿਲੇ ਗੁੋਸਾਈ।। (1207)

ਮਨਮੋਹਕ ਬਚਨਾਂ ਰਾਹੀਂ ਸਤਿਗੁਰੂ ਜੀ ਕਿਰਪਾ ਕਰ ਰਹੇ ਹਨ ਕਿ ਕਬੀਰ ਬਹੁਤ ਨੇਕ ਹੈ, ਬੇਅੰਤ ਉੱਚੇ ਜੀਵਨ ਦੇ ਬਾਵਜੂਦ, ਸਭਨਾਂ ਦਾ ਸੇਵਕ ਬਣ ਕੇ ਬਿਚਰਦਾ ਹੈ। ਜਾਤ ਦਾ ਨਾਈ, ਸੈਨ ਭਗਤ ਬਹੁਤ ਉਚੇ ਜੀਵਨ ਵਾਲਾ ਹੈ, ਪਰ ਬੜਾ ਨਿਰਮਾਣ ਹੈ। ਉੱਚਿਆਂ ਤੋਂ ਭੀ ਉਚਾ ਨਾਮਦੇਵ ਹੈ, ਸਾਰਿਆਂ ਨੂੰ ਇੱਕੋ ਨਜ਼ਰ ਵੇਖਦਾ ਹੈ। ਰਵਿਦਾਸ ਬਹੁਤ ਨੇਕ ਹੈ, ਉੱਤਮ ਗੁਣਾਂ ਕਰਕੇ ਪ੍ਰਮੇਸ਼ਰ ਦਾ ਪਿਆਰਾ ਹੈ। ਮੇਰਾ ਜੀਵਨ, ਸਰੀਰ,

ਧਨ, ਸਭ ਕੁਝ ਇਹਨਾਂ ਭਲੇ ਸੰਤਾਂ ਤੋਂ ਕੁਰਬਾਨ ਹੈ, ਮੇਰਾ ਮਨ ਇਹਨਾਂ ਸੰਤਾਂ ਦੇ ਚਰਨਾਂ ਦੀ ਧੂੜੀ ਹੈ। ਇਹਨਾਂ ਮਹਾਂਪੁਰਖਾਂ (ਸੰਤਾਂ) ਦੇ ਉੱਤਮ ਗਿਆਨ ਸਦਕਾ ਮਨੁਖਤਾ ਭਰਮਾਂ ਵਿਚੋਂ ਨਿਕਲ ਰਹੀ ਹੈ। ਸੁਚੱਜੀ ਜੀਵਨ ਜਾਚ ਸਦਕਾ ਪ੍ਰਭੂ ਨੂੰ ਪ੍ਰਾਪਤ ਕਰ ਲਈਦਾ ਹੈ, ਉਸ ਵਿਚ ਲੀਨ ਹੋ ਜਾਈਦਾ ਹੈ।

ਗੁਰੂ ਰਾਮਦਾਸ ਜੀ ਲਈ ਸੰਤ ਸ਼ਬਦ:-

ਜਿਹ ਪਿਖਤ ਅਤਿ ਹੋਇ ਰਹਸ ਮਨਿ,
ਸੋਈ ਸੰਤ ਸਹਾਰੁ ਗੁਰੂ ਰਾਮਦਾਸੁ।। (1406)

ਜਿਨ੍ਹਾਂ ਦੇ ਦਰਸਨ ਕੀਤਿਆ (ਗੁਰਬਾਣੀ ਉਪਦੇਸ਼ ਰਾਹੀਂ) ਮਨ ਟਿਕ ਜਾਂਦਾ ਹੈ, ਉਹੀ ਹੈ ਸੰਤਾਂ ਦਾ ਸਹਾਰਾ ਵੱਡਾ ਸੰਤ, ਸਤਿਗੁਰੂ ਰਾਮ ਦਾਸ ਜੀ।

ਨੰ: 4 (ਸਾਧ ਸੰਗਤ ਤੇ ਸਿੱਖਾਂ ਲਈ)

ਅੰਤਰ ਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ।।
ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ 'ਸੰਤਨ' ਕੀ ਧੂਰੈ।। (13)

ਹੇ ਅੰਤਰਜਾਮੀ ਵਾਹਿਗੁਰੂ ਮੇਰੇ ਮਨ ਦੀ ਸ਼ਰਧਾ ਸਤਿਕਾਰ, ਸੰਪੂਰਣ ਅਪਣੇ ਚਰਣਾਂ ਨਾਲ ਜੋੜੀ ਰਖਣੀ।

ਮੈ ਨਿਮਾਣਾ ਸੇਵਕ ਇਹੀ ਦਾਤ ਮੰਗਦਾ ਹਾਂ, ਮੈਨੂੰ ਸਾਧ ਸੰਗਤ ਦੇ ਚਰਨਾਂ ਦੀ ਧੂੜੀ (ਨਿਮਰਤਾ ਭਾਵ) ਬਣਾਈ ਰੱਖੀਂ।

ਜਿਨੀ "ਗੁਰ ਕੇ ਬਚਨਿ" ਆਰਾਧਿਆ ਤਿਨ ਵਿਸਰਿ ਗਏ ਸਭਿ ਦੁਖਾ।।
ਤੇ 'ਸੰਤ' ਭਲੇ 'ਗੁਰਸਿਖ' ਹੈ ਜਿਨ ਨਾਹੀ ਚਿੰਤ ਪਰਾਈ ਚੁਖਾ।। (588)

ਜਿਨ੍ਹਾਂ ਭਲੇ ਜੀਵਾਂ ਨੇ ਸਤਿਗੁਰੂ ਦੇ ਉਪਦੇਸ਼ ਦੁਆਰਾ, ਪ੍ਰਭੂ ਨੂੰ ਸਿਮਰਿਆ (ਜੀਵਨ ਬਤੀਤ ਕੀਤਾ) ਉਹਨਾਂ ਦੇ ਸਾਰੇ ਦੁਖ ਖਤਮ ਹੋ ਗਏ। ਉਹ 'ਸੰਤ' ਤੇ 'ਸਿੱਖ' (ਭਾਵ ਸਿੱਖ ਹੀ ਸੰਤ ਹੈ) ਨੇਕ ਜੀਵਨ ਵਾਲੇ ਬਣ ਜਾਂਦੇ ਹਨ, ਸਤਿਗੁਰੂ ਜੀ ਦੇ ਉਪਦੇਸ਼ ਨਾਲ, ਰੱਤੀ ਮਾਸਾ ਭੀ ਚਿੰਤਾ ਆਦਿਕ ਨਹੀਂ ਰਹਿੰਦੀ।

'ਸਤਿਗੁਰ ਸੰਤੁ' ਮਿਲੈ ਸਾਂਤਿ ਪਾਈਐ ਕਿਲਬਿਖ ਕਾਟੇ ਸਭਿ ਦੂਰਿ।।
ਅਠਸਠਿ ਤੀਰਥ ਮਜਨੁ ਕੀਆ 'ਸਤ ਸੰਗਤਿ' ਪਗ ਨਾਏ ਧੂਰਿ।।(1198)

ਸਤਿਗੁਰੂ ਸੰਤ ਮਿਲੇ ਤੋਂ, ਮਾਨਸਿਕ ਸ਼ਾਂਤੀ ਪ੍ਰਾਪਤ ਹੁੰਦੀ ਹੈ, ਸਾਰੇ ਦੁੱਖ ਕਲੇਸ਼ ਕੱਟੇ ਜਾਂਦੇ ਹਨ। ਮਾਨੋ ਅਠਾਹਠ ਤੀਰਥਾਂ ਦਾ ਇਸਨਾਨ ਹੋ ਗਿਆ, ਜਦੋਂ ਸੇਵਾ ਕਰਦਿਆਂ ਸੰਗਤਾਂ ਦੀ ਚਰਨ ਧੂੜੀ ਸਰੀਰ ਉੱਪਰ ਪੈ ਗਈ।

ਨੰ: 5 (ਸਾਂਝਾ ਉਪਦੇਸ਼)
ਧੰਨੁ ਧੰਨੁ ਭਾਗ ਤਿਨਾ 'ਭਗਤ' ਜਨਾ,
ਜੋ ਹਰਿ ਨਾਮਾ ਹਰਿ ਮੁਖਿ ਕਹਤਿਆ।।
ਧੰਨੁ ਧੰਨੁ ਭਾਗ ਤਿਨਾਂ 'ਸੰਤ' ਜਨਾ, ਜੋ ਹਰਿ ਜਸੁ ਸ੍ਰਵਣੀ ਸੁਣਤਿਆ।।
ਧੰਨੁ ਧੰਨੁ ਭਾਗ ਤਿਨਾਂ 'ਗੁਰਮੁਖਾਂ', ਜੋ ਗੁਰਸਿਖ ਲੈ ਮਨ ਜਿਣਤਿਆ।।
ਸਭ ਦੂੰ ਵਡੇ ਭਾਗ "ਗੁਰਸਿਖਾਂ" ਕੇ, ਜੋ ਗੁਰ ਚਰਣੀ ਸਿਖ ਪੜਤਿਆ।।(649)

ਇਸ ਪਾਵਨ ਸ਼ਬਦ ਵਿਚ ਸਤਿਗੁਰੂ, ਸੰਤ, ਸਾਧ, ਗੁਰਮੁਖ, ਭਗਤ, ਆਦਿਕ ਸਾਰਿਆਂ ਦਾ ਸਤਿਕਾਰ ਕਰਦੇ ਹਨ, ਪਰ ਤਾਂ, ਜੇ ਕਰ ਇਹ ਸਾਰੇ ਗੁਰੂ ਦੀ ਸਿੱਖਿਆ, ਮਨ ਬਚਨ ਤੇ ਕਰਮ ਕਰਕੇ ਪਰਵਾਣ ਕਰ ਲੈਣ। ਲੇਕਿਨ ਸਾਰਿਆਂ ਤੋਂ ਵੱਡੇ ਭਾਗ ਗੁਰਸਿਖਾਂ ਦੇ ਹਨ, ਜਿਨ੍ਹਾਂ ਨੇ ਆਪਾ ਭਾਵ ਗਵਾ ਕੇ, ਗੁਰੂ ਦੀ ਸ਼ਰਣ ਵਿਚ (ਗੁਰੂ ਆਗਿਆ ਵਿਚ) ਟੁਰਣਾ ਪਰਵਾਣ ਕਰ ਲਿਆ ਹੈ।

ਸਤਿਗੁਰੂ ਜੀ ਦੇ ਵਰੋਸਾਏ, ਗੁਰਬਾਣੀ ਦੇ ਵਿਆਖਿਆਕਾਰ, ਭਾਈ ਗੁਰਦਾਸ ਜੀ, ਬਹੁਤ ਸੁੰਦਰ ਬਚਨਾਂ ਰਾਹੀਂ ਫੁਰਮਾਨ ਕਰਦੇ ਹਨ-

ਪੰਚ ਬਾਰ ਗੰਗ ਜਾਏ, ਬਾਰ ਪੰਚ ਪ੍ਰਾਗ ਨਾਏ, ਤੈਸਾ ਪੁੰਨ ਏਕ ਗੁਰਸਿਖ ਕੋ ਨਵਾਏ ਕਾ।।
ਸਿਖ ਕੋ ਪਿਲਾਏ ਪਾਨੀ, ਭਾਉ ਕਰਿ ਕੁਲਖੇਤ, ਅਸਮੇਧ ਜਗ ਫਲ ਸਿਖ ਕੋ ਜਿਵਾਏ ਕਾ।।
ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ ਤੈਸਾ ਪੁੰਨ ਸਿਖ ਕਉ ਇੱਕ ਸਬਦ ਸਿਖਾਏ ਕਾ।।
ਜੈਸੇ ਬੀਸ ਬਾਰ, ਦਰਸ਼ਨ ਕੀਆ ਸਾਧੂ ਕਾਹੂ, ਤੈਸਾ ਪੁੰਨ ਸਿਖ ਕਉ, ਚਾਪ ਪਗ ਸੁਆਏ ਕਾ।।(ਭਾਗ : 673)

ਭਾਈ ਗੁਰਦਾਸ ਜੀ ਸਮਝਾ ਰਹੇ ਹਨ, ਕਈ ਵਾਰੀ ਗੰਗਾ, ਕਈ ਵਾਰੀ ਪਰਾਗ ਇਸ਼ਨਾਨ ਤੋਂ ਗੁਰਸਿੱਖ ਨੂੰ ਨਵ੍ਹਾਂ ਦੇਣਾ ਬਹੁਤ ਉੱਤਮ ਹੈ। ਕੁਰੂਕਸ਼ੇਤਰ ਵਿਖੇ ਅਸ਼ਵ ਮੇਵ ਯੱਗ ਦਾ ਫਲ ਅਤੇ ਇਸ਼ਨਾਨ ਨਾਲੋਂ, ਗੁਰਸਿੱਖ ਨੂੰ ਜਲ ਛਕਾਉਣਾ ਤੇ ਪ੍ਰਸ਼ਾਦਾ ਛਕਾ ਦੇਣਾ, ਕਿਤੇ ਵਧ ਫਲਦਾਇਕ ਹੈ। ਜੇਕਰ ਸੱਤ ਮਹਿਲ ਸੋਨੇ ਨਾਲ ਮੜ੍ਹਕੇ ਦਾਨ ਕਰ ਦਿੱਤੇ ਜਾਣ, ਇਹਨਾਂ ਤੋਂ ਵਧ ਫਲ ਸਿੱਖ ਨੂੰ ਗੁਰਮਤ ਦੀ ਸੋਝੀ ਦੇਣ ਵਿਚ ਹੈ। ਜਿਵੇਂ ਅਨੇਕ ਵਾਰੀ, ਸਾਧਾਂ ਸੰਤਾਂ ਦੇ ਦਰਸ਼ਨ ਤੇ ਸੇਵਾ ਕੀਤੀ ਉੱਤਮ ਮੰਨੀ ਜਾਂਦੀ ਹੈ, ਇਸ ਤੋਂ ਭੀ ਜਿਆਦਾ ਪੁੰਨ ਫਲ, ਸਿੱਖ ਦੀ ਸੇਵਾ ਕਰਨੀ, ਮੁੱਠੀ ਚਾਪੀ ਤੇ ਸੇਵਾ ਕਰਨੀ ਆਰਾਮ ਕਰਨ ਲਈ ਮੰਜਾ ਬਿਸਤਰਾ ਦੇਣਾ ਬਹੁਤ ਚੰਗਾ ਹੈ। ਸੋ ਇਸ ਕਬਿੱਤ ਰਾਹੀਂ ਭਾਈ ਗੁਰਦਾਸ ਜੀ ਨੇ, ਗੁਰਸਿੱਖ ਨੂੰ ਅਤਿਅੰਤ ਉਚਾ ਮਾਣ ਦਿੱਤਾ ਹੈ, ਸਾਧਾਂ ਸੰਤਾਂ ਨੂੰ ਬਹੁਤ ਮਾਮੂਲੀ ਦਰਜਾ ਦਿੱਤਾ ਹੈ।

ਹੁਣ ਜਰਾ ਕੁ ਇਤਿਹਾਸ ਵੱਲ ਪੜਚੋਲਵੀਂ ਨਜ਼ਰ ਮਾਰ ਲਈਏ। ਸਤਿਗੁਰੂ ਸੱਚੇ

ਪਾਤਿਸ਼ਾਹ ਜੀ ਨੇ, ਸਿੱਖ ਪੰਥ ਜਾਂ ਖਾਲਸਾ ਪੰਥ ਬਣਾਇਆ ਹੈ, ਸਾਧ ਪੰਥ ਜਾਂ ਸੰਤ ਪੰਥ ਕਿਧਰੇ ਨਹੀਂ ਲਿਖਿਆ ਮਿਲੇਗਾ। ਸਤਿਗੁਰੂ ਨਾਨਕ ਸਾਹਿਬ ਜੀ ਤੋਂ ਵੇਖੀਏ ਤਾਂ ਸਭ ਤੋਂ ਪਹਿਲੇ ਸਤਿਗੁਰੂ ਜੀ ਦੇ, ਅਨਿੰਨ ਸਾਥੀ ਸਿੱਖ "ਭਾਈ" ਮਰਦਾਨਾ ਜੀ ਸਨ। ਉਹਨਾਂ ਪੰਜਾਹ ਸਾਲ ਤੋਂ ਵੱਧ ਸਮਾਂ, ਸਤਿਗੁਰੂ ਨਾਨਕ ਨਿਰੰਕਾਰੀ ਜੀ ਦੀ ਪਾਵਨ ਬਾਣੀ ਗਾਉਂਦਿਆਂ, ਵਿਚਾਰ ਚਰਚਾ ਕਰਦਿਆਂ, ਸੁਣਦਿਆਂ ਬਤੀਤ ਕੀਤਾ। ਵੇਖੋ, ਨਾ ਸੰਤ ਬਣੇ ਨਾ ਬ੍ਰਹਮ ਗਿਆਨੀ ਤੇ ਨਾ ਸ਼੍ਰੀ 108 ਜਾਂ 1008 ਸੰਤ ਬਣੇ। ਕੇਵਲ "ਭਾਈ।। ਭਾਈ ਮਰਦਾਨਾ ਜੀ!!! ਗੁਰੂ ਜੀ ਦੇ ਸਾਹਿਬਜ਼ਾਦਿਆਂ ਨੂੰ ਸਤਿਕਾਰ ਨਾਲ 'ਬਾਬਾ' ਆਦਿ ਹੀ ਕਿਹਾ ਜਾਂਦਾ ਹੈ। ਸ੍ਰੀ ਚੰਦ ਜੀ ਨੇ ਭਾਵੇਂ ਆਪਣਾ ਵੱਖਰਾ ਫਿਰਕਾ ਖੜਾ ਕਰ ਲਿਆ ਸੀ ਪਰ ਉਹ ਭੀ ਸਾਰੀ ਉਮਰ 'ਬਾਬਾ' ਹੀ ਅਖਵਾਏ, 'ਸੰਤ' ਜਾਂ 'ਬ੍ਰਹਮ' ਗਿਆਨੀ ਨਹੀਂ। ਭਾਈ ਗੁਰਦਾਸ ਜੀ ਜੋ ਗੁਰੂਬਾਣੀ ਦੇ ਸ਼੍ਰੋਮਣੀ ਵਿਆਖਿਆਕਾਰ ਸਨ, ਉਹਨਾਂ ਕਦੀ 'ਸੰਤ' ਆਦਿ ਬੇਲੋੜੇ ਸ਼ਬਦਾਂ ਦੀ ਵਰਤੋਂ ਨਹੀਂ ਕੀਤੀ। ਬੁੱਢਾ ਜੀ ਕੇਵਲ 'ਬਾਬਾ' ਅਖਵਾਏ 'ਸੰਤ' ਨਹੀਂ। ਭਾਈ ਬਿਧੀ ਚੰਦ, ਭਾਈ ਲਾਲੋ, ਭਾਈ ਭਿਖਾਰੀ, ਭਾਈ ਮਤੀਦਾਸ, ਭਾਈ ਸਤੀਦਾਸ, ਭਾਈ ਮਨੀ ਸਿੰਘ .........। ਇਹ ਗਿਣਤੀ ਅਨੰਤ ਲੰਮੀ ਹੈ। ਜਦੋਂ ਦਸਮ ਪਾਤਸ਼ਾਹ ਨੇ ਖਾਲਸਾ ਸਾਜਣ ਦਾ ਕਾਰਜ ਕੀਤਾ, ਤਾਂ ਪੰਜੇ ਆਪਾ ਵਾਰਨ ਵਾਲੇ, ਭਾਈ ਤੇ ਪਿਆਰੇ, ਭਾਵ "ਪਿਆਰੇ ਭਾਈ" ਅਖਵਾਏ। ਸਰਬ ਲੋਹ ਗ੍ਰੰਥ ਵਿਚ ਅੰਕਿਤ ਹੈ- ਖਾਲਸਾ ਮੇਰੋ ਰੂਪ ਹੈ ਖਾਸ।। ਖਾਲਸੇ ਮਹਿ ਹਉਂ ਕਰਉ ਨਿਵਾਸ।। ਖਾਲਸਾ ਮੇਰੋ ਮੁਖ ਹੈ ਅੰਗਾ।। ਖਾਲਸੇ ਕੇ ਹਉਂਸਦਸਦ ਸੰਗਾ। ....... ਤਾਤ ਪਰਜ ਇਹ ਪਈ ਇਹ ਕਿਧਰੇ ਲਿਖਿਆ ਨਹੀਂ ਮਿਲੇਗਾ ਪਈ "ਸਾਧ ਸੰਤ" ਮੇਰੋ ਰੂਪ ਹੈ ਖਾਸ.........। ਦਸਮ ਪਾਤਿਸ਼ਾਹ ਹਜ਼ੂਰ ਨੇ ਸਰੀਰ ਸੰਕੋਚਣ ਵਕਤ ਫਿਰ ਇਹੀ ਹੁਕਮ ਕੀਤਾ ; "ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ"। ਕਿਤੇ ਨਹੀਂ ਲਿਖਿਆ ਦੀਦਾਰ "ਸੰਤ" ਦਾ। ਬੰਦਾ ਸਿੰਘ, 'ਸੰਤ' ਜਾਂ ਗੁਰੂ ਬਣ ਚੁੱਕੇ ਇਨਸਾਨ ਨੂੰ ਦਸਮ ਪਾਤਿਸ਼ਾਹ ਨੇ, ਸਿੱਖ ਬਣਾਇਆ "ਬਹਾਦਰ" ਬਣਾਇਆ। ਜੰਗੀ ਜਰਨੈਲ ਬਣਾਇਆ, ਸੰਤ ਪੁਣਾ ਸਾਰਾ ਧੋ ਕੇ ਬਾਹਰ ਕੱਢ ਮਾਰਿਆ। ਮਿਸਲਾਂ ਵਕਤ "ਸਿੰਘਾ ਸਿੰਘਣੀਆਂ ਨੇ ਧਰਮ ਹੇਤ ਸੀਸ ਦਿਤੇ, ਬੰਦ ਬੰਦ ਕਟਵਾਏ, ਖੋਪਰੀਆਂ ਉਤਰਵਾਈਆਂ, ਚਰਖੀਆਂ ਤੇ ਚੜੇ, ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਈ"। ਇੱਕ ਭੀ ਸਾਧ ਸੰਤ ਕਿਧਰੇ ਚਿਰਾਗ ਲੈ ਕੇ ਢੂੰਡਿਆ ਨਹੀਂ ਲੱਭਦਾ ਸਾਰੇ ਮਿਸਲਾਂ ਦੇ ਔਖੇ ਦੌਰ ਵਿਚ। ਅਰਦਾਸ ਦੇ ਇੱਕ ਅਗਲੇ ਬੰਦ ਵਿਚ ਇਹ ਬਚਨ ਅੰਕਿਤ ਹਨ- "ਪ੍ਰਥਮੇ ਸਰਬੱਤ "ਖਾਲਸਾ" ਜੀ ਕੀ ਅਰਦਾਸ ਹੈ ਜੀ.........."। ਅੱਗੇ ਹੋਰ ਪੜੋ- "ਸਿੱਖਾਂ ਨੂੰ ਸਿੱਖੀ

ਦਾਨ, ਕੇਸ ਦਾਨ......"। ਸੌ ਹੱਥ ਰੱਸਾ ਸਿਰੇ ਤੇ ਗੰਢ ਕਿ 'ਸਾਧਾਂ ਸੰਤਾਂ ਦਾ' ਅਰਦਾਸ ਵਿਚ ਕਿਧਰੇ ਜਿਕਰ ਨਹੀਂ ਮਿਲਦਾ। ਕਿਉਂਕਿ ਇਹ 'ਸੰਤ' ਰੂਪ ਪਦਾਰਥ ਭਿਆਨਕ ਦੌਰ ਵਿਚ ਪੈਦਾ ਹੋਣ ਦੀ ਜੁਅੱਰਤ ਹੀ ਨਹੀਂ ਕਰ ਸਕਿਆ। ਮਾਨੋ ਇਸ ਤਰ੍ਹਾਂ ਭਾਣਾ ਵਾਪਰ ਗਿਆ ਕਿ "ਖਾਣ ਪੀਣ ਨੂੰ ਬਾਂਦਰੀ ਡੰਡੇ ਖਾਣ ਨੂੰ ਰਿੱਛ"। ਜਾਂ ਇਉਂ ਕਹਿ ਲਈਏ ਕਿ "ਖਾਣ ਪੀਣ ਨੂੰ ਸਾਧ ਲਾਣਾ, ਤੇ ਲੜਨ ਮਰਨ ਲਈ ਸਿੱਖ"।

ਸਤਿਗੁਰੂ ਜੀ ਨੇ ਸਿੱਖਾਂ ਨੂੰ ਹੀ ਦੂਹਰਾ ਅਹੁਦਾ ਬਖਸ਼ਿਆ ਹੈ,"ਸੰਤ ਅਤੇ ਸਿਪਾਹੀ"। ਅਗਰ ਸਿੱਖ, ਦੋ ਅਹੁਦਿਆਂ ਕਾਰਨ ਪਹਿਲੋਂ ਹੀ ਉੱਚੇ ਰੁਤਬੇ ਤੇ ਬਿਰਾਜਮਾਨ ਹੈ, ਤਾਂ ਇਕਹਿਰੇ ਪਦ ਵਾਲੇ ਵਿਅਕਤੀ ਅੱਗੇ ਕਿਉਂ ਝੁਕੇ? ਛੋਟੇ ਅਫਸਰ ਵੱਡਿਆਂ ਅਫਸਰਾਂ ਨੂੰ ਸਲੂਟ ਮਾਰਦੇ ਹਨ ਵੱਡੇ ਛੋਟਿਆਂ ਨੂੰ ਨਹੀਂ। ਇਸ ਨਿਰਣੇ ਮੁਤਾਬਕ ਸਾਧ ਸੰਤ ਨਾਲੋਂ ਸਿੱਖ ਦਾ ਦਰਜਾ ਉੱਤਮ ਹੈ, ਉਹ ਕਿਉਂ ਸਾਧਾਂ ਅੱਗੇ ਝੁਕੇ, ਸਲਾਮਾਂ ਕਰੇ? ਆਮ ਸਿੱਖ ਜੀਵਨ ਦਾਤ ਬਖਸਣ ਵਾਲੀ, ਪਵਿੱਤਰ ਗੁਰਬਾਣੀ ਨੂੰ ਵਿਸਾਰ ਚੁੱਕਿਆ ਹੈ। ਜਿਵੇਂ ਕੀਮਤ ਅਦਾ ਕਰਕੇ ਬਜ਼ਾਰ ਵਿਚੋਂ ਸਾਰੀਆਂ ਲੋੜੀਂਦੀਆਂ ਵਸਤਾਂ ਮਿਲ ਜਾਂਦੀਆਂ ਹਨ, ਤਿਵੇਂ ਹੀ ਕੁਝ ਭੇਟਾਂ ਪੂਜਾ ਅਰਪਣ ਕਰਕੇ "ਧਰਮ" ਖ੍ਰੀਦਣ ਦੀ ਬਿਰਤੀ ਪੈਦਾ ਹੋ ਗਈ ਹੈ। ਧਰਮ ਖ੍ਰੀਦਿਆ ਨਹੀਂ ਜਾ ਸਕਦਾ, ਇਹ ਤਾਂ ਜੀਵਨ ਭਰ ਕਮਾਇਆ ਜਾਂਦਾ ਹੈ। ਸਵੱਛ ਪਵਿੱਤਰ ਵਿਕਾਰਾਂ ਤੋਂ ਰਹਿਤ ਜਿੰਦਗੀ ਜਿਉਣੀ ਹੁੰਦੀ ਹੈ। ਪਿਛਲੇ ਲੰਮੇ ਅਰਸੇ ਤੋਂ ਪੁਜਾਰੀ ਲੋਕ, ਇਹੀ ਪ੍ਰਚਾਰਦੇ ਆ ਰਹੇ ਹਨ, "ਜੇ ਤੁਹਾਡੇ ਤੋਂ ਕੋਈ ਪਾਪ ਗੁਨਾਹ ਹੋ ਗਿਆ ਹੈ, ਤਾਂ ਕੁਝ ਚੋਣਵੇਂ ਮੰਤਰਾਂ ਦਾ ਜਾਪ ਕਰਕੇ, ਤੇ ਕੁਝ ਪੁਜਾਰੀ (ਸਾਧ ਸੰਤ ਕੋਈ ਭੀ ਹੋਵੇ) ਅੱਗੇ ਭੇਟਾ ਅਰਪਣ ਕਰਨ ਤੋਂ, ਤੁਹਾਡੇ ਗੁਨਾਹ ਬਖਸ਼ੇ ਜਾ ਸਕਦੇ ਹਨ"। ਜਿੰਨੀ ਦੇਰ ਤੱਕ ਦਾਨ ਰਾਹੀਂ, ਪਾਪ ਮੁਆਫ ਕੀਤੇ ਜਾ ਸਕਣ ਦਾ ਸੰਕਲਪ, ਸਮਾਜ ਵਿਚ ਰਹੇਗਾ, ਉਦੋਂ ਤੱਕ ਲਗਾਤਾਰ ਪਾਪ ਜਰੂਰ ਹੁੰਦੇ ਰਹਿਣਗੇ। ਆਮ ਤੌਰ ਤੇ ਵੇਖਣ ਵਿਚ ਆਇਆ ਹੈ ਕਿ ਸਾਧਾਂ ਦੇ ਚੇਲੇ ਚੇਲੀਆਂ, ਬਹੁਤ ਕਰਕੇ ਅਮੀਰ ਪ੍ਰਵਾਰਾਂ ਵਿਚੋਂ ਹੁੰਦੇ ਨੇ। ਅਮੀਰੀ ਕਿਵੇਂ ਆਈ? ਬੇਬਹਾ ਪੈਸਾ ਕਿਵੇਂ ਕਮਾਇਆ ਕਿਤਨੇ ਮਾਸੂਮਾਂ ਦਾ ਖ਼ੂਨ ਨਚੋੜਿਆਂ, ਕੋਈ ਸਾਧ ਨਹੀਂ ਪੁੱਛੇਗਾ। ਉਸੇ ਪਾਪ ਦੀ ਖੱਟੀ ਵਿਚੋਂ ਭੇਟਾ ਲੈ ਕੇ "ਕਾਰੋਬਾਰ" ਵਧਣ ਦੀਆਂ ਅਰਦਾਸਾਂ, ਅਸੀਸਾਂ ਦਿੱਤੀਆਂ ਜਾਂਦੀਆਂ ਹਨ। ਉਸੇ ਦੋ ਨੰਬਰ ਦੀ ਕਮਾਈ ਵਿਚੋਂ ਭੇਟਾਂ ਚੜਾਵਾ ਪ੍ਰਾਪਤ ਕਰਕੇ ਸੰਤ ਜੀ "ਸੁੱਖ ਸ਼ਾਂਤੀ" ਵਾਲੀ ਜਿੰਦਗੀ ਬਤੀਤ ਕਰ ਰਹੇ ਹਨ। ਜਗਤ ਤਾਰਕ ਬਾਬਾ ਜੀ ਤਾਂ, ਭਾਈ ਲਾਲੋ ਜੀ ਦੀ ਰੁੱਖੀ ਸੁੱਖੀ ਰੋਟੀ ਛਕ ਸਕਦੇ ਹਨ। ਮਲਕ ਭਾਗੋ ਨੂੰ ਲੋਕਾਂ ਦੇ ਵੱਡੇ ਇੱਕਠ ਸਾਹਵੇ, ਗਰਜਵੀਂ ਆਵਾਜ਼ ਵਿਚ ਆਖ ਸਕਦੇ ਹਨ– "ਤੇਰੇ ਇਹਨਾਂ ਮਾਹਲ ਪੂੜਿਆਂ ਵਿਚ,

ਛੱਤੀ ਪ੍ਰਕਾਰ ਦੇ ਸੋਹਣੇ ਪਦਾਰਥਾਂ ਵਿਚ ਮੈਨੂੰ ਇਹਨਾਂ ਗਰੀਬਾਂ ਦਾ ਖੂਨ ਪ੍ਰਤੱਖ ਪਿਆ ਦਿਸਦਾ ਹੈ। ਜੁਲਮ ਰਾਹੀਂ ਮਾਇਆ ਇੱਕਤਰ ਕਰਕੇ, ਉਸ ਵਿਚੋਂ ਕੁਝ ਹਿੱਸਾ ਸਾਧਾਂ ਨੂੰ ਖੁਆ ਕੇ, ਪਾਪ ਮੁਆਫ ਨਹੀਂ ਹੋ ਜਾਣੇ। ਇਰਸ਼ਾਦ ਹੈ-

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।।
ਗੁਰੁ ਪੀਰੁ ਹਾਮਾ ਤਾਂ ਭਰੇ ਜਾ ਮੁਰਦਾਰੁ ਨਾ ਖਾਇ।।
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ।।
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ।। (141)
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ।।

ਸਤਿਗੁਰੂ ਜੀ ਫੁਰਮਾਨ ਕਰ ਰਹੇ ਹਨ, ਹੇ ਮਨੁੱਖ (ਪਰਥਾਏ ਮਲਕ ਭਾਗੋ) ਪਰਾਇਆ ਹੱਕ ਹਿੰਦੂ ਲਈ ਗਊ ਦੇ ਮਾਸ ਤੁਲ ਹੈ, ਮੁਸਲਮਾਨ ਲਈ ਸੂਰ ਦੇ ਮਾਸ ਵਾਂਗ (ਵਰਜਿਤ) ਹੈ। ਗੁਰੂ ਪੀਰ ਧਾਰਮਕ ਆਗੂ ਤਾਂ ਤੁਹਾਡੀ ਸਹਾਇਤਾ ਕਰਨਗੇ ਜੇ ਰਿਸ਼ਵਤ ਆਦਿ (ਮੁਰਦਾਰ) ਦਾ ਤਿਆਗ ਕਰੋਗੇ। ਕੇਵਲ ਗੱਲੀ ਬਾਤੀਂ ਸਵਰਗ ਵਿਚ ਨਹੀਂ ਜਾਇਆ ਜਾ ਸਕਦਾ, ਸਚਾਈ ਦੇ ਮਾਰਗ ਤੇ ਟੁਰਨਾ ਅਤੀ ਜਰੂਰੀ ਹੈ। ਪਰਾਏ ਮਾਲ ਨੂੰ ਜੋ ਹਰਾਮ ਹੈ, ਮਸਾਲੇ ਪਾ ਕੇ ਤਿਆਰ ਕਰਨ ਤੇ ਉਹ ਆਪਣਾ ਹੱਕ (ਹਲਾਲ) ਨਹੀਂ ਬਣ ਜਾਂਦਾ। ਪਰ ਅਜ ਦੇ ਬਹੁਤੇ ਸੰਤ (ਵਿਰਲਿਆਂ ਨੂੰ ਛੱਡ ਕੇ) ਖੁਦ ਹੀ ਹਰਾਮ ਦੀ ਕਮਾਈ ਤੇ ਨਹੀਂ ਪਲ ਰਹੇ? ਰੋਜ਼ੀ ਰੋਟੀ ਲਈ ਕੋਈ ਕਿਰਤ ਕਰਦੇ ਹਨ? ਦੂਜਿਆਂ ਦੀ ਕਮਾਈ ਤੇ ਪਲਣ ਵਾਲੇ, ਜੇ ਰਾਜਨੀਤਕ ਲੋਕ ਬੜੇ ਘਟੀਆ ਹਨ, ਸਰਕਾਰੀ ਡਿਊਟੀ ਉਪਰ ਲੱਗੇ ਅਫਸਰ/ ਮੁਲਾਜ਼ਮ ਅਗਰ ਰਿਸ਼ਵਤ ਖੋਰੀ ਕਾਰਨ ਕਮੀਣੇ ਹਨ, ਤਾਂ ਕੀ ਧਰਮ ਦਾ ਚੋਲਾ ਪਹਿਨ ਕੇ, ਧਰਮ ਅਸਥਾਨ ਵਿਚ ਬੈਠ ਕੇ, ਧਰਮ ਗ੍ਰੰਥ ਵਿਚੋਂ ਕੁਝ ਸ਼ਬਦ/ ਮੰਤਰ ਪੜ੍ਹ ਕੇ, ਭੋਲੇ ਸ਼ਰਧਾਲੂਆਂ ਨੂੰ ਭਰਮਾਂ ਵਿਚ ਪਾ ਕੇ ਖੂਨ ਪੀਣ ਵਾਲੇ ਅਖੌਤੀ ਧਰਮੀ ਲੋਕ ਕਿਵੇਂ ਚੰਗੇ ਹੋਏ?

"ਜ਼ਾਹਰਪੀਰ ਜਗਤ ਗੁਰ ਬਾਬਾ" ਜੀ ਨੇ ਸਿੱਖੀ ਦੀ ਪਰਖ ਕਸਵੱਟੀ ਹੀ ਇਹ ਰੱਖੀ ਸੀ, "ਨਾਮ ਜਪਣਾ, ਧਰਮ ਦੀ ਕਿਰਤ ਕਰਨੀ, ਵੰਡ ਕੇ ਛਕਣਾ। ਨਾਮ ਦਾ ਮਤਲਬ ਹੈ ਗੁਰੂ ਹੁਕਮਾਂ ਮੁਤਾਬਕ ਜ਼ਿੰਦਗੀ ਹੋਣੀ। ਹੱਕ ਹਲਾਲ ਦੀ ਕਿਰਤ ਕਮਾਈ ਕਰਨੀ, ਤੇ ਉਸ ਵਿਚੋਂ ਲੋੜਵੰਦਾਂ ਨਾਲ ਵੰਡ ਕੇ ਛਕਣਾ। ਉਪ੍ਰੰਤ ਗ੍ਰਿਸਤੀ ਹੋਣਾ, ਇੱਕ ਅਕਾਲ ਪੁਰਖ ਨੂੰ ਮੰਨਣਾ, ਕੁਲ ਮਨੁੱਖਤਾ ਨੂੰ ਇੱਕੋ ਜਿਹਾ ਪਿਆਰ ਕਰਨਾ, ਗੁਰੂ ਤੇ ਭਰੋਸਾ ਰਖਣਾ। ਬਹੁਗਿਣਤੀ ਸਾਧ ਲਾਣਾ, ਗ੍ਰਿਸਤੀ ਜੀਵਨ ਤੋਂ ਭਗੌੜਾ ਹੋ ਚੁੱਕਿਆ ਹੈ। ਪ੍ਰਵਾਰ ਦੀਆਂ ਜਿੰਮੇਵਾਰੀਆਂ ਨਿਭਾਉਣ ਤੋਂ ਅਸਮਰਥ ਹੈ। ਚੰਗਾ ਖਾਣਾ, ਚੰਗਾ ਪਹਿਨਣਾ,

ਸਰੀਰਕ ਕੰਮ ਕੋਈ ਕਰਨਾ ਨਹੀਂ, ਫਿਰ ਕਾਮ ਸ਼ਕਤੀ ਸਿਰ ਨੂੰ ਚੜੇਗੀ। ਜਾਇਜ਼ ਤਰੀਕੇ ਕਾਮ ਤ੍ਰਿਪਤੀ ਨਾ ਹੋਵੇ, ਤਾਂ ਨਜਾਇਜ਼ ਢੰਗ ਵਰਤੇ ਜਾਣਗੇ। ਸੰਸਾਰ ਦਾ ਕੋਈ ਪ੍ਰਾਣੀ ਇਸ ਤੇ ਕਾਬੂ ਨਹੀਂ ਪਾ ਸਕਿਆ। ਇਸ ਪਰਥਾਏ ਸਤਿਗੁਰੂ ਜੀ ਦੇ ਅਨਮੋਲ ਬਚਨ ਹਨ –

ਜਤਨ ਕਰੈ ਬਿੰਦੁ ਕਿਵੈ ਨ ਰਹਾਈ।। ਮਨੂਆ ਡੋਲੈ ਨਰਕੇ ਪਾਈ।।
ਜਮਪੁਰ ਬਾਧੋ ਲਹੈ ਸਜਾਈ।। 906
ਬਿੰਦੁ ਨ ਰਾਖਹਿ ਜਤੀ ਕਹਾਵਹਿ।। ਮਾਈ ਮਾਂਗਤ ਤ੍ਰੈ ਲੋ ਭਾਵਹਿ।। 903

ਇਸੇ ਲਈ ਬਹੁਤੇ "ਬਾਲ ਬ੍ਰਹਮਚਾਰੀ" ਸੰਤਾਂ ਦੇ ਡੇਰਿਆਂ ਤੋਂ ਨੌਜਵਾਨ "ਬੀਬੀਆਂ" ਦੇ ਝੁਰਮਟ ਸਦਾ ਵੇਖੇ ਜਾ ਸਕਦੇ ਹਨ। ਅਨੇਕ ਪ੍ਰਕਾਰ ਦੇ "ਵਰਦਾਨ" ਦੇ ਕੇ ਬਾਬਾ ਜੀ ਸ਼ਰਧਾਲੂਆਂ ਨੂੰ ਤਾਰ ਰਹੇ ਹੁੰਦੇ ਹਨ। ਜੇ ਕਦੀ ਅਕਾਲ ਪੁਰਖ ਇਹਨਾਂ ਸਾਧਾਂ ਦੇ ਆਖੇ ਲਗਕੇ, ਗਲਤੀ ਕਰ ਬੈਠੇ, ਸਭਨਾਂ ਨੂੰ ਪੁੱਤਰ ਹੀ ਦੇਣ ਲੱਗ ਪਵੇ, ਜਰਾ ਸੋਚੋ। ਸ੍ਰਿਸਟੀ ਦਾ ਸੰਤੁਲਨ ਵਿਗੜ ਨਹੀਂ ਜਾਵੇਗਾ? ਉਹਨਾਂ ਪੁੱਤਰਾਂ ਦਾ ਵਿਆਹ ਕੀਹਦੇ ਨਾਲ ਕਰੋਗੇ? ਇਸ ਤਰ੍ਹਾਂ ਸਮਾਜ ਵਿਚ ਵਿਭਚਾਰ ਨਹੀਂ ਪਸਰ ਜਾਵੇਗਾ? ਆਪਣੇ ਦਿਲ ਨੂੰ ਹੌਸਲਾ ਦਿਓ! ਬਹੁਤ ਸਖਤ ਅਤੇ ਕਰੂਰ ਸੱਚ ਸੁਨਣ ਲਈ ਤਿਆਰ ਹੋਵੋ!! ਸਤਿਗੁਰੂ ਨਾਨਕ ਸਾਹਿਬ ਜੀ ਦੇ ਸਤਿਕਾਰਯੋਗ ਪੂਰਨ ਗੁਰਸਿੱਖ ਵੱਡੀ ਭੈਣ, ਬੇਬੇ ਨਾਨਕ ਜੀ ਦੀ "ਕੁੱਖ ਹਰੀ" ਨਹੀਂ ਹੋਈ। ਉਹਨਾਂ ਦੀ ਗੋਦ ਧੀ ਪੁੱਤਰ ਤੋਂ ਸੱਖਣੀ ਰਹਿ ਗਈ। ਉਹ ਖੁਦ ਉਤਮ ਜੀਵਨ ਵਾਲੇ ਸਨ, ਜਗਤ ਤਾਰਕ, ਰੱਬੀ ਨੂਰ, ਬਾਬਾ ਨਾਨਕ ਉਹਨਾਂ ਦਾ ਮਾਂ ਜਾਇਆ ਸਕਾ ਵੀਰ। ਫਿਰ ਆਪਣੇ ਘਰ ਪੁੱਤਰ ਪ੍ਰਾਪਤੀ ਵਾਸਤੇ, ਉਹਨਾਂ ਸਤਿਗੁਰੂ ਜੀ ਅੱਗੇ ਪੁਕਾਰ ਕਿਉਂ ਨਾ ਕੀਤੀ? ਸਤਿਗੁਰੂ ਜੀ ਬੇਬੇ ਨਾਨਕੀ ਵਾਸਤੇ, ਧੁਰ ਦਰਗਾਹੋਂ ਪੁੱਤਰ ਕਿਉਂ ਨਾ ਲੈ ਕੇ ਆਏ? ਪੁੱਤਰਾਂ ਦੀ ਇੱਛਾ ਕਰਨ ਵਾਲਿਓ! ਕੀ ਤੁਸੀਂ ਸਮਝਦੇ ਹੋ ਕਿ ਕੋਈ ਵਿਅਕਤੀ ਪ੍ਰਮੇਸ਼ਰ ਦੀ ਇੱਛਾ ਨੂੰ ਬਦਲ ਦੇਣ ਦੀ ਸਮਰੱਥਾ ਰੱਖਦਾ ਹੈ? ਫਿਰ ਹੜ੍ਹ, ਹਨੇਰੀਆਂ, ਭੂਚਾਲ, ਮਹਾਂਮਾਰੀਆਂ, ਜੰਗ ਯੁੱਧ ਆਦਿਕ ਸਾਧਾਂ ਸੰਤਾਂ ਨੂੰ ਬੇਨਤੀ ਕਰਕੇ ਕਿਉਂ ਨਹੀਂ ਰੁਕਵਾ ਲਏ ਜਾਂਦੇ? ਵੈਸੇ ਤਾਂ ਲੋਕੀ ਸ਼ਰਮ ਦੇ ਮਾਰੇ ਬਹੁਤੀਆਂ ਸ਼ਿਕਾਇਤਾਂ ਦਰਜ ਹੀ ਨਹੀਂ ਕਰਾਉਂਦੇ, ਜਿੰਨੀਆਂ ਕੁ (10%) ਦਰਜ ਹੁੰਦੀਆਂ ਹਨ ਉਹਨਾਂ ਕਾਰਨ ਦੇਸ ਵਿਚਲੇ ਬਹੁਤ ਸਾਰੇ ਸਾਧ ਸੰਤਾਂ ਵਿਰੁੱਧ ਮੁਕੱਦਮੇ ਚਲ ਰਹੇ ਹਨ, ਕਈ ਸਾਰੇ ਜੇਲ ਦੀਆਂ ਸਲਾਖਾਂ ਪਿਛੇ ਬੰਦ ਅੱਡੀਆਂ ਰਗੜ ਰਹੇ ਹਨ। ਇਸਾਈ ਪਾਦਰੀਆਂ (ਪ੍ਰਚਾਰਕਾਂ) ਨੂੰ ਵਿਆਹ ਕਰਾਉਣ ਦੀ ਆਗਿਆ ਨਹੀਂ ਹੈ। ਵਾਸਨਾਂ ਵਿਚ ਅੰਨੇ ਹੋ ਕੇ ਜੋ ਜੋ ਕੁਕਰਮ ਉਹਨਾਂ "ਬਾਲ ਬ੍ਰਹਮਚਾਰੀ" ਪਾਦਰੀਆਂ ਨੇ

ਕੀਤੇ, ਉਹਨਾਂ ਨੂੰ ਪੜ੍ਹ ਸੁਣਕੇ ਸੁੰਨ ਹੋ ਜਾਈਦਾ ਹੈ। ਹੋਰ ਤਾਂ ਹੋਰ ਉਹਨਾਂ ਛੋਟੀ ਉਮਰ ਦੇ ਬੱਚੇ ਬੱਚੀਆਂ ਨਾਲ ਵੀ ਦੁਸ਼ਟਕਰਮ ਕੀਤੇ। ਬਹੁਤ ਸਾਰੇ ਪਾਦਰੀਆਂ ਵਿਰੁੱਧ ਅਦਾਲਤਾਂ ਵਿਚ ਮੁਕਦਮੇ ਚੱਲੇ, ਸਜਾਵਾ ਹੋਈਆਂ। ਪਿਛਲੇ ਦਿਨੀਂ ਇਸਾਈ ਧਰਮ ਦੇ ਮੁਖੀ (ਪੋਪ) ਨੇ ਸੰਸਾਰ ਕੋਲੋਂ ਇਹਨਾਂ ਪਾਪ ਕਰਮਾਂ ਲਈ ਮੁਆਫੀ ਮੰਗੀ ਹੈ।

ਗਿਆਨੀ ਦਿੱਤ ਸਿੰਘ ਜੀ ਇੱਕ ਬੜੇ ਵਿਦਵਾਨ ਪੁਰਖ ਹੋਏ ਸਨ। ਉਹ ਇੱਕ ਥਾਂ ਲਿਖਦੇ ਹਨ-"ਮੈਂ ਸਭਨਾਂ ਨੂੰ ਡੰਕੇ ਕੀ ਚੋਟ ਗੈਲ (ਪੁਆਧੀ ਬੋਲੀ) ਦੱਸਣਾ ਚਾਹੁੰਦਾ ਹਾਂ ਕਿ ਸਾਡੇ ਘਰ ਕੇ ਨਜਦੀਕ ਇੱਕ ਕੁੱਤੀ, ਹਰ ਛੇ ਮਹੀਨੇ ਮਗਰੋਂ ਪੰਜ ਛੇ ਬੱਚਿਆਂ ਨੂੰ ਜਨਮ ਦੇ ਦਿਆ ਕਰਦੀ ਹੈ। ਮੈਂ ਆਮ ਵੇਖਿਆ ਹੈ ਕਿ ਹਰ ਛੇ ਮਹੀਨੇ ਬਾਦ ਸੂਰੀਆਂ ਦਸ ਦਸ ਬੱਚਿਆਂ ਨੂੰ ਜਨਮ ਦਿਆ ਕਰਦੀਆਂ ਹਨ। ਕੁਕੜੀਆਂ ਹਰ ਰੋਜ ਆਂਡੇ ਦੇਈ ਜਾਂਦੀਆਂ ਹਨ। ਪਰ ਕਦੀ ਵੇਖਿਆ ਹੈ ਕੋਈ ਕੁੱਤੀ, ਸੂਰੀ, ਕੁੱਕੜੀ, ਕਿਸੇ ਸਾਧ ਕੇ ਡੇਰੇ ਪੁੱਤਰ (ਬੱਚਾ) ਪ੍ਰਾਪਤ ਕਰਨ ਗਈ ਹੋਵੇ? ਕਦੀ ਕਿਸੇ ਨੇ ਧਾਗਾ ਤਵੀਤ ਹਥੌਲਾ ਕਰਾਇਆ ਹੋਵੇ? ਕੁਦਰਤ ਕੇ ਨਿਯਮਾਂ ਅਨੁਸਾਰ ਬੱਚੇ ਨੇ ਜਨਮ ਲੈਣਾ ਹੈ। ਪਰ ਇਹ ਮੇਰੀਆਂ ਭੈਣਾਂ ਬੇਟੀਆਂ ਕਿਤਨੀਆਂ ਨਾ ਸਮਝ ਹਨ, ਕਿ ਡੇਰੇਦਾਰਾਂ ਕੇ ਅੱਗੇ ਪਿੱਛੇ ਨੱਚਦੀਆਂ ਫਿਰ ਰਹੀਆਂ ਨੇ। ਕਿੱਥੇ ਗਈ ਇਹਨਾਂ ਕੀ ਅਕਲ? ਜੇ ਕੋਈ ਕਮਜੋਰੀ ਹੈ ਤਾਂ ਡਾਕਟਰੀ ਇਲਾਜ ਕਰੋ। ਇਹ ਸਾਧ ਕੌਣ ਹੁੰਦੇ ਹੈ ਮੁੰਡੇ ਦੇਣ ਵਾਲੇ? ਇਹਨਾਂ ਕੇ ਤਾਂ ਆਪਣੇ ਕੋਈ ਬੱਚਾ ਨਹੀਂ ਹੈ। ਗੁਰੂ ਦੇ ਸਿੱਖ ਅਖਵਾਣ ਵਾਲਿਓ। ਜੇ ਗੁਰੂ ਨਾਨਕ ਦੇ ਚਰਨਾਂ ਵਿਚ ਕੀਤੀ ਅਰਦਾਸ ਪ੍ਰਵਾਨ ਨਹੀਂ ਹੋਈ, ਜੇ ਦਸਾਂ ਪਾਤਿਸ਼ਾਹੀਆਂ ਦੀ ਜੋ, ਪੈਂਤੀ ਮਹਾਂਪੁਰਖਾਂ ਦੀ ਪਵਿੱਤਰ ਬਾਣੀ ਤੋਂ ਮੁਰਾਦ ਪੂਰੀ ਨਹੀਂ ਹੋਈ, ਜੇ ਅਕਾਲ ਪੁਰਖ ਨੇ ਤੁਹਾਡੀ ਝੋਲੀ ਨਹੀਂ ਭਰੀ, ਫਿਰ ਦੁਨੀਆਂ ਵਿਚੋਂ ਤੁਹਾਨੂੰ ਕਿਤੇ ਭੀ ਖੈਰ ਨਹੀਂ ਪਵੇਗੀ। ਇਹ ਡੇਰੇਦਾਰ ਗੁਰੂ ਨਾਨਕ ਸਾਹਿਬ ਨਾਲੋਂ ਅਕਾਲ ਪੁਰਖ ਨਾਲੋਂ, ਗੁਰੂ ਗ੍ਰੰਥ ਸਾਹਿਬ ਜੀ ਨਾਲੋਂ ਵੱਡੇ ਨਹੀਂ ਹਨ। ਸਤਿਗੁਰੂ ਜੀ ਨੇ ਵਿਚਕਾਰ ਕੋਈ ਵਿਚੋਲਾ ਭੀ ਨਹੀਂ ਰਹਿਣ ਦਿੱਤਾ, ਸਾਨੂੰ ਸਿੱਧੇ ਵਾਹਿਗੁਰੂ ਚਰਨਾਂ ਨਾਲ ਜੋੜਿਆ ਹੈ। ਗੁਰਵਾਕ ਹਨ-

ਸਤਿਗੁਰੁ ਦਾਤਾ ਰਾਮਨਾਮ ਕਾ, ਹੋਰ ਦਾਤਾ ਕੋਈ ਨਾਹੀ।।
ਜੀਅ ਦਾਨੁ ਦੇਹਿ ਤ੍ਰਿਪਤਾਸੇ, ਸਚੈ ਨਾਮਿ ਸਮਾਹੀ।। (1258)

ਆਓ ਜ਼ਰਾ ਇੱਕ ਹੋਰ ਨੁਕਤੇ ਤੇ ਵਿਚਾਰ ਕਰੀਏ! ਬੇਅੰਤ ਪਾਵਨ ਪੰਕਤੀਆਂ ਅਤੇ ਸ਼ਬਦ ਮੌਜੂਦ ਹਨ, ਜਿਨ੍ਹਾਂ ਵਿਚ ਇਸ ਤਰ੍ਹਾਂ ਦੇ ਭਾਵ ਲਿਖੇ ਹੋਏ ਹਨ; ਮੇਰੇ ਉਪਰ ਕਿਰਪਾ ਕਰੋ, ਸੰਤਾਂ ਦੇ ਚਰਨਾਂ ਤੇ ਮੇਰਾ ਸਿਰ ਟਿਕਿਆ ਹੋਵੇ ਨੇਤਰਾਂ ਨਾਲ ਸੰਤਾਂ ਦੇ ਦਰਸ਼ਨ ਕਰਾਂ, ਸਰੀਰ ਤੇ ਸੰਤਾਂ ਦੀ ਚਰਨ ਧੂੜ ਪੈਂਦੀ ਹੈ। ਹੇ ਪ੍ਰਭੂ ਜੀ! ਮੇਰੇ (ਪੰਜਵੇਂ

ਨਾਨਕ) ਤੁਸੀਂ ਦਾਤੇ ਹੋ, ਸੰਤਾਂ ਦੀ ਸੰਗਤ ਸਦਕਾ ਮੇਰਾ ਉਧਾਰ ਕਰ ਦਿਉ। ਗੁਰਵਾਕ ਇਉਂ ਹਨ–

ਐਸੀ ਕਿਰਪਾ ਮੋਹਿ ਕਰਹੁ।। ਸੰਤਹ ਚਰਨ ਹਮਾਰੋ ਮਾਥਾ ਨੈਨ ਦਰਸ ਤਨ ਧੂਰਿ ਪਰਹੁ।।
ਨਾਨਕ ਕੇ ਪ੍ਰਭ ਤੁਮ ਹੀ ਦਾਤੇ ਸੰਤ ਸੰਗਿ ਲੇ ਮੋਹਿ ਉਧਰਹੁ।। (828)

ਜ਼ਰਾ ਸਤਿਗੁਰੂ ਜੀ ਦੀ ਮਹਾਨ ਸਖਸ਼ੀਅਤ, ਪਰਉਪਕਾਰ, ਗਿਆਨ, ਕੁਰਬਾਨੀ ਵੱਲ ਨਿਗਾਹ ਮਾਰੋ। ਉਹਨਾਂ ਦੇ ਮੁਕਾਬਲੇ ਤੇ ਲੱਖਾਂ ਕਰੋੜਾਂ ਦੀਆਂ ਭੀੜਾਂ ਭੀ ਨਹੀਂ ਖਲੋ ਸਕਦੀਆਂ। ਗੁਰੂ ਪਿਆਰ ਵਾਲਾ ਸਿੱਖ, ਸੌ ਸੌ ਵਾਰ ਸਤਿਗੁਰੂ ਅੱਗੇ ਸੀਸ ਝੁਕਾਉਂਦਾ ਹੈ। ਪਰ ਹਉਮੈ ਹੰਕਾਰ ਅਤੇ ਮੂਰਖਤਾ ਦੀ ਸਿਖਰ ਵੇਖੋ। ਉਪਰ ਵਰਣਿਤ ਪੰਕਤੀਆਂ ਦੇ ਅਗਰ ਅੱਖਰੀ ਅਰਥ ਕਰੀਏ ਤਾਂ ਸਤਿਗੁਰੂ ਜੀ ਨਾਲ ਘੋਰ ਅਨਿਆਇ ਹੋਵੇਗਾ। ਤੇ ਅਖੌਤੀ 'ਸੰਤ' ਸਤਿਗੁਰੂ ਜੀ ਨੂੰ ਆਪਣੇ ਪੈਰੀਂ ਪੈਣ ਲਈ ਆਖ ਰਿਹਾ ਹੋਵੇਗਾ। ਅਜਿਹਾ ਪਾਪੀ ਮਨੁੱਖ 'ਸੰਤ' ਤਾਂ ਕਿਤੇ ਰਿਹਾ, ਸਿੱਖ ਭੀ ਨਹੀਂ ਹੈ। ਸਗੋਂ ਗੁਰੂ ਦੋਖੀ ਹੈ, ਆਪਣੇ ਆਪ ਨੂੰ ਗੁਰੂ ਨਾਲੋਂ ਵੱਡਾ ਸਿੱਧ ਕਰ ਰਿਹਾ ਹੈ। ਰਤਾ ਮਾਸਾ ਭੀ ਅਜਿਹਾ ਵਿਅਕਤੀ ਸਤਿਕਾਰ ਦਾ ਹਕਦਾਰ ਨਹੀਂ ਹੈ। ਹੋਰ ਵੇਖੋ –

ਹਮ ਸੰਤਨ ਕੀ ਰੇਨੁ ਪਿਆਰੇ, ਹਮ ਸੰਤਨ ਕੀ ਸਰਣਾ।।
ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਿਣਾ।।........
ਸੰਤਨ ਸਿਉ ਮੇਰੀ ਲੇਵਾ ਦੇਵੀ, ਸੰਤਨ ਸਿਉ ਬਿਉਹਾਰਾ।।
ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ।। (614)

ਕੀ ਸਤਿਗੁਰੂ ਜੀ ਸਾਧ ਸੰਤਾਂ ਦੀ ਸ਼ਰਣ ਵਿਚ ਰਹਿਣਾ ਚਾਹੁੰਦੇ ਹਨ? ਅਜੋਕੇ ਸਾਧ ਇਤਨੇ ਉੱਚੇ ਹਨ ਕਿ ਸਤਿਗੁਰੂ ਜੀ ਨੂੰ ਤੁੱਛ ਜਾਨਣ ਵਰਗਾ, ਬੱਜਰ ਪਾਪ ਕਰਕੇ, ਨਰਕਾਂ ਦੇ ਭਾਗੀਦਾਰ ਬਣ ਰਹੇ ਹਨ? ਪੜ੍ਹੋ ਵਾਕ–

ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ।।
ਭਇਓ ਕਿਰਪਾਲੁ ਠਾਕੁਰੁ ਨਾਨਕ ਕਉ ਪਰਿਓ ਸਾਧ ਕੀ ਸਰਨਾ।। (531)

ਇਹਨਾਂ ਉਪਰਲੀਆਂ ਪੰਕਤੀਆਂ ਵਿਚ 'ਸਾਧ ਸੰਤ' ਸ਼ਬਦ ਸਤਿਗੁਰੂ ਵਾਸਤੇ ਆਇਆ ਹੈ, ਕਿਸੇ ਐਰੇ ਗੈਰੇ ਸਾਧ ਵਾਸਤੇ ਨਹੀਂ। ਆਓ ਅੱਗੇ ਗੁਰੂ ਅਤੇ ਸਾਧੂ ਸ਼ਬਦ ਇੱਕੋ ਥਾਵੇਂ 'ਗੁਰੂ' ਵਾਸਤੇ ਵਰਤੇ ਵੇਖੀਏ–

* ਪਾਰਬ੍ਰਹਮ ਜਬ ਭਏ ਕ੍ਰਿਪਾਲ।। ਤਬ ਭੇਟੇ ਗੁਰ ਸਾਧ ਦਇਆਲ।।(863)
* ਭਾਗੁ ਹੋਆ ਗੁਰਿ ਸੰਤੁ ਮਿਲਾਇਆ।। ਪ੍ਰਭੁ ਅਬਿਨਾਸੀ ਘਰ ਮਹਿ ਪਾਇਆ।। (97)
* ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ।।

ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ।। (1117)

* ਸੰਤ ਧੂੜਿ ਪਾਈਐ ਵਡਭਾਗੀ।। ਨਾਨਕ ਗੁਰ ਭੇਟਤ ਹਰਿ ਸਿਉ ਲਿਵ ਲਾਗੀ।।(194)

* 'ਗੁਰ ਕਾ ਬਚਨ ਸਦਾ ਅਬਿਨਾਸੀ।। ਗੁਰ ਕੈ ਬਚਨ ਕਟੀ ਜਮ ਫਾਸੀ।।
ਜੋ 'ਗੁਰਿ' ਦੀਆ ਸੋ ਮਨ ਕੈ ਕਾਮ।। 'ਸੰਤ' ਕਾ ਕੀਆ ਸਤ ਕਰਿ ਮਾਨ।।(177)

* 'ਸਾਧੂ ਕੀ ਮਨ ਓਟ ਗਹੁ ਉਕਤਿ ਸਿਆਨਪ ਤਿਆਗੁ।।
ਗੁਰ ਦੀਖਿਆ ਜਿਹ ਮਨਿ ਬਸੈ ਨਾਨਕ ਮਸਤਕਿ ਭਾਗੁ।। (260)

* "ਗੁਰੂ ਸਾਧੂ" ਅੰਮ੍ਰਿਤ, ਗਿਆਨ ਸਰਿ ਨਾਇਣੁ।।
ਸਭਿ ਕਿਲਵਿਖ ਪਾਪ ਗਏ ਗਾਵਾਇਣੁ।। (1134)

* ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨ ਜਾਨੁ।।
"ਸਾਧੂ ਸਤਿਗੁਰੂ" ਜੇ ਮਿਲੈ, ਤਾਂ ਪਾਈਐ ਗੁਣੀ ਨਿਧਾਨੁ।। (21)

ਉਪਰ ਵਰਣਿਤ ਸਾਰੇ ਪਰਮਾਣਾਂ ਵਿਚ ਸਾਧੂ ਅਤੇ ਸਤਿਗੁਰੂ, ਇੱਕੋ ਥਾਵੇਂ ਇੱਕੋ ਅਰਥ ਵਿਚ ਆਏ ਹਨ। ਭਾਵ ਗੁਰੂ ਹੀ ਸਾਧੂ ਹੈ, ਬਸ ਸ਼ਬਦਾਵਲੀ ਦਾ ਹੀ ਅੰਤਰ ਹੈ। ਸਿੱਖ ਪੰਥ ਨੂੰ ਜੋ ਅਕਾਲ ਪੁਰਖ ਬਾਰੇ ਸੋਝੀ ਬਖਸਿਸ ਕੀਤੀ ਤਾਂ ਸਤਿਗੁਰੂ ਨੇ, ਸਦੀਵਕਾਲ ਵਾਸਤੇ ਅਗਵਾਈ ਦਾ ਸੋਮਾ, ਸ਼ੁੱਧ ਰੂਪ ਵਿਚ ਗੁਰਬਾਣੀ ਦੀ ਬਖਸ਼ਿਸ਼ ਕੀਤੀ ਤਾਂ ਸਤਿਗੁਰੂ ਨੇ, ਦੁਖ-ਸੁਖ ਵਿਚ, ਅਮਨ ਤੇ ਜੰਗ ਵਿਚ, ਨਾਮ ਸਿਮਰਨ ਤੇ ਸੇਵਾ ਵਿਚ, ਜਿੰਦਗੀ ਦੇ ਹਰ ਪਹਿਲੂ ਤੇ ਜੀਵਨ ਜਿਉ ਕੇ ਵਿਖਾਇਆ ਤਾਂ ਸਤਿਗੁਰੂ ਨੇ। ਬੜੇ ਦੁਖ ਦੀ ਬਾਤ ਹੈ ਕਿ ਅੱਜਕਲ੍ਹ ਕੱਚੇ ਜੀਵਨ ਵਾਲੇ, ਕੱਚੀ ਵਿੱਦਿਆ ਵਾਲੇ, ਕੱਚੇ ਪਿੱਲੇ ਦਿਮਾਗ ਵਾਲੇ, ਕੱਚੇ ਪਿਲ ਪਿਲ ਕਰਦੀਆਂ ਗੋਗੜਾਂ ਵਾਲੇ, ਸੰਤਗੀਰੀ ਦਾ ਲੇਬਲ ਚਿਪਕਾ ਕੇ ਸ਼੍ਰੀ 1008 ਬਣਕੇ, ਅਜੀਬੋ ਗਰੀਬ ਪਹਿਰਾਵਿਆਂ ਵਾਲੇ ਸਤਿਗੁਰੂ ਜੀ ਦੀ ਮਹਾਨ ਪਵਿੱਤਰ ਸਖਸੀਅਤ ਦੀ ਬਰਾਬਰੀ ਕਰਨ ਦਾ ਘੋਰ ਪਾਪ ਕਰ ਰਹੇ ਹਨ। ਸਿਤਮ ਇਹ ਕਿ ਆਮ ਸ਼ਰਧਾਲੂ, ਬਿਨਾਂ ਸੋਚੇ ਸਮਝੇ, ਇਹਨਾਂ ਦੇ ਚਰਨੀ ਢੈਹ ਪਿਆ ਹੈ। ਦਸ ਗੁਰੂ ਸਾਹਿਬਾਨ ਵਕਤ ਕੋਈ ਸੰਤ ਨਹੀਂ ਉੱਗਿਆ, ਜਿਸ ਜੁਲਮ ਵਿਰੁੱਧ ਆਵਾਜ਼ ਬੁਲੰਦ ਕੀਤੀ ਹੋਵੇ। ਮਿਸਲਾਂ ਦੇ ਭਿਆਨਕ ਦੌਰ ਵਿਚ, ਸੌ ਸਾਲ ਤੱਕ ਕੋਈ ਸੰਤ ਨਹੀਂ ਜੰਮ ਸਕਿਆ। ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਪੈ ਚੁੱਕੇ ਸਨ। ਸ਼ਿਕਾਰ ਕੀਤਾ ਜਾ ਰਿਹਾ ਸੀ, ਬੰਦ ਬੰਦ ਕੱਟੇ ਜਾ ਰਹੇ ਸਨ, ਖੋਪਰੀਆਂ ਉੱਤਰ ਰਹੀਆਂ ਸਨ, ਬੱਚਿਆਂ ਦੇ ਟੁਕੜੇ ਕਰ, ਗਲਾਂ ਵਿਚ ਆਂਦਰਾ ਦੇ ਹਾਰ ਪਹਿਨਾਏ ਜਾ ਰਹੇ ਸਨ ....... ਤਦੋਂ ਕੋਈ ਸੰਤ ਨਹੀਂ ਲੱਭਦਾ। ਅਮਨ ਦੇ ਦਿਨ ਪਰਤੇ, ਸਿੱਖਾਂ ਦਾ ਬੋਲ ਬਾਲਾ ਹੋਇਆ, ਖਤਰਾ ਟਲ ਗਿਆ ਤਾਂ ਸਾਧੂ ਸਨਿਆਸੀ ਨਿਰਮਲੇ ਸ੍ਰੀਚੰਦੀਏ, ਮਹੰਤ, ਆਦਕ ਥਾਂ ਥਾਂ ਸਿਰ

ਕੱਢਣ ਲੱਗ ਪਏ। ਸੰਨ 1901 ਤੋਂ ਪਹਿਲਾਂ ਨਿਰੰਕਾਰੀ, ਨਾਮਧਾਰੀ (ਕੂਕੇ) ਰਾਧਾ ਸੁਆਮੀ ਤਾਂ ਕਿਤੇ ਕਿਤੇ ਇਤਿਹਾਸ ਵਿਚੋਂ ਲਭ ਜਾਂਦੇ ਹਨ, ਪਰ ਸੰਤ ਕੋਈ ਨਹੀਂ। ਵੀਹਵੀਂ ਸਦੀ ਦੇ ਸ਼ੁਰੂ ਹੁੰਦਿਆ ਕੁਝ ਇੱਕ 'ਸੰਤ' ਨਜ਼ਰ ਆਏ, ਤੋਰੀ ਫੁਲਕਾ ਇਸ ਢਕਵੰਜ ਨਾਲ ਚੰਗਾ ਚਲਦਾ ਵੇਖ ਕੇ ਚਾਰੇ ਬੰਨੇ, ਸੰਤਗੀਰੀ ਦੇ ਅੱਡੇ ਡੇਰੇ, ਖੁੰਬਾਂ ਵਾਂਗ ਉੱਗਣੇ ਸ਼ੁਰੂ ਹੋ ਗਏ। ਹੁਣ ਤਾਂ "ਸੰਤਾਂ ਦੇ ਵਗ ਫਿਰਦੇ"........। ਗੁਰਦਵਾਰਿਆਂ ਵਿਚੋਂ ਇਸ ਮਹੰਤਪੁਣੇ ਨੂੰ ਕੱਢਣ ਵਾਸਤੇ, ਗੁਰੂ ਕੀ ਗੋਲਕ ਦੀ ਦੁਰਵਰਤੋਂ ਰੋਕਣ ਲਈ, ਮਨਮਤਾਂ ਨੂੰ ਬਾਹਰ ਖਦੇੜਨ ਲਈ, ਗੁਰਸਿੱਖਾਂ ਨੇ ਸਿਰ ਤੇ ਕੱਫਣ ਬੰਨ ਕੇ, ਬੇਅੰਤ ਕੁਰਬਾਨੀਆਂ ਕੀਤੀਆਂ। ਇਹਨਾਂ ਸੂਰਮਿਆਂ ਦੇ ਅੱਗੇ ਗੋਰੀ ਸਰਕਾਰ ਤਾਂ ਝੁਕ ਗਈ, ਪਰ ਮਹੰਤਗੀਰੀ ਸਿੰਘਾਂ ਦਾ ਸਾਥ ਦੇਣਾ ਤਾਂ ਦਰਕਿਨਾਰ ਡਟਕੇ ਵਿਰੋਧੀ ਕਰਦੀ ਰਹੀ। ਦੇਸ਼ ਦੀ ਆਜ਼ਾਦੀ ਦੀ ਲੰਮੀ ਲੜਾਈ ਲੜੀ ਗਈ। ਜੇਹਲਾਂ ਦੇ ਤਸੀਹੇ, ਜ਼ਮੀਨਾਂ ਦੀਆਂ ਕੁਰਕੀਆਂ, ਭਾਰੀ ਜੁਰਮਾਨੇ, ਅਣਗਿਣਤ ਸ਼ਹੀਦੀਆਂ, ਗੁਰੂ ਵਰੋਸਾਏ ਸਿੰਘਾਂ ਦੇ ਹਿੱਸੇ ਆਈਆਂ। ਸੰਤਾਂ ਮਹੰਤਾਂ ਦਾ ਕਿਧਰੇ ਨਾਮੋ ਨਿਸ਼ਾਨ ਨਹੀਂ ਲਭਦਾ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਗੁਰਮਤ ਦੇ ਪਰਚਾਰ ਵੱਲੋਂ ਮੁਜਰਮਾਨਾ ਹੱਦ ਤੱਕ, ਅਵੇਸਲੀ ਹੋ ਗਈ। ਕੁਝ ਸਮੇਂ ਤੋਂ ਬਾਦ ਧਰਮ ਨੂੰ ਗੰਦੀ ਰਾਜਨੀਤੀ ਨੇ ਆਪਣਾ ਦੁਬੇਲ ਬਣਾ ਲਿਆ ਹੈ। ਸਿੱਖਾਂ ਨੂੰ ਜਾਗ੍ਰਤ ਕਰਨ ਵਾਸਤੇ ਕੋਈ ਪਾਇਦਾਰ ਸਿੱਖ ਅਖਬਾਰ, ਰਸਾਲਾ, ਲਿਟਰੇਚਰ ਆਦਿ ਸਿੱਖ ਸੰਗਤਾਂ ਤੱਕ ਨਾ ਪੁਚਾਇਆ ਗਿਆ। ਅਗਿਆਨਤਾ ਵਸ ਮੁੜ ਮੁੜ ਉਹਨਾਂ ਹੀ ਉਜੱਡ ਲੀਡਰਾਂ ਦੇ ਪਿੱਛੇ ਸਿੱਖ ਲੱਗੇ ਰਹੇ। ਜਿਨ੍ਹਾਂ ਨੂੰ ਸਿੱਖ ਰਾਜਨੀਤੀ ਵੱਲੋਂ ਨਫਰਤ ਹੋ ਗਈ, ਧਰਮ ਗੁਲਾਮ ਬਣਿਆ, ਪਰਤੀਤ ਹੋਇਆ, ਗੁਰਬਾਣੀ ਦੀ ਸਮਝ ਨਾ ਆਈ, ਉਹਨਾਂ ਵਿਚੋਂ ਕੁਝ ਰਾਧਾ ਸੁਆਮੀਏ ਬਣ ਗਏ। ਕੁਝ ਨਿਰੰਕਾਰੀ ਦਰਬਾਰਾਂ ਦੀ ਰੌਣਕ ਵਧਾਉਣ ਲੱਗੇ। (ਸਮੇਤ ਵੱਡੇ ਸਿੱਖ ਲੀਡਰਾਂ ਦੇ) ਕੁਝ ਸਾਧਾਂ ਸੰਤਾਂ ਦੇ ਡੇਰਿਆਂ ਵਿਚ ਸ਼ਾਂਤੀ ਦੀ ਭਾਲ ਕਰਨ ਲੱਗੇ। ਜਦੋਂ ਅਮੀਰ ਵਜ਼ੀਰ ਅਫਸਰ ਆਦਿ, ਇਹ ਡੇਰਿਆਂ ਵਿਚ ਬਾਬਿਆਂ ਅੱਗੇ ਸੀਸ ਝੁਕਾਉਣ, ਫਿਰ ਆਮ ਸਿੱਖ ਤਾਂ ਇਹਨਾਂ ਅੱਗੇ ਮਾਨੋ ਲੰਮਾ ਹੀ ਪੈ ਜਾਵੇਗਾ। ਬਸ ਫਿਰ ਕੀ ਸੀ, ਇਹਨਾਂ ਡੇਰਿਆਂ ਦੀ ਥਾਵੇਂ ਆਲੀਸ਼ਾਨ ਬਹੁਮੰਜਲੀਆਂ ਕੋਠੀਆਂ ਉਸਰਨੀਆਂ ਸ਼ੁਰੂ ਹੋ ਗਈਆਂ। ਲੰਮੀਆਂ ਮਹਿੰਗੀਆਂ ਕਾਰਾਂ ਘੂਕਣ ਲੱਗੀਆਂ। ਚੇਲਿਆਂ ਦੀਆਂ ਕਤਾਰਾਂ ਅੱਗੇ ਪਿਛੇ ਸੇਵਾ ਵਿਚ ਹਾਜਰ ਹੋਣ ਲੱਗੀਆਂ। ਬਾਬਿਆਂ ਦੇ "ਵਿਸ਼ਰਾਮ ਗ੍ਰਿਹ" ਅਤੇ "ਨਾਮ ਜਪਣ ਵਾਲਾ ਸਥਾਨ" ਏ.ਸੀ. ਦੀ ਠੰਡਕ ਪੁਚਾਉਣ ਲੱਗਿਆ। ਗਿਰੀਆਂ, ਬਦਾਮ, ਕਾਜੂ, ਪਿਸਤਾ, ਸੇਬ, ਅੰਗੂਰ, ਬਾਬਾ ਜੀ ਦੇ ਸਾਦੇ ਜਿਹੇ ਭੋਜਨ ਦਾ ਅੰਗ ਬਣ ਗਏ। ਰੇਸ਼ਮੀ ਚੋਲਿਆਂ ਅੰਦਰ ਥੁੱਲ ਥੁੱਲ

ਕਰਦੀਆਂ ਗੋਗੜਾਂ, ਵੱਡੀ ਅਮੀਰੀ ਦੇ ਦਰਸ਼ਨ ਕਰਵਾ ਰਹੀਆਂ ਦਿੱਸਣ ਲੱਗੀਆਂ। ਹੋਰ ਨਵੇਂ ਸੰਤ, ਹੋਰ ਨਵੇਂ ਡੇਰੇ, ਗੁਰਦਵਾਰੇ, ਨਿੱਤ ਉਸਰਨ ਲੱਗ ਪਏ। ਆਮ ਸਿੱਖ ਹੋਰ ਗਰੀਬ, ਵਹਿਮੀ, ਕਰਮਕਾਂਡੀ ਨਸ਼ੱਈ ਤੇ ਹੋਰ ਪਤਿਤਪੁਣੇ ਵਿਚ ਗਰਕਦਾ ਚਲਾ ਗਿਆ।

'84 ਦੇ ਘਲੂਘਾਰੇ ਵਕਤ ਬਾਬਰਕਿਆਂ ਨੇ ਇਹਨਾਂ ਸਤਰਾਂ ਦੇ ਲੇਖਕ ਨੂੰ ਦੇਸ਼ ਧਰੋਹੀ ਕੇਸ ਪਾ ਕੇ, ਪੰਦਰਾਂ ਦਿਨਾਂ ਦੇ ਅਣਮਨੁੱਖੀ ਤਸੀਹੇ ਦੇਣ ਤੋਂ ਬਾਦ, ਅਧ ਮੋਇਆ ਕਰਕੇ ਜੇਹਲ ਦੀ ਕੋਠੜੀ ਵਿਚ ਬੰਦ ਕਰ ਦਿੱਤਾ। ਇਸੇ ਤਰ੍ਹਾਂ ਦੇ ਨਾਜਾਇਜ਼ ਕੇਸਾਂ ਅਧੀਨ ਹੋਰ ਭੀ ਬਹੁਤ ਸਾਰੇ ਸਿੱਖ ਮਾਈ ਭਾਈ ਬੰਦ ਕੀਤੇ ਗਏ ਸਨ। ਮਹੀਨੇ ਕੁ ਤੱਕ ਸਿਹਤ ਵੱਲ ਹੋ ਗਈ, ਅੰਦਰਲੇ ਹਾਲਾਤ ਬਾਰੇ ਭੇਤ ਆ ਗਿਆ, ਪਹਿਲਾਂ ਵਾਲਾ ਕੁਝ ਕੁ ਸਹਿਮ ਭੀ ਘਟ ਗਿਆ। ਮਿਸ਼ਨਰੀ ਸਪਿਰਟ ਨੇ ਉਛਾਲਾ ਖਾਧਾ, ਜੇਹਲ ਸੁਪਰਡੈਂਟ ਤੋਂ ਇਜਾਜਤ ਲੈ ਕੇ ਜੇਹਲ ਅੰਦਰਲੇ ਛੋਟੇ ਜਿਹੇ ਗੁਰਦਵਾਰੇ ਵਿਚ, ਕਥਾ ਸ਼ੁਰੂ ਕਰ ਦਿੱਤੀ ਗਈ। ਮੈਂ ਇਹ ਦਾਹਵਾ ਤਾਂ ਨਹੀਂ ਕਰ ਰਿਹਾ ਕਿ ਮੇਰੀ ਕੀਤੀ ਗਈ ਗੁਰਬਾਣੀ ਕਥਾ ਬਹੁਤ ਵਧੀਆ ਸੀ। ਜੇਹਲ ਵਿਚ ਤਾਂ ਕੈਦੀ ਪੁਰਾਣੇ ਪੁਰਾਣੇ ਰੱਦੀ ਅਖਬਾਰ ਨੂੰ ਭੀ ਚਾਅ ਨਾਲ ਪੜਦੇ ਹਨ। ਨਵੇਂ ਆਏ ਹਵਾਲਾਤੀ ਤੋਂ ਜਾਂ ਮੁਲਾਕਾਤੀਆਂ ਤੋਂ, ਬਾਹਰ ਦੀਆਂ ਖਬਰਾਂ ਪੱਬਾਂ ਭਾਰ ਹੋ ਕੇ ਸੁਣਦੇ ਹਨ। ਇਥੇ ਗੁਰਬਾਣੀ ਦੀ ਕਥਾ ਜੇਹਲ ਵਿਚ? ਤੋਬਾ ਤੋਬਾ, ਮਸੀਂ ਸੁਨਣੀ ਪ੍ਰਾਪਤ ਹੋਈ ਸੀ। ਹਵਾਲਾਤੀ, ਪੱਕੇ ਕੈਦੀ, ਅਤੇ ਸਾਡੇ ਵਾਲੇ "ਅੱਤਵਾਦੀ ਭਰਾ" ਸਾਰੇ ਹੀ ਹੁੰਮ ਹੁਮਾ ਕੇ ਆਉਣ ਲੱਗੇ। ਹਾਲ ਵਿਚ ਬੈਠਣ ਜੋਗੀ ਥਾਂ ਨਾ ਰਹੀ, ਬਾਹਰ ਦਰੀਆਂ ਵਿਛਣ ਲਗੀਆਂ। ਪੰਦਰਾਂ ਕੁ ਦਿਨ ਇਹ ਗੁਰਮਤ ਦਾ ਸੋਹਣਾ ਰੰਗ ਖਿੜਿਆ। ਦਿਨੇ ਦਾਸ ਕੋਲ ਮਹਿਫਲ ਜੁੜਨ ਲਗੀ, ਸਵਾਲ ਜਵਾਬ, ਗੁਰਬਾਣੀ ਸ਼ੁੱਧ ਪਾਠ ਕਰਨ ਦੀਆਂ ਕਲਾਸਾਂ, ਸੰਗਤੀ ਨਿਤਨੇਮ ਆਦਿ।

ਤਿਆਗ ਦੀ ਸਾਖਸ਼ਾਤ ਮੂਰਤ, ਪੂਰਨ ਬ੍ਰਹਮ ਗਿਆਨੀ ਸ਼੍ਰੀ ਮਾਨ ........ ਸੰਤ ਜੀ ਭੀ ਜੇਹਲ ਵਿਚ ਇਥੇ ਹੀ ਬੰਦ ਸਨ। ਉਹਨਾਂ ਦੇ ਚੇਲਿਆਂ ਨੇ ਖਬਰਦਾਰ ਕੀਤਾ ; ਬਾਬਾ ਜੀ! ਜੇ ਇਹ ਮਨਮੁਖ ਬੰਦਾ ਇਸੇ ਤਰ੍ਹਾਂ ਸੰਗਤਾਂ ਨੂੰ ਕੁਰਾਹੇ ਪਾਉਂਦਾ ਰਿਹਾ, ਤਾਂ ਆਪਾਂ ਨੂੰ ਕੌਣ ਨਮਸਕਾਰਾਂ ਕਰੂ? ਬਾਬਾ ਜੀ ਨੇ ਪਹਿਲਾ ਤੀਰ ਦਾਗਿਆ, ਸੁਪਰਡੰਟ ਰਾਹੀਂ, ਕਥਾ ਬੰਦ ਕਰਾਉਣੀ ਚਾਹੀ। ਸਫਲਤਾ ਨਾ ਮਿਲਣ ਤੇ, ਇੱਕ ਇੱਕ ਦਿਨ ਵੰਡ ਕੇ ਕਥਾ ਕਰਨ ਦੀ ਇਜਾਜਤ ਲੈ ਲਈ। ਸ੍ਰੀਮਾਨ ਸੰਤ ....... ਜੀ ਨੇ ਤਿਆਗ ਦਾ ਵਿਸ਼ਾ ਚੁਣਕੇ, ਗੁਰਬਾਣੀ ਵਿਚੋਂ ਪ੍ਰਮਾਣ ਦੇ ਕੇ, ਇਹ ਸਿੱਧ ਕੀਤਾ, "ਇਹ ਮਾਇਆ, ਕਾਰਾਂ ਕੋਠੀਆਂ ਪੁੱਤਰ ਪਤਨੀ, ਆਦਿ ਸਭ ਮੋਹ ਮਾਇਆ ਹੈ, ਛਲਾਵਾ ਹੈ, ਰਬੀ ਰਾਹ

ਵਿਚ ਰੋਕ ਹੈ”........। ਅਗਲੇ ਦਿਨ ਦਾਸ ਨੇ ਪੰਚਮ ਗੁਰਦੇਵ ਜੀ ਦਾ ਇੱਕ ਸ਼ਬਦ ਸਨਮੁਖ ਰੱਖ ਕੇ (ਮਾਂਗਨਾ ਮਾਂਗਨੁ ਨੀਕਾ, ਹਰਿ ਜਸੁ ਗੁਰ ਤੇ ਮਾਂਗਨਾ–1018) ਕਥਾ ਵਿਚਾਰ ਕੀਤੀ। ਸਤਿਗੁਰੂ ਜੀ ਨੇ ਘਰ ਜਮੀਨ ਔਲਾਦ ਪਤਨੀ ਪੈਸਾ ਆਦਿ ਤਿਆਗਣ ਦਾ ਕੋਈ ਹੁਕਮ ਨਹੀਂ ਦਿੱਤਾ। ਸਤਿਗੁਰੂ ਸਾਹਿਬਾਨ ਖੁਦ ਪ੍ਰਵਾਰਿਕ ਜਿੰਮੇਵਾਰੀਆਂ ਬਾਖੂਬੀ ਨਿਭਾਉਂਦੇ ਰਹੇ ਹਨ। ਉਹਨਾਂ ਮੋਹ ਦਾ ਤਿਆਗ ਕੀਤਾ ਸੀ, ਜਿੰਮੇਵਾਰੀਆਂ ਦਾ ਤਿਆਗ ਨਹੀਂ ਕੀਤਾ। ਸਿੱਖਾਂ ਨੂੰ–“ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਤਿਆਗਨਾ” 1018 ਆਖਿਆ ਹੈ। ਇਹ ਬਾਬਾ ਜੀ ਇਥੇ ਜੇਹਲ ਵਿਚ ਭੀ ਤਿਆਗ ਦੀ ਪੱਟੀ ਪੜ੍ਹਾ ਰਹੇ ਹਨ, ਜਦੋਂ ਕਿ ਇੱਥੇ ਜਬਰੀ ਸਭ ਵਸਤਾਂ ਦਾ ਸਮੇਤ ਪ੍ਰਵਾਰ ਦੇ ਤਿਆਗ ਕਰਵਾ ਦਿੱਤਾ ਜਾਂਦਾ ਹੈ। ਜਿਹਨਾਂ ਸੇਵਕਾਂ ਨੂੰ ਅੰਦਰ ਬਾਹਰ “ਸੰਤ ਜੀ” ਤਿਆਗ ਦਾ ਉੱਤਮ ਉਪਦੇਸ਼” ਦ੍ਰਿੜ ਕਰਵਾ ਰਹੇ ਹਨ, ਆਓ ਜਰਾ ਉਹਨਾਂ ਦੇ ਘਰ ਵਿਚ ਉਡਦੀ ਜਿਹੀ ਝਾਤੀ ਮਾਰ ਲਈਏ।

ਗੁਰੂ ਗ੍ਰੰਥ ਸਾਹਿਬ ਤੇ ਸ਼ਰਧਾ ਰੱਖਣ ਵਾਲੇ ਬਹੁ ਗਿਣਤੀ ਸੇਵਕਾਂ ਕੋਲ ਸਕੂਟਰ ਕਾਰ ਨਹੀਂ ਹੈ, ਪਰ ਸੰਤ ਜੀ ਕੋਲ ਵੱਡੀ ਕਾਰ ਹੈ। ਸਾਈਕਲਾਂ ਤੇ ਸਫਰ ਕਰਨ ਵਾਲੇ ਆਪਣਾ ਸਾਈਕਲ ਭੀ ਤਿਆਗ ਦੇਣ ਤੇ ਬਾਬਾ ਜੀ ਆਪਣੀ ਮਹਿੰਗੀ ਕਾਰ ਤੇ ਹਵਾ ਵਿਚ ਉਡਦੇ ਫਿਰਨਾ? ਆਮ ਘਰਾਂ ਵਿਚ ਛੱਤ ਵਾਲਾ ਪੱਖਾਂ ਜਾਂ ਮੇਜ ਤੇ ਰੱਖਿਆ (ਟੇਬਲ ਫੈਨ) ਪੱਖਾ ਹੀ ਮੁਸ਼ਕਲ ਨਾਲ ਨਸੀਬ ਹੁੰਦਾ ਹੈ, ਬਾਬਾ ਜੀ ਦੇ “ਤਪ ਅਸਥਾਨ” ਜਾਂ ਵਿਸਰਾਮ ਗ੍ਰਿਹ” ਵਿਖੇ ਏ.ਸੀ. ਲੱਗੇ, ਸ਼ਿਮਲੇ ਵਰਗੀਆਂ ਠੰਢੀਆਂ ਹਵਾਵਾਂ ਝੱਲ ਰਹੇ ਹੁੰਦੇ ਹਨ। ਆਮ ਲੋਕਾਂ ਦੇ ਘਰ ਇੱਕ ਦੋ ਕਮਰੇ, ਫਰਸ਼ ਤੋਂ ਬਿਨਾਂ, ਗੋਹੇ ਲਿੱਪੇ, ਛੱਤ ਵਿਚੋਂ ਮਿੱਟੀ ਕਿਰਦੀ, ਬਰਸਾਤ ਵਿਚ ਅੰਦਰ ਛੱਪੜ ਬਣੇ ਹੋਏ, ਰਸੋਈ ਟਾਟਕਾ ਧੁੱਪ ਵਿਚ ਮੰਜਾ ਟੇਢਾ ਕਰਕੇ, ਸਜਾਈ ਗਈ। ਬਾਥਰੂਮ ਲੈਟਰੀਨ ਨਾਮ ਦੀ ਚੀਜ ਘਰ ਵਿਚੋਂ ਢੂੰਡਿਆ ਨਹੀਂ ਮਿਲੇਗੀ। ਦੂਜੇ ਬੰਨੇ ਬਾਬਾ ਜੀ ਦਾ ਆਲੀਸ਼ਾਨ ਮਹਿਲ, ਕਈ ਕਮਰੇ, ਕਈ ਗੁਸਲਖਾਨੇ, ਡਰਾਇੰਗ ਰੂਮ ਤੇ ਹੋਰ ਪਤਾ ਨਹੀਂ ਕੀ ਕੀ। ਸਾਧਾਰਨ ਸਿੱਖ ਆਪਣੇ ਛੱਪਰਨੁਮਾ ਘਰ ਨੂੰ ਤਿਆਗ ਦੇਵੇ, ਜਾਂ ਬਾਬਾ ਆਪਣੇ ਮਹਿਲ ਨੂੰ ਤਿਆਗੇ? ਹੋਰ ਵੇਖੋ! ਆਮ ਸਿੱਖ, ਸਾਦੀ ਜਿਹੀ ਦਾਲ ਸਬਜੀ, ਚੱਟਣੀ ਪਿਆਜ ਆਚਾਰ ਨਾਲ ਰੋਟੀ ਖਾ ਕੇ ਗੁਜ਼ਾਰਾ ਕਰ ਰਿਹਾ ਹੈ। ਸੰਤ ਜੀ ਵਾਸਤੇ ਮੱਖਣ, ਪਨੀਰ, ਗਿਰੀਆਂ, ਕਾਜੂ, ਸੇਬ, ਅੰਗੂਰ..... ਦੁਨੀਆਂ ਭਰ ਦੇ ਕੀਮਤੀ ਖਾਦ ਪਦਾਰਥ। ਆਮ ਸਿੱਖ ਆਪਣਾ ਸੁੱਕਾ ਟਿੱਕੜ ਭੀ ਤਿਆਗ ਦੇਵੇ ਤੇ ਮਹਾਂਪੁਰਖ ਜੀ ਕੀਮਤੀ ਫਲ ਤੇ ਮੇਵੇ ਭੀ ਨਾ ਤਿਆਗਣ। ਮਹਾਂਪੁਰਖ ਜੀ ਦੇ ਤਨ ਤੇ ਸ਼ਸ਼ੋਭਤ ਹਨ ਆਲੀਸ਼ਾਨ ਰੇਸ਼ਮੀ ਬਸਤਰ, ਜਿਨ੍ਹਾਂ ਦੀ

ਗਿਣਤੀ ਕਰਨੀ ਭੀ ਸੰਭਵ ਨਹੀਂ ਹੈ। ਆਮ ਪੇਂਡੂ ਸਿੱਖ ਸਾਦੇ ਜਿਹੇ ਕੁਰਤੇ ਪਜਾਮੇ ਨਾਲ ਤਨ ਢਕਦਿਆਂ ਜੀਵਨ ਬਤੀਤ ਕਰ ਲੈਂਦਾ ਹੈ। ਤਿਆਗ ਕੁਰਤੇ ਪਜਾਮੇ ਵਾਲਾ ਕਰੇ ਜਾਂ ਕੀਮਤੀ ਬਸਤਰਾਂ ਦੇ ਢੇਰਾਂ ਵਾਲਾ ਕਰੇ? ਆਮ ਵਿਅਕਤੀ ਦਾ ਔਸਤ ਸਰੀਰਕ ਵਜਨ, ਸੱਠ ਕੁ ਕਿਲੋ ਹੁੰਦਾ ਹੈ। ਕਈ ਵਾਰੀ ਕੰਮ ਦੀ ਬੁਹਤਾਤ, ਖੁਰਾਕ ਦੀ ਕਮੀ ਕਾਰਣ ਇਹ ਵਜਨ ਖਤਰਨਾਕ ਹਦ ਤੱਕ ਘਟਿਆ ਹੁੰਦਾ ਹੈ। ਬਸ ਬੰਦੇ ਤੋਂ ਮਸੀਂ ਇੱਕ "ਕਾਂ ਰਜਦਾ ਹੈ"। ਢਿੱਡ ਸੁੱਕ ਕੇ ਪਿਛਾਂਹ ਰੀੜ ਦੀ ਹੱਡੀ ਨੂੰ ਜਾ ਲਗਦਾ ਹੈ। ਵਾਹ! ਵਾਰੇ ਵਾਰੇ ਜਾਈਏ ਰੱਬ ਦੇ ਇਨਸਾਫ ਤੋਂ, ਇਹਨਾਂ ਬਾਬਿਆਂ ਦੀਆਂ ਗੋਗੜਾਂ ਇੱਕ ਕੁਇੰਟਲ ਤੋਂ ਲੈ ਕੇ ਡੇਢ ਦੋ ਕੁਇੰਟਲ ਤੱਕ ਦੀਆਂ ਫੁੱਲੀਆਂ ਵੇਖੀਆਂ ਜਾ ਸਕਦੀਆਂ ਹਨ। ਕੋਸ਼ਿਸ਼ ਕਰਨ ਤੇ ਭੀ ਸਰੀਰ ਵਿਚੋਂ ਕੋਈ ਹੱਡੀ ਨਹੀਂ ਲੱਭੇਗੀ, ਮਾਸ ਤੇ ਚਰਬੀ ਦੇ ਲੇਪ ਚੜ੍ਹੇ ਹੀ ਦਿਸਣਗੇ। ਇੱਕ ਪਾਸੇ ਹੱਡੀਆਂ ਦੀ ਮੁੱਠ ਇਨਸਾਨ, ਖੂਨ ਚਰਬੀ ਨਾਂਹ ਦੇ ਬਰਾਬਰ। ਇੱਕ ਪਾਸੇ ਖੂਨ ਚਰਬੀ, ਵਜਨ ਇੰਨਾ ਜ਼ਿਆਦਾ ਕਿ ਕਿਸੇ ਵਕਤ ਭੀ ਦੌਰਾ ਪੈ ਸਕਦਾ ਹੈ। ਤਿਆਗ ਇਹਨਾਂ ਭਾਰੀ ਭਰਕਮ ਹਾਥੀ ਨੁਮਾ ਗੋਗੜਾਂ ਦਾ ਹੋਵੇ ਕਿ ਮਾਮੂਲੀ ਸਰੀਰਾਂ ਵਿਚਲੇ ਹੱਡ ਚੰਮ ਦਾ? ਬਸ ਆਖਰੀ ਗਲ! ਹੁਣ ਬਿਨਾਂ ਦੇਰੀ ਤੋਂ ਇਥੇ ਗੰਨੇ ਪੀੜਨ ਵਾਲਾ ਵੇਲਣਾ (ਘਲਾੜੀ) ਗੱਡ ਲਿਆ ਜਾਵੇ। ਸਾਨੂੰ ਆਮ ਬੰਦਿਆਂ ਨੂੰ ਉਸ ਵਿਚ ਪੀੜ / ਨਿਚੋੜ ਲਿਆ ਜਾਵੇ। ਸਾਡੇ ਕੋਲ ਤਿਆਗਣ ਵਾਸਤੇ ਹੋਰ ਕੁਝ ਨਹੀਂ ਬਚਿਆ। ਹੁਣ ਸਾਡਾ ਖੂਨ ਕੱਢ ਕੇ, ਇਹਨਾਂ ਸੱਜਣ ਠੱਗਾਂ ਨੂੰ ਬਾਟੇ ਭਰ ਕੇ ਪਿਆ ਦਿੱਤਾ ਜਾਵੇ ਤਾਂਕਿ ਇਹਨਾਂ ਦੇ ਚਿਹਰੇ ਤੇ ਹੋਰ ਲਾਲੀ ਚੜ ਜਾਵੇ, ਇਹਨਾਂ ਦੀ ਤੋਂਦ (ਗੋਗੜ) ਹੋਰ ਫੁੱਲ ਜਾਵੇ। ਸਾਡੇ ਬਾਲ ਬੱਚੇ, ਪਤਨੀ, ਭੈਣ ਤੇ ਮਾਂ ਭੀ ਇਹਨਾਂ ਦੇ ਹਵਾਲੇ ਕਰ ਦੇਣੀਆਂ। ਹੋਰ ਤਾਂ ਸਾਡੇ ਕੋਲ ਤਿਆਗਣ ਲਈ ਬਚਿਆ ਹੀ ਕੁਝ ਨਹੀਂ ..........."। ਸਾਧ ਸੰਗਤ! ਜੇਲ੍ਹ ਅੰਦਰ ਬੈਠੇ ਡੇਢ ਡੇਢ ਕੁਇੰਟਲ ਦੀਆਂ ਗੋਗੜਾਂ ਵਾਲੇ ਆਪੂੰ ਬਣੇ ਬ੍ਰਹਮ ਗਿਆਨੀਆਂ ਨੂੰ ਬਾਹਰੋਂ ਸੰਗਤਾਂ ਦੁੱਧ, ਫਲ, ਬਸਤਰ, ਦਹੀਂ, ਮੱਖਣ ਮਣਾ ਮੂਹੀ ਦੇ ਜਾਂਦੀਆਂ ਹਨ। ਧੰਨ ਹੈ ਸੇਵਕਾਂ ਦੀ ਸ਼ਰਧਾ! ਪਰ ਉਹ ਕੀ ਜਾਨਣ ਕਿ ਇਹਨਾਂ ਦੀਆਂ ਥੁੱਲ ਥੁੱਲ ਕਰਦੀਆਂ ਦੇਹਾਂ ਵਿਚ ਇਤਨਾ ਪਦਾਰਥ ਸਮਾ ਨਹੀਂ ਸਕੇਗਾ। ਮਾਲਸਾਂ ਕਰਨ ਵਾਲੇ ਦੋ ਚਾਰ ਚੇਲਿਆਂ ਤੋਂ ਬਿਨਾਂ ਇਹ ਪਦਾਰਥ ਕਿਸੇ ਨੂੰ ਨਹੀਂ ਵਰਤਾਏ ਜਾਂਦੇ ਸਨ। ਜੇਹਲ ਵਿਚ ਕੋਈ ਗੱਲ ਲੁਕਾਇਆਂ ਨਹੀਂ ਲੁਕਦੀ। ਇਹਨਾਂ 'ਸੰਤਾਂ' ਵੱਲੋਂ ਵਾਧੂ ਫਲ ਦੁੱਧ ਤੇ ਦਹੀਂ ਨਾਲੀਆਂ ਵਿਚ ਰੁੜ੍ਹਦਾ ਜੇਹਲ ਸੁਪਰਡੰਟ ਅਤੇ ਹੋਰ ਸਾਰੇ ਲੋਕਾਂ ਨੂੰ ਵਿਖਾਇਆ ਗਿਆ। ਸਾਧ ਆਖਣ ਜੀ ਦਹੀ ਨਾਲ ਕੇਸੀ ਇਸਨਾਨ ਕੀਤਾ ਸੀ। ਤੇ ਦੁਧ! ਇਹ ਖਰਾਬ ਹੋ ਗਿਆ ਸੀ। ਤੇ ਫਲ? ਇਹ ਗੱਲ ਗਏ ਸਨ। ਇਹਨਾਂ ਪਾਪੀਆਂ

ਨੇ ਸੰਗਤਾਂ ਦੀ ਭੇਟ ਆਮ ਕੈਦੀਆਂ ਤੱਕ ਨਾ ਪੁਚਾਈ। ਬਰਬਾਦ ਕਰ ਦਿੱਤੀ। ਵਾਹ ਸੱਚੇ ਪਾਤਿਸ਼ਾਹ ਤੂੰ ਐਹੋ ਜਿਹੇ ਸੰਤ ਬਣਾਏ ਸਨ ?

ਇਹ ਪ੍ਰਵਚਨ ਬੋਲ ਕੇ ਦਾਸ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚੋਂ ਹਾਲੀ ਖੜ੍ਹਾ ਹੀ ਹੋਇਆ ਸੀ ਕਿ ਸ਼ਾਂਤੀ ਸਰੂਪ, ਨਿਮਰਤਾ ਦੇ ਮੁਜੱਸਮੇਂ, ਤਿਆਗ ਦੀ ਮੂਰਤੀ, ਪੂਰਨ ਬ੍ਰਹਮ ਗਿਆਨੀ, ਸੰਤ ਜੀ ਦੇ ਨੇਤਰਾਂ ਵਿਚੋਂ ਲਾਟਾਂ ਨਿਕਲੀਆਂ। ਬੋਲਾਂ ਨੇ ਅਗਨ ਬਾਣ ਛੱਡੇ। ਸੰਤ ਜੀ ਦੇ ਪਾਲਤੂ ਚਾਟੜੇ ਮੇਰੇ ਤੇ ਟੁੱਟ ਕੇ ਪੈ ਗਏ। ਧੱਕਾ ਮੁੱਕੀ ਗਾਲੀ ਗਲੋਚ ਹੋਇਆ। ਮੈਨੂੰ ਕੁਝ ਕੁ ਅਹਿਸਾਸ ਸੀ ਕਿ ਘੁਸਰ ਮੁਸਰ ਹੋ ਰਹੀ ਹੈ ਕੋਈ ਭਾਣਾ ਵਰਤ ਸਕਦਾ ਹੈ। ਇਤਨੇ ਵਿਚ ਜੇਹਲ ਦੇ ਨੰਬਰਦਾਰ ਵਿਚ ਪੈ ਗਏ, ਦੋ ਚਾਰ ਜੇਹਲ ਵਾਰਡਨ ਆਏ, ਸਾਨੂੰ ਵੱਖੋ ਵੱਖ ਕਰ ਦਿੱਤਾ ਗਿਆ। ਲਹਿਰਾ ਬੇਗਾ ਪਿੰਡ ਦੇ ਗੁਰਸਿੱਖ ਭਾਈ ਨਿਰਮਲ ਸਿੰਘ ਤੇ ਮੱਖਣ ਸਿੰਘ ਨੇ ਅਤੇ ਕੁਝ ਹੋਰ ਨੌਜਵਾਨ ਮੇਰੀ ਹਮਾਇਤ ਤੇ ਆ ਡਟੇ। ਨਹੀਆਂ ਵਾਲੇ ਤੋਂ ਭਾਈ ਗਜਿੰਦਰ ਪਾਲ ਸਿੰਘ ਤੇ ਪ੍ਰਮਜੀਤ ਸਿੰਘ ਨੇ ਬਹੁਤ ਮੁੱਦਤ ਕੀਤੀ। ਜੇਹਲ ਸੁਪਰਡੰਟ ਆ ਪੁੱਜਿਆ, ਸਮੇਤ ਵੱਡੀ ਗਾਰਦ ਦੇ। ਉਸਨੇ ਸਮਝਾ ਬੁਝਾ ਕੇ, ਅੱਡੋ ਅੱਡ ਇਮਾਰਤਾਂ ਵਿਚ ਬੰਦ ਕਰ ਦਿੱਤਾ। ਜਦੋਂ ਸਾਡੀ ਪਾਲਟੀ ਗੁਰਦਵਾਰੇ ਮੱਥਾ ਟੇਕਣ ਜਾਂਦੀ, ਤਾਂ ਉਹ ਘਿਰ ਬੰਦ ਹੁੰਦੀ, ਜਦੋਂ ਉਹ ਮੱਥਾ ਟੇਕਣ ਜਾਂਦੇ, ਤਾਂ ਅਸੀਂ ਬੰਦ ਹੁੰਦੇ। ਰਹਿੰਦਾ ਸਮਾਂ ਇਸੇ ਤਰ੍ਹਾਂ ਬਤੀਤ ਹੋਇਆ। ਇੱਕ ਹੋਰ ਤੀਰ ਦਾਗਿਆ ਸੀ ਸੰਤਾਂ ਨੇ, ਜੇਹਲ ਵਾਲਿਆਂ ਕੋਲ ਚੁਗਲੀਆਂ ਲਾ ਕੇ ਅਤੇ ਚੰਗੀ ਤਕੜੀ ਰਿਸ਼ਵਤ ਦੇ ਕੇ, ਮੇਰਾ ਦੁਬਾਰਾ ਪੁਲਿਸ ਰੀਮਾਂਡ ਦਾ ਵਾਰੰਟ ਆ ਗਿਆ। ਪੰਦਰਾਂ ਕੁ ਦਿਨਾਂ ਤੱਕ ਦੁਬਾਰਾ ਸੀ. ਆਈ. ਏ. ਸਟਾਫ ਵਿਚ ਤਸੀਹੇ ਝੱਲੇ। ਇਸ ਥਾਂ ਵਾਹਿਗੁਰੂ ਨੇ ਹੱਥ ਦੇ ਕੇ ਰੱਖ ਲਿਆ ਨਹੀਂ ਤਾਂ "ਪੁਲਿਸ ਮੁਕਾਬਲਾ" ਤਾਂ ਵੱਟ ਤੇ ਪਿਆ ਸੀ। ਗੱਲ ਇਸ ਤਰਾਂ ਹੋਈ ਕਿ ਜਿਸ ਪੁਲਿਸ ਅਫਸਰ ਨੇ ਮੇਰੇ ਤੇ ਜੇਹਲ ਵਿਚ ਹੀ ਝੂਠਾ ਕੇਸ ਪਾਇਆ ਸੀ। ਸੁਪਰਡੰਟ ਦੇ ਕਮਰੇ/ਦਫਤਰ ਵਿਚ ਹੀ ਪੁੱਛਗਿੱਛ ਕੀਤੀ ਸੀ। ਫਿਰ ਕਈ ਵਾਰੀ ਸੀ. ਆਈ. ਏ. ਸਟਾਫ ਵਿਚ ਜਾ ਕੇ ਦੁੱਖ ਦਿੰਦਾ ਰਿਹਾ ਸੀ, ਕੁਝ ਹੀ ਦਿਨਾਂ ਦੇ ਅੰਦਰ, ਖਾੜਕੂ ਯੋਧਿਆਂ ਨੇ ਉਸ ਪਾਪੀ ਨੂੰ ਨਰਕਾਂ ਵਿਚ ਪੁਚਾ ਦਿੱਤਾ। ਇਸ ਤੋਂ ਬਾਦ ਮੈਨੂੰ ਕਿਸੇ ਕੁਝ ਨਾਂ ਆਖਿਆ, ਸਗੋਂ ਪੁਲਿਸ ਵਾਲੇ ਬਹੁਤ ਹੀ ਸਲੀਕੇ ਨਾਲ ਗੱਲ ਕਰਨ ਲੱਗ ਪਏ। ਇਸ ਤਬਦੀਲੀ ਦਾ ਮੈਨੂੰ ਕਾਫੀ ਦੇਰ ਬਾਦ ਪਤਾ ਲੱਗਾ। ਵਾਪਸ ਜੇਹਲ ਵਿਚ ਪਰਤ ਕੇ ਭੀ ਮੈਂ ਮਹਿਸੂਸ ਕੀਤਾ ਕਿ ਜੇਹਲ ਮੁਲਾਜ਼ਮਾਂ ਅਤੇ ਅਫਸਰਾਂ ਦੇ ਰਵਈਏ ਵਿਚ ਨਰਮੀ ਸੀ। ਇਹ ਤਾਂ ਵਾਹਿਗੁਰੂ ਨੇ ਹੱਥ ਦੇ ਕੇ ਬਚਾ ਲਿਆ, ਵਰਨਾਂ ਸੰਤਾਂ ਨੇ ਤਾਂ ਮੇਰੇ ਤੇ ਪਰਉਪਕਾਰ ਕਰਕੇ ਉਪਰ ਭੇਜਣ ਦਾ ਪੂਰਾ ਪ੍ਰਬੰਧ ਕਰ ਦਿੱਤਾ ਸੀ। ਸਿੱਧਾ

ਸੱਚਖੰਡ ਦਾ ਟਿਕਟ।

ਇਹਨਾਂ ਸੰਤ ਬਾਬਿਆਂ ਦੀ ਸਰਕਾਰੇ ਦਰਬਾਰੇ ਚੰਗੀ ਪਹੁੰਚ ਹੈ, ਇਹਨਾਂ ਰਾਹੀਂ ਲੋਕਾਂ ਦੇ ਸਰਕਾਰੀ ਗੈਰ ਸਰਕਾਰੀ ਕੰਮ ਕੀਤੇ ਕਰਾਏ ਜਾਂਦੇ ਹਨ। ਉਪਰਾਲਿਆਂ ਨੂੰ ਕੰਮ ਹੋਣ ਤੋਂ ਬਾਦ ਜਾਂ ਪਹਿਲਾਂ, ਜੋ ਲੱਛਮੀ ਭੇਜੀ ਜਾਂਦੀ ਹੈ, ਉਸ ਵਿਚੋਂ ਬਾਬਾ ਜੀ ਅਪਣਾ "ਦਸਵੰਧ", ਪਵਿੱਤਰ ਕਰ ਕਮਲਾਂ ਨਾਲ, ਮਹਾਰਾਜ ਦੇ ਚਰਨਾਂ ਨੂੰ ਛੁਹਾ ਕੇ ਰੱਖ ਲੈਂਦੇ ਹਨ। ਚੰਡੀਗੜ੍ਹ ਉਹ ਸ਼ਹਿਰ ਹੈ ਜਿਥੇ ਕਾਨੂੰਨ ਦੀ ਸਖਤੀ ਨਾਲ ਪਾਲਣਾ ਹੁੰਦੀ ਦੱਸੀ ਜਾਂਦੀ ਹੈ। ਇਸੇ ਸਹਿਰ ਵਿਚ ਮੰਦਰ ਗੁਰਦਵਾਰੇ, ਡੇਰੇ, ਬਿਨਾ ਜ਼ਮੀਨ ਖਰੀਦਣ ਤੋਂ, ਮਿਲ ਮਿਲਾ ਕੇ ਬਣਾਏ ਹੋਏ ਹਨ। ਫਿਰ ਹੋਰ ਵੇਖੋ ! ਗੁਰੂ ਸਹਿਬਾਨ ਨਾਲ ਸਬੰਧਤ ਇਤਿਹਾਸਕ ਨਿਸ਼ਾਨੀਆਂ/ਵਸਤਾਂ, ਇਹਨਾਂ ਮਿੱਟੀ ਵਿਚ ਮਿਲਾ ਦਿੱਤੀਆਂ ਹਨ। ਹਰ ਗੁਰਦਵਾਰਾ ਇੱਕੋ ਕਿਸਮ ਦਾ। ਇੱਕ ਗੁਰਦਵਾਰਾ ਵੇਖਣ ਤੋਂ ਬਾਦ ਹੋਰ ਵੇਖਣ ਦੀ ਲੋੜ ਨਹੀਂ ਰਹਿੰਦੀ। ਕਿਉਂਕਿ ਸਾਰੇ ਹੀ ਇੱਕੋ ਤਰਾਂ ਦੇ ਬਣੇ ਹੋਏ ਹਨ ਚਿੱਟਾ ਪੱਥਰ, ਮਾਰਬਲ, ਤੇ ਬਸ। ਉਜੜ ਚੁੱਕੇ ਪੰਜਾਬ ਨੂੰ ਬਚਾਉਣ ਵਾਸਤੇ, ਪਿਛਲੇ ਘਲੂਘਾਰਿਆਂ ਵਿਚ ਮਾਰ ਦਿੱਤੇ ਗਏ ਨੌਜਵਾਨਾਂ ਦੇ ਪ੍ਰਵਾਰ, ਬੱਚੇ ਦਰ ਦਰ ਦੀਆਂ ਠੋਹਕਰਾਂ ਖਾਂਦੇ ਰਹੇ, ਦੁਖ ਭੋਗਦੇ ਰਹੇ, ਘਰ ਢਾਹ ਦਿੱਤੇ ਗਏ, ਜ਼ਮੀਨਾਂ ਬੰਜਰ ਬਣ ਗਈਆਂ, ਕਈ ਭੈਣਾਂ ਪਾਗਲ ਹੋ ਗਈਆਂ, ਬਹੁਤ ਸਾਰੇ ਸਿੱਖ ਨੌਜਵਾਨ ਅੱਜ ਭੀ ਨਜਾਇਜ ਤਰੀਕੇ ਕਾਲ ਕੋਠੜੀਆਂ ਵਿਚ ਬੰਦ ਕੀਤੇ ਹੋਏ ਹਨ। ਕਦੀ ਵੇਖਿਆ ਪੜ੍ਹਿਆ ਹੈ ਕਿਸੇ ਬ੍ਰਹਮਗਿਆਨੀ ਦੀ ਪਲਕ ਭਿੱਜੀ ਹੋਵੇ। ਕਿਸੇ ਦੇ ਕਲੇਜੇ ਨੂੰ ਖੋਹ ਪਈ ਹੋਵੇ, ਕਿਸੇ ਨੂੰ ਰਾਤੀ ਨੀਂਦ ਨਾ ਆਉਂਦੀ ਹੋਵੇ। ਇਹ ਤਾਂ ਬਸ ਧਰਮ ਉਪਦੇਸ਼ ਕਰ ਰਹੇ ਹਨ। ਮੰਤਰ ਜਾਪ ਕਰ ਰਹੇ ਹਨ, ਕੀਰਤਨ ਦਰਬਾਰ ਜਾਂ ਪਾਠਾਂ ਦੀ ਲੜੀਆਂ ਚਲਾ ਰਹੇ ਹਨ, ਜਾਂ ਚਲੀਹੇ ਕੱਟ ਕੇ ਸਿੱਖਾਂ ਦੇ ਗ੍ਰਿਹ ਕੱਟਣ ਦੀ ਮਹਾਨ ਸੇਵਾ ਕਰ ਰਹੇ ਹਨ। ਬਹੁਤ ਰੁਝੇਵੇਂ ਹਨ ਬਾਬਿਆਂ ਨੂੰ। ਪੰਜਾਬ ਵਿਚ ਸੰਤਾਂ ਦੇ ਵੱਗ ਟੂਰੇ ਫਿਰਦੇ ਹਨ, ਪੰਜਾਬ ਦੁਨੀਆਂ ਦਾ ਨੰਬਰ ਇੱਕ ਸਰਾਬੀ ਸੂਬਾ ਬਣ ਚੁਕਿਆ ਹੈ। ਸੰਤਾਂ ਦੇ ਟੋਲੇ ਚਿਮਟੇ ਢੋਲਕੀਆਂ ਲੈ ਕੇ ਪਿੰਡ ਪਿੰਡ ਫਿਰ ਰਹੇ ਹਨ ਸਿੱਖਾਂ ਦੇ ਕੇਸ ਕੇਵਲ 10% ਬਾਕੀ ਰਹਿ ਗਏ। ਅੱਜ ਸਿੱਖਾਂ ਦੀਆਂ ਭੀੜਾਂ ਵਡਭਾਗ ਸਿੰਘ ਦੇ ਡੇਰੇ ਤੇ, ਕਬਰਾਂ ਤੇ, ਮੜੀਆਂ ਤੇ, ਮੰਦਰਾਂ ਵਿਚ, ਆਮ ਵੇਖੀਆਂ ਜਾ ਸਕਦੀਆਂ ਹਨ। ਹੈ ਕੋਈ ਸੰਤ ਅਜਿਹਾ ਜੋ ਗਿਆਨ ਖੜਗ ਰਾਹੀਂ ਸਿੱਖ ਸੰਗਤਾਂ ਨੂੰ ਸਤ ਮਾਰਗ, ਗੁਰਮਤ ਗਾਡੀ ਰਾਹ ਵੱਲ ਮੋੜ ਕੇ ਲਿਆ ਸਕੇ? ਬੇਈਮਾਨ ਸਿੱਖ ਲੀਡਰਾਂ ਦੀਆਂ ਕਰਤੂਤਾਂ ਨੰਗੀਆਂ ਕਰ ਸਕੇ। ਪੰਜਾਬ ਦੇ, ਖਾਸਕਰ ਸਿੱਖਾਂ ਦੇ ਅਨੇਕ ਬਿਗੜੇ ਕਾਰਜ ਰਾਸ ਕਰਵਾ ਸਕੇ?

ਇਹ ਸਾਧਗੀਰੀ ਦੀ ਦੁਕਾਨ ਬਹੁਤ ਸਾਰੇ ਸਾਧਾਂ ਨੇ ਕੁਝ ਅਜਿਹੀ ਵਿਧੀ ਨਾਲ ਚਲਾਈ ਹੈ ਕਿ ਹੁਣ ਕੋਈ ਸਾਧ ਲੱਖਪਤੀ ਨਹੀਂ ਮਿਲੇਗਾ, ਬਹੁਤੇ ਕਰੋੜਪਤੀ ਅਤੇ ਕਈ ਇੱਕ ਅਰਬਾਂ ਪਤੀ ਸੰਤ ਸਾਧ ਮਿਲਣਗੇ। ਸੰਗਤਾਂ ਤੋਂ ਤਿਆਗ ਕਰਵਾਕੇ, ਅਪਣੇ ਅੱਗੇ ਮਾਇਆ ਦੇ ਅੰਬਾਰ ਕੱਠੇ ਕਰ ਰਹੇ ਹਨ। ਪਿੱਛੇ ਜਿਹੇ ਇੱਕ ਬਾਬੇ ਨੇ (ਮਾਰਚ 2000 ਵਿਚ) ਬਾਬਾ ਦਇਆ ਸਿੰਘ ਸੁਰ ਸਿੰਘ (ਅੰਮ੍ਰਿਤਸਰ) ਬਿਧੀ ਚੰਦੀਏ ਦੇ ਪੁੱਤਰ ਦਾ ਵਿਆਹ। ਅਪਣੇ ਲਾਡਲੇ ਪੁੱਤਰ ਦਾ ਅਨੰਦ ਕਾਰਜ "ਪੂਰਨ ਗੁਰਮਰਿਆਦਾ ਅਨੁਸਾਰ" ਕਰਦਿਆਂ ਗਰੀਬੀ ਦਾਵੇ ਵਿਚ ਸਿਰਫ ਪੰਦਰਾਂ ਕਰੋੜ ਰੁਪਿਆ ਖਰਚਿਆ ਸੀ। ਜੇ ਚਾਹੁੰਦੇ ਤਾਂ ਬਾਬਾ ਜੀ ਹੋਰ ਭੀ ਖਰਚ ਕਰ ਸਕਦੇ ਸਨ, ਪਰ ਉਹ ਗੁਰੂ ਮਹਾਰਾਜ ਦੀ ਦਸੀ ਸਾਦਗੀ ਵਾਲੀ ਹੱਦ ਪਾਰ ਨਹੀਂ ਕਰਨੀ ਚਾਹੁੰਦੇ ਸਨ। ਧੰਨ ਬਾਬਾ ਬਿਧੀ ਚੰਦੀਏ, ਬੜੀ ਕਿਰਪਾ ਹੈ ਤੁਹਾਡੇ ਤੇ ਲਛਮੀ ਦੇਵੀ ਦੀ। ਕੁਝ ਇੱਕ ਸੰਤ ਜੀ ਅਪਣੇ ਨਾਲ ਹੀ ਗੱਡੀ ਵਿਚ ਦਰੀਆਂ ਚਾਦਰਾਂ, ਤੇ ਫੁੱਲ ਹਾਰ ਆਦਿ ਨਾਲ ਹੀ ਲੈ ਕੇ ਜਾਂਦੇ ਹਨ। ਸੰਗਤਾਂ ਕੋਲ ਪੁੱਜ ਕੇ ਚੇਲੇ ਸਭ ਕੁਝ ਸਮਝਾ ਦਿੰਦੇ ਹਨ। ਝਟਪਟ, ਗੱਡੀਆਂ ਵਿਚੋਂ ਕਢ ਕੇ ਚਾਦਰਾਂ ਵਿਛਾ ਦਿਤੀਆਂ ਜਾਂਦੀਆਂ ਹਨ, ਫਿਰ ਬਾਬਾ ਜੀ ਅਗੇ ਕਦਮ ਰਖਦੇ ਹਨ। ਨਾਲ ਲੈ ਕੇ ਆਂਦੇ ਫੁੱਲਾਂ ਦੀ ਵਰਖਾ ਭੀ ਬਾਬਾ ਜੀ ਤੇ ਹੋਣ ਲੱਗ ਜਾਂਦੀ ਹੈ। ਜੈਕਾਰੇ ਗੂੰਜਦੇ ਹਨ ਨਾਹਰੇ ਲਗਦੇ ਹਨ, ਸਾਰਾ ਕਾਰਜ "ਪੂਰਨ ਭੈ ਭਾਵਨੀ ਵਿਚ, ਗੁਰਮਰਿਆਦਾ ਮੁਤਾਬਕ" ਸਿਰੇ ਚੜਾਇਆ ਜਾਂਦਾ ਹੈ। ਆਉ ਜਰਾ ਗੁਰੂ ਗ੍ਰੰਥ ਸਾਹਿਬ ਜੀ ਤੋਂ ਪਾਖੰਡੀ ਸੰਤਾਂ ਬਾਰੇ ਪੁੱਛੀਏ–

ਰਹਿਓ ਸੰਤ ਹਉ ਟੋਲਿ ਸਾਧ ਬਹੁ ਤੇਰੇ ਡਿਠੇ।।
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ।।
ਬਰਸੁ ਏਕੁ ਹਉ ਫਿਰਿਉ ਕਿਨੈ ਨਹੁ ਪਰਚਾ ਲਾਯਉ।।
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ।। (1396)

ਅਰਥ ਬੜੇ ਸਪਸ਼ਟ ਹਨ ਕਿ ਲੰਮੇ ਅਰਸੇ ਤੋਂ ਅਸੀਂ ਮਨੁੱਖਤਾ ਦੇ ਹਮਦਰਦ, ਪਰਉਪਕਾਰੀ ਸੂਰਮੇ ਸੰਤ ਦੀ ਭਾਲ ਵਿਚ ਸਾਂ। ਬੜੇ ਡੇਰੇਦਾਰ, ਤਰਾਂ ਤਰਾਂ ਦੀਆਂ ਮੱਤਾਂ ਤੇ ਮਰਿਆਦਾਵਾਂ ਵਾਲੇ, ਅਨੇਕ ਪਰਕਾਰ ਦੇ ਭੇਖਾਂ ਵਾਲੇ ਸੰਤ ਅਸੀ਼ ਪਰਖ ਕੇ ਵੇਖੇ। ਬਸ ਇੱਕੋ ਗੱਲ ਹਰ ਥਾਂ ਉਘੜ ਕੇ ਸਾਹਮਣੇ ਆਈ ਕਿ ਜਬਾਨੀ ਕਲਾਮੀ ਸਾਰੇ ਬੜੇ "ਮੀਆਂ ਮਿੱਠੂ " ਬਣਦੇ ਹਨ, ਅਪਣੀ ਨੇਕੀ ਦੇ ਪੁਲ ਬੰਨਦੇ ਹਨ। ਅਫਸੋਸ ਕਿ ਅਮਲੀ ਜੀਵਨ ਵੱਲੋਂ ਖੋਖਲੇ ਖਾਲੀ ਨਜ਼ਰ ਆਏ। ਕਬੀਰ ਜੀ ਬੜੀ ਕਰਾਰੀ ਚੋਟ ਕਰਦੇ ਹੋਏ ਫਰਮਾਉਂਦੇ ਹਨ–

ਗਜ ਸਾਢੇ ਤੈ ਤੈ ਧੋਤੀਆਂ ਤਿਹਰੇ ਪਾਇਨਿ ਤਗ।।
ਗਲੀ ਜਿਨ੍ਹਾ ਜਪਮਾਲੀਆਂ ਲੋਟੇ ਹਥਿ ਨਿਬਗ।।
ਉਇ ਹਰਿ ਕੇ ਸੰਤ ਨ ਆਖੀਅਹਿ ਬਨਾਰਸਿ ਕੇ ਠਗ।।
ਐਸੇ ਸੰਤ ਨ ਮੋਕਉ ਭਾਵਹਿ।। ਡਾਲਾ ਸਿਉ ਪੇਡਾ ਗਟਕਾਵਹਿ।।(476)

ਸਾਢੇ ਤਿੰਨ ਤਿੰਨ ਗਜ ਦੀਆਂ ਧੋਤੀਆਂ (ਸੁੰਦਰ ਬਸਤਰ) ਧਰਮ ਦਾ ਚਿੰਨ ਜੰਜੂ ਗੱਲ ਪਾਇਆ ਹੋਇਆ, ਗੱਲਾਂ ਵਿਚ ਕੀਮਤੀ ਮਾਲਾ ਪਾ ਲਈ, ਹੱਥਾਂ ਵਿਚ ਚਮਕਦੇ ਹੋਏ ਲੋਟੇ (ਗੜਵਾ ਤੇ ਗੜਵਈ) ਫੜ ਲਏ। ਕੀ ਇਸ ਤਰ੍ਹਾਂ ਦਾ ਭੇਖ ਧਾਰਨ ਕਰ ਲੈਣ ਨਾਲ ਕੋਈ ਸੰਤ ਬਣ ਜਾਂਦਾ ਹੈ? ਉਹ ਪਾਖੰਡੀ ਹਨ ਰੱਬ ਜੀ ਦੇ ਸੇਵਕ ਧਰਮੀ ਪੁਰਖ ਨਹੀਂ ਹਨ। ਭੋਲੇ ਲੋਕਾਂ ਨੂੰ ਲੁੱਟ ਕੇ ਖਾਣ ਵਾਲੇ ਠੱਗ ਹਨ। ਅਜਿਹੇ ਧੋਖੇਬਾਜਾਂ ਨੂੰ ਮੈਂ ਪਸੰਦ ਨਹੀਂ ਕਰਦਾ। ਜਿਹੜੇ ਨਿਤ ਦਿਨ ਲੋਕਾਂ ਦੀ ਕਿਰਤ ਕਮਾਈ ਫਰੇਬ ਰਾਹੀਂ ਲੁੱਟ ਕੇ ਖਾ ਰਹੇ ਹਨ। ਇਹ ਬੇਸਬਰੇ ਕੇਵਲ ਰੁੱਖ ਨਾਲੋਂ ਤੋੜ ਕੇ ਫਲ ਹੀ ਨਹੀਂ ਖਾਂਦੇ, ਸਗੋਂ ਸਬੂਤੇ ਰੁੱਖਾਂ ਨੂੰ ਨਿਗਲ ਰਹੇ ਹਨ। ਸਤਿਗੁਰੂ ਅਮਰਦਾਸ ਜੀ ਦਾ ਫੁਰਮਾਨ –

ਹਿਰਦੈ ਜਿਨ ਕੈ ਕਪਟ ਹੈ ਬਾਹਰੋ ਸੰਤ ਕਹਾਹਿ।।
ਤ੍ਰਿਸਨਾ ਮੂਲਿ ਨ ਚੂਕਈ ਅੰਤਿ ਗਏ ਪਛੁਤਾਹਿ।। (391)

ਉੱਪਰੋਂ ਧਰਮੀ ਹੋਣ ਦਾ ਢੌਂਗ ਕਰਨ ਵਾਲੇ ਅੰਦਰੋਂ ਕਪਟ ਨਾਲ ਭਰੇ ਲੋਕ ਸੰਤ ਅਖਵਾ ਰਹੇ ਹਨ। ਇਹ ਤ੍ਰਿਸਨਾ ਅਗਨੀ ਵਿਚ ਗਰਕ ਹੋਏ ਲੋਕ, ਅੰਤ ਨੂੰ ਵਿਲਕਦੇ ਹੋਇ ਜੀਵਨ ਦੀ ਬਾਜੀ ਸੰਸਾਰ ਤੋਂ ਹਾਰ ਕੇ ਜਾਣਗੇ। ਇੱਕ ਪੁਰਾਤਨ ਲਿਖਾਰੀ ਭਾਈ ਕੋਇਰ ਸਿੰਘ ਅਪਣੀ ਪੁਸਤਕ ਦੇ ਚਰਨ 87 ਰਾਹੀਂ, ਵਾਸਨਾਂ ਵਿਚ ਡੁਬੇ ਸੰਤਾਂ ਬਾਰੇ ਲਿਖਦੇ ਹਨ–

ਗ੍ਰਿਹ ਗ੍ਰਿਹ ਪੋਥੀ ਗ੍ਰੰਥ ਲਿਖਾਰੀ। ਪੂਜਾ ਭਖਤ ਭਜਨ ਨਹਿ ਗ੍ਰਾਹੀ।
ਹਰਿ ਸਿਮਰਨ ਬਿਨ ਕਾਮ ਵਿਕਾਰੀ। ਸੰਤ ਕਹਾਵੈ ਚਿਤ ਪਰ ਨਾਹੀ।

ਇਹਨਾਂ ਪਾਖੰਡੀ ਸਾਧਾਂ ਨੇ ਆਪੋ ਅਪਣੇ ਡੇਰਿਆਂ ਵਿਚ ਗੁਰਬਾਣੀ ਦੀਆਂ ਪੋਥੀਆਂ ਜਾਂ ਸੰਪੂਰਣ ਗੁਰੂ ਗ੍ਰੰਥ ਸਾਹਿਬ ਟਿਕਾਏ ਹੋਏ ਹਨ। ਗੁਰਬਾਣੀ ਅੱਗੇ ਆਈ ਭੇਟਾ ਪੂਜਾ ਸਾਰੀ ਡਕਾਰ ਖਾਂਦੇ ਹਨ ਰੱਬ ਦੇ ਨਾਮ ਨਾਲ ਇਹਨਾਂ ਦਾ ਕੋਈ ਸਰੋਕਾਰ ਨਹੀ। ਦਿਨ ਰਾਤ ਵਿਕਾਰਾਂ ਵਿਚ ਗਰਕੇ ਹੋਏ ਹਨ ਇਹ ਲੋਕ। ਅਪਣੇ ਆਪ ਨੂੰ ਵੱਡੇ ਸੰਤ ਅਖਵਾ ਰਹੇ ਹਨ, ਪਰਾਈਆਂ ਔਰਤਾਂ ਪਿੱਛੇ ਲੰਪਟ ਹੋਏ ਵੇਖੇ ਜਾ ਸਕਦੇ ਹਨ। ਭਾਈ ਗੁਰਦਾਸ ਜੀ ਗੱਲ ਨੂੰ ਹੋਰ ਸਪੱਸ਼ਟ ਕਰ ਰਹੇ ਹਨ–

ਸਾਧਨ ਦੁਹਾਇ ਕੈ ਅਸਾਧ ਅਪਰਾਧ ਕਰੈ,
ਉਲਟੀਐ ਚਾਲ ਕਲੀ ਕਾਲ ਭ੍ਰਮ ਭਾਖੀਐ (532)

ਭਾਈ ਗੁਰਦਾਸ ਜੀ ਸਮਝਾ ਰਹੇ ਹਨ ਕਿ ਸਾਰੇ ਢੰਗ ਤਰੀਕੇ ਪਹਿਰਾਵਾ ਬੋਲ ਚਾਲ ਸਾਧਾਂ ਵਾਲੀ ਕਰ ਲੈਂਦੇ ਹਨ। ਲੋਕੀ ਉਪਰੇਪਣ ਨੂੰ ਪਛਾਣ ਨਹੀਂ ਸਕਦੇ। ਫਿਰ ਅਜਿਹਾ ਸਾਧ ਬਾਣਾ ਧਾਰਕੇ, ਇਹ ਅਸਾਧ (ਪਾਪੀ) ਕੁਕਰਮ ਕਮਾਂਉਦੇ ਹਨ। ਸਾਰੀ ਚਾਲ ਹੀ ਇਹਨਾਂ ਦੀ ਉਲਟੀ ਹੋ ਗਈ ਹੈ। ਵਾਰਿਸਸ਼ਾਹ ਬਹੁਤ ਪਤੇ ਦੀ ਗੱਲ ਲਿਖਦਾ ਹੈ, ਜਦੋਂ ਰਾਂਝੇ ਦਾ ਸਾਧ ਬਣਨਾ ਬਿਆਨ ਕਰਦਾ ਹੈ। ਰਾਂਝਾ ਪਿੰਡਾਂ ਵਿਚ ਹੋਕਾ (ਉਚੀ ਆਵਾਜ) ਦਿੰਦਾ ਘੁੰਮ ਰਿਹਾ ਹੈ। ਆਉ ਵੀਰੋ ! ਮੇਰੇ ਨਾਲ ਆਉ, ਆਪਾਂ ਫਕੀਰ ਬਣੀਏ। ਬੜਾ ਵਧੀਆ ਕੰਮ ਹੈ ਇਹ, ਬਸ ਲੋਕਾਂ ਦੇ ਘਰਾਂ ਵਿਚ ਰੋਟੀਆਂ ਮੰਗ ਕੇ ਖਾਣੀਆਂ, ਕੋਈ ਕੰਮ ਨਾ ਕਰਨਾ, ਨਾ ਹੀ ਮੱਝਾਂ ਚਾਰਨੀਆਂ ਨਾ ਉਹਨਾਂ ਦਾ ਦੁੱਧ ਚੋਣਾ। ਬਸ ਕੰਨ ਪੜਵਾ ਕੇ ਪਿੰਡੇ ਨੂੰ ਸੁਆਹ ਮਲ ਲੈਣੀ ਹੈ, ਫਿਰ ਸਾਰੇ ਸੰਸਾਰ ਦਾ ਗੁਰੂ ਹੋਣ ਦਾ ਐਲਾਨ ਕਰ ਦੇਈਦਾ ਹੈ। ਨਾ ਕਿਸੇ ਘਰ ਖੇਤ ਵਿਚ ਦਿਹਾੜੀ ਕਰਨੀ, ਨਾ ਖੁਦ ਕੋਈ ਕੰਮ ਕਰਨਾ, ਨਾ ਰੁਜ਼ਗਾਰ ਦਾ ਕੋਈ ਫਿਕਰ ਕਰਨਾ। ਹਾਂ ਸਾਰਿਆਂ ਤੋਂ ਪੂਜਾ ਕਰਾਉਣੀ ਵੱਡੇ ਨਾਢੂ ਸ਼ਾਹ ਵਾਂਗ ਆਕੜ ਵਿਚ ਹੰਕਾਰ ਵਿਚ ਜੀਵਨ ਬਤੀਤ ਕਰੋ। ਇਹ ਤਾਂ ਕੰਮ ਹੀ ਬੜਾ ਵਧੀਆ ਹੈ। ਕਵਿਤਾ ਇਉਂ ਹੈ -

ਹੋਕਾ ਫਿਰੇ ਦੇਂਦਾ ਪਿੰਡਾਂ ਵਿਚ ਸਾਰੇ ਆਉ ਕਿਸੇ ਫਕੀਰ ਭੀ ਹੋਵਣਾ ਜੇ।
ਮੰਗ ਖਾਵਣਾ ਕੰਮ ਨਾ ਮੂਲ ਕਰਨਾ, ਤੇ ਨਾ ਕੁਝ ਚਾਰਨਾ ਨਾ ਕੁਝ ਚੋਵਣਾ ਜੇ।
ਜਰਾ ਕੰਨ ਪੜਾ ਸਵਾਹ ਮਲਣੀ, ਗੁਰੂ ਸਾਰੜੇ ਜਗਤ ਦਾ ਹੋਵਣਾ ਜੇ।
ਨਾ ਦਿਹਾੜੀ ਨਾ ਕਸਬ ਰੁਜਗਾਰ ਕਰਨਾ,
ਨਾਢੂ ਸ਼ਾਹ ਫਿਰ ਮੁਫਤ ਦਾ ਹੋਵਣਾ ਜੇ। (ਵਾਰਿਸ਼ ਸ਼ਾਹ)

ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਤਰਾਂ ਦੀਆਂ ਪੰਕਤੀਆਂ ਸ਼ਬਦ ਹਨ ਜਿਥੇ ਸਤਿਗੁਰੂ ਜੀ ਅਪਣੇ ਕੇਸਾਂ ਦਾ ਚੌਰ ਕਰਕੇ, ਸਾਧੂਆਂ ਸੰਤਾਂ ਸਿੱਖਾਂ ਦੇ ਚਰਨ ਝਾੜਨ ਬਾਰੇ ਲਿਖਦੇ ਹਨ। ਕੀ ਇਹ ਯੋਗ ਹੈ ਕਿ ਸਤਿਗੁਰੂ ਜੀ ਮਹਾਨ ਉੱਚੀ ਪਦਵੀ ਵਾਲੇ, ਅਪਣੇ ਸੇਵਕਾਂ ਦੇ ਚਰਨ ਸੀਸ ਦੇ ਕੇਸਾਂ ਨਾਲ ਸਾਫ ਕਰਨ? ਕੀ ਇਸ ਤਰਾਂ ਸੰਭਵ ਭੀ ਹੈ? ਜਵਾਬ ਹੋਵੇਗਾ ਨਹੀਂ।

ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ।। (500)

ਅਗਲੀ ਤੁਕ ਵਿਚ ਸਤਿਗੁਰੂ ਜੀ ਅਤੀ ਨਿਮਰਤਾ ਦਾ ਸਬੂਤ ਦੇ ਰਹੇ ਹਨ, ਕਿ ਮੈਂ ਅਪਣੇ ਕੇਸਾਂ ਦਾ ਪੱਖਾ ਤਿਆਰ ਕਰ ਲਵਾਂ ਸੰਤ ਨੂੰ ਹਵਾ ਝੱਲਾਂ। ਫਿਰ ਸੰਤ ਦੇ ਚਰਨ ਅਪਣੇ ਕੇਸਾਂ ਨਾਲ ਸਾਫ ਕਰਾਂ, ਸੀਸ ਚਰਨਾ ਤੇ ਰੱਖਦਿਆਂ, ਸੰਤ ਦੇ ਚਰਨਾਂ ਦੀ ਧੂੜੀ ਚਿਹਰੇ ਤੇ ਮਲ ਲਵਾਂ ...। ਉਹ ਕਿਹੜਾ ਮਹਾਨ ਸੰਤ ਹੈ ਜਿਸ ਅੱਗੇ ਪੰਚਮ ਗੁਰਦੇਵ

ਸੀਸ ਝੁਕਾ ਰਹੇ ਹਨ? ਉਹ ਹੈ ਸਤਿਗੁਰੂ ਨਾਨਕ ਸਾਹਿਬ, ਅਤੇ ਪ੍ਰਭੂ ਪ੍ਰਮਾਤਮਾ। ਵਾਕ ਹਨ-

ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ।।
ਸੀਸ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ।।(745)

ਅੱਗੇ ਸਤਿਗੁਰੂ ਜੀ ਹੋਰ ਫੁਰਮਾਨ ਕਰਦੇ ਹਨ - ਹੇ ਵਾਹਿਗੁਰੂ ! ਮੈਂ ਤੇਰੇ ਸੇਵਕਾਂ ਤੋਂ ਸਦਕੇ ਜਾਵਾਂ। ਉਹਨਾਂ ਦੀ ਸੇਵਾ ਮੈਂ ਅਪਣੇ ਕੇਸਾਂ ਦਾ ਚਉਰ ਬਣਾ ਕੇ ਚਰਨ ਝਾੜਦਿਆਂ ਕਰਾਂ। ਉਹਨਾ ਦੀ ਚਰਨ ਧੂੜੀ ਮੱਥੇ (ਮੁਖਿ) ਨੂੰ ਲਾਂਵਾਂ।

ਮੇਰੇ ਰਾਮ ! ਹਰਿ ਜਨ ਕੈ ਹਉ ਬਲਿ ਜਾਈ।।
ਕੇਸਾਂ ਕਾ ਕਰਿ ਚਵਰੁ ਢੁਲਾਵਾ ਚਰਣਧੂੜਿ ਮੁਖਿ ਲਾਈ।। (749)

ਹੋਰ ਵੇਖੋ - ਟਹਲ ਕਰਉ ਤੇਰੇ ਦਾਸ ਕੀ ਪਗਝਾਰਉ ਬਾਲ।।
ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ।।(810)

ਹੇ ਭਾਈ ! ਮੈਂ ਪ੍ਰਮਾਤਮਾ ਦੇ ਸੇਵਕਾਂ ਦੀ ਸੇਵਾ ਕਰਦਾ ਰਹਾਂ, ਤਿਨਾਂ ਦੇ ਚਰਨ ਅਪਣੇ ਕੇਸਾਂ ਨਾਲ ਸਾਫ ਕਰਾਂ। ਮੈਂ ਅਪਣਾ ਸਿਰ ਉਹਨਾਂ ਨੂੰ ਭੇਟਾ ਵਿਚ ਚੜਾ ਦਿਆਂ, ਫਿਰ ਉਹਨਾਂ ਤੋਂ ਰਬ ਦੇ ਨਾਮ ਦੀ ਮਹਿਮਾ ਸੁਣਾ। ਗੁਰਬਾਣੀ ਵਿਚ ਇੱਕੋ ਵਿਚਾਰ ਨੂੰ ਕਈ ਕਈ ਢੰਗ ਤਰੀਕਿਆਂ ਨਾਲ ਬਿਆਨ ਕੀਤਾ ਗਿਆ ਹੈ, ਤਾਂ ਕਿ ਗੱਲ ਰੋਚਕ ਭੀ ਬਣੀ ਰਹੇ, ਹਰ ਇੱਕ ਦੇ ਸਮਝ ਗੋਚਰੀ ਭੀ ਰਹੇ।

ਇਸੇ ਤਰਾਂ ਪਰਉਪਕਾਰੀ ਸਖ਼ਸ਼ੀਅਤ ਰੱਬੀ ਨੂਰ ਜਗਤ ਤਾਰਕ ਸਤਿਗੁਰੂ ਸਹਿਬਾਨ ਨੂੰ ਅਣਗਿਣਤ ਢੰਗਾਂ ਨਾਲ ਮਾਣ ਦਿੱਤਾ ਗਿਆ ਹੈ। ਉਸ ਵਿਚੋਂ ਕੁਝ ਵੰਨਗੀਆਂ ਗੁਰਬਾਣੀ ਵਿਚੋਂ ਹਾਜਰ ਹਨ -

ਗੁਰ ਦਾਤਾ, ਗੁਰੁ ਹਿਵੈ ਘਰੁ, ਗੁਰੁ ਦੀਪਕ, ਤਿਹ ਲੋਇ।। (137)
ਗੁਰੂ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ।।
ਨਾਨਕ ਗੁਰ ਬਿਨੁ ਮਨ ਕਾ ਤਾਕ ਨ ਉਘੜੈ ਅਵਰੁ ਨ ਕੁੰਜੀ ਹਥਿ।। (1237)
ਗੁਰ ਬੋਹਿਥ ਤਾਰੇ ਭਵਪਾਰਿ।। ਗੁਰ ਸੇਵਾ ਜਮ ਤੇ ਛੁਟਕਾਰਿ।। (864)
ਗੁਰੂ ਗੋਬਿੰਦ, ਗੋਬਿੰਦੁ ਗੁਰੂ ਹੈ, ਨਾਨਕ ਭੇਦੁ ਨਾ ਭਾਈ।। (442)
ਗੁਰੂ ਪਉੜੀ, ਬੇੜੀ ਗੁਰੂ, ਗੁਰੂ ਤੁਲਹਾ, ਹਰਿ ਨਾਉ।।
ਗੁਰੁ ਸਰੁ ਸਾਗਰੁ ਬੋਹਿਥੋ, ਗੁਰੂ ਤੀਰਥੁ ਦਰੀਆਉ।। (17)
ਗੁਰ ਦਰੀਆਉ ਸਦਾ ਜਲੁ ਨਿਰਮਲੁ ,ਮਿਲਿਆ ਦੁਰਮਤਿ ਮੈਲ ਹਰੈ।। (1329)
ਗੁਰਦੇਵ ਤੀਰਥੁ, ਅੰਮ੍ਰਿਤੁ ਸ੍ਰੋਵਰ, ਗੁਰ ਗਿਆਨੁ ਮਜਨੁ ਅਪਰੰਪਰਾ।। (250)
ਗੁਰ ਸਾਗਰੁ ਅੰਮ੍ਰਿਤਸਰੁ ਜੋ ਇਛੇ ਜੋ ਫਲੁ ਪਾਏ।। (1012)

ਹੋਰ ਵਿਸਥਾਰ ਨਾਂ ਦਿੰਦਿਆਂ ਸਮੇਟਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਸਤਿਗੁਰੂ ਜੀ ਨੂੰ ਹੀ ਸਾਜਨ, ਮਿੱਤਰ, ਪਿਆਰਾ, ਸਖਾ ਬੰਧਪ, ਪਤੀ, ਪਿਤਾ, ਭਰਾ, ਰੁਖ, ਪਾਰਜਾਤ, ਕਾਮਧੇਨ, ਪਾਰਸ, ਪਰਬਤ, ਸੂਰਜ, ਚੰਦਰਮਾ ਆਦਿ ਅਨੇਕ ਵਿਸ਼ੇਸ਼ਣਾ ਦੁਆਰਾ ਵਡਿਆਈ ਦਿੱਤੀ ਗਈ ਹੈ। ਇਸੇ ਤਰ੍ਹਾਂ ਬਹੁਤੀਆਂ ਥਾਵਾਂ ਤੇ ਸੰਤ ਸਾਧ ਸ਼ਬਦ ਭੀ ਸਤਿਗੁਰੂ ਜੀ ਲਈ ਹੀ ਵਰਤਿਆ ਗਿਆ ਹੈ। ਗੁਰੂ ਨੂੰ "ਜਨ" ਭੀ ਆਖਿਆ ਹੈ, ਵੰਨਗੀ ਵੇਖੋ –

ਜਨਮ ਮਰਣ ਦੁਹਹੂ ਮਹਿ ਨਾਹੀ "ਜਨ" ਪਰਉਪਕਾਰੀ ਆਏ।। (749)
ਧੰਨੁ ਧੰਨੁ ਧੰਨੁ "ਜਨੁ" ਆਇਆ।। ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ।।
"ਜਨ" ਆਵਨ ਕਾ ਇਹੈ ਸੁਆਉ।। "ਜਨ" ਕੈ ਸੰਗਿ ਚਿਤਿ ਆਵੈ ਨਾਉ।।
"ਆਪ" ਮੁਕਤੁ, ਮੁਕਤੁ ਕਰੈ ਸੰਸਾਰੁ।।
ਨਾਨਕ ਤਿਸੁ "ਜਨ" ਕਉ ਸਦਾ ਨਮਸਕਾਰੁ।। (295)

ਸਾਰੀ ਵਿਚਾਰ ਦਾ ਸਿੱਟਾ ਇਹ ਕਿ ਸਿੱਖ ਵਾਸਤੇ, ਕੇਵਲ ਸਤਿਗੁਰੂ ਸਹਿਬਾਨ ਸਿਰ ਦਾ ਤਾਜ ਹਨ। ਹਿਰਦੇ ਰੂਪੀ ਤਖਤ ਦੇ ਬਾਦਸ਼ਾਹ ਹਨ, ਬਾਕੀ ਸਾਰੇ ਸਿੱਖਾਂ ਦੇ ਭਰਾ ਭੈਣਾਂ ਹਨ। ਸੰਤ ਸਾਧ ਕੋਈ ਵਿਸ਼ੇਸ਼ ਹਸਤੀ ਇਸ ਪੰਥ ਵਿਚ ਸਵੀਕਾਰ ਨਹੀਂ ਕੀਤੀ ਗਈ। ਜਦੋਂ ਸਾਰਾ ਪੰਥ ਬ੍ਰਾਬਰ ਹੈ, ਫਿਰ ਕਿਉ ਕੋਈ ਊਚਾ ਹੋਣ ਦਾ ਪਾਪ ਕਰੇ? ਕਿਉਂ ਅਪਣੇ ਭਰਾਵਾਂ ਭੈਣਾਂ ਤੋਂ ਪੈਰੀਂ ਹੱਥ ਲੁਆਵੇ? ਕਿਉਂ ਅਪਣੀ ਪੂਜਾ ਕਰਾਵੇ? ਪਾਵਨ ਗੁਰਬਾਣੀ ਪੈਂਤੀ ਮਹਾਂਪੁਰਖਾਂ ਨੇ ਉਚਾਰਣ ਕੀਤੀ ਹੈ, ਤਿਨਾਂ ਨੂੰ ਬਾਰ ਬਾਰ ਨਮਸਕਾਰ ਹੈ। ਉਹ ਕਿਹੜਾ ਸਾਧ ਹੈ ਜਿਸ ਨੇ ਬਾਣੀ ਉਚਾਰਨ ਕੀਤੀ ਹੈ? ਉਹ ਭੀ ਮਹਾਨ ਸਤਿਗੁਰੂ ਸਾਧ ਹੀ ਹੈ। ਪਾਵਨ ਵਾਕ ਹਨ –

ਉਥੈ ਅੰਮ੍ਰਿਤ ਵੰਡੀਐ ਸੁਖੀਆ ਹਰਿ ਕਰਣੇ।।
ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ।।
ਜਿਸ ਨੋ ਆਇਆ ਪ੍ਰੇਮ ਰਸ ਤਿਸੈ ਹੀ ਜਰਣੇ।।
"ਬਾਣੀ ਉਚ ਰਹਿ ਸਾਧ ਜਨ" ਅਮਿਉ ਚਲਹਿ ਝਰਣੇ।।
ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ।। (320)

ਇੱਕ ਵਖਰਾ ਵਰਗ (ਸਾਧ ਸੰਤ ਵਰਗ) ਸਿੱਖਾਂ ਵਿਚ ਪੈਦਾ ਹੋ ਕੇ ਖਤਰਨਾਕ ਹੱਦ ਤੱਕ ਪ੍ਰਫੁੱਲਤ ਹੋ ਚੁੱਕਿਆ ਹੈ। ਜੋ ਸਤਿਗੁਰੂ ਦੀ ਬਰਾਬਰੀ ਕਰਨ ਦਾ ਪਾਪ ਕਰਮ ਕਰਦਾ ਪ੍ਰਤੱਖ ਦਿਸ ਰਿਹਾ ਹੈ। ਇਹਨਾਂ ਨੂੰ ਸਤਿਗੁਰੂ ਦੀ ਹਰ ਇੱਕ ਮਰਿਆਦਾ, ਵਿੱਸਰ ਚੁੱਕੀ ਹੈ, ਆਪੋ ਅਪਣੀ ਡੇਰੇਦਾਰੀ ਦੀ ਅਲੱਗ ਅਲੱਗ ਮਰਿਆਦਾ ਹੈ।

ਵਾਹਿਗੁਰੂ ਜੀ ਕੀ ਫਤਿਹ ਦਾ ਭੋਗ ਪਾ ਦਿੱਤਾ ਗਿਆ ਹੈ, ਗੋਡੇ ਗਿੱਟੇ ਪੂਜਣ ਦੀ ਪਿਰਤ ਸੁਰੂ ਕਰਵਾ ਦਿੱਤੀ ਗਈ ਹੈ। ਜੇ ਸੰਗਤਾਂ ਨੂੰ ਗੁਰਬਾਣੀ ਦਾ ਗਿਆਨ ਵਸੀਹ ਪੈਮਾਨੇ ਤੇ ਨਾਂ ਦਿੱਤਾ ਗਿਆ ਤਾਂ ਬਹੁਤ ਨੁਕਸਾਨ ਹੋ ਚੁੱਕਿਆ ਹੋਵੇਗਾ। ਜਿਸ ਦੀ ਪੂਰਤੀ ਹੋਣੀ ਨਾ ਮੁਮਕਿਨ ਹੋ ਜਾਵੇਗੀ। ਕਿੰਨਾ ਚੰਗਾ ਹੋਵੇ ਇਹ ਸਾਰੇ ਪ੍ਰਚਾਰਕ (ਸਾਧ ਲਾਣਾ) ਕੇਵਲ ਸਿੱਖ ਬਣਕੇ ਗੁਰੂ ਦੀ ਬਾਣੀ ਅਤੇ ਇਤਿਹਾਸ ਦਾ ਪ੍ਰਚਾਰ ਕਰਨ। ਆਪੋ ਅਪਣੇ ਡੇਰਿਆਂ ਵਿਚਲੇ ਪਹਿਲਾਂ ਹੋ ਗੁਜਰੇ ਬਾਬਿਆਂ ਦੀਆਂ ਕਥਾ ਕਹਾਣੀਆਂ, ਪਾਉਣ ਤੋਂ ਅਪਣੇ ਆਪ ਨੂੰ ਵਰਜ ਲੈਣ। ਹੈ ਕੋਈ ਪੰਥ ਪਿਆਰ ਵਾਲਾ ਆਗੂ, ਜੋ ਇਸ ਭਿਆਨਕ ਦਸ਼ਾ ਤੱਕ ਵਿਗੜੇ ਹਾਲਾਤ ਨੂੰ ਸੁਧਾਰਨ ਵਾਸਤੇ, ਸਾਰਥਕ ਹੰਭਲਾ ਮਾਰੇ? ਸਤਿਗੁਰੂ ਬਹੁੜੀ ਕਰਨ।

ਸਤਿਕਾਰ ਯੋਗ ਗੁਰਸਿੱਖ (ਸਚਖੰਡਵਾਸੀ) ਸ੍ਰ. ਭਗਤ ਸਿੰਘ ਨੇ ਇੱਕ ਬੜੀ ਸੁੰਦਰ ਕਵਿਤਾ ਲਿਖੀ ਸੀ, ਜੋ ਸੰਤ ਸਿਪਾਹੀ ਪਰਚੇ ਵਿਚ ਛਪੀ ਸੀ। ਉਸ ਕਵਿਤਾ ਨੂੰ ਮੁੜ ਧੰਨਵਾਦ ਸਹਿਤ ਛਾਪ ਕੇ ਸਾਧਾਂ ਸੰਤਾਂ ਦੀਆਂ ਵੰਨਗੀਆਂ, ਕਿਸਮਾਂ ਸਿੱਖ ਸਮਾਜ ਸਨਮੁੱਖ ਰੱਖ ਰਿਹਾ ਹਾਂ –

**ਸੰਤਾਂ ਦੀਆਂ ਵੰਨਗੀਆਂ**

ਆਹ ਸੰਤ ਨੇ ਕਲੇਰਾਂ ਵਾਲੇ, ਉਹ ਸੰਤ ਨੇ ਝੰਡੇਰਾਂ ਵਾਲੇ
ਆਹ ਸੰਤ ਨੇ ਜੌੜਾ ਵਾਲੇ, ਉਹ ਸੰਤ ਨੇ ਮੋੜਾਂ ਵਾਲੇ
ਇਕ ਸੰਤ ਜਵਦੀ ਵਾਲੇ, ਦੂਜੇ ਸੰਤ ਘਵਦੀ ਵਾਲੇ
ਇਕ ਸੰਤ ਨੇ ਨਾਨਕਸਰੀਏ, ਦੂਜੇ ਸੰਤ ਨੇ ਅੰਬਸਰੀਏ
ਇਕ ਸੰਤ ਨੇ ਜੋਗੇ ਵਾਲੇ, ਔਹ ਸੰਤ ਨੇ ਮੋਗੇ ਵਾਲੇ
ਇਕ ਸੰਤ ਨੇ ਜੌਹਲਾਂ ਵਾਲੇ, ਦੂਜੇ ਸੰਤ ਨੇ ਧੌਹਲਾਂ ਵਾਲੇ
ਇਕ ਸੰਤ ਨੇ ਬੋਹੜਾਂ ਵਾਲੇ, ਇਕ ਸੰਤ ਨੇ ਝੌਹੜਾਂ ਵਾਲੇ
ਇਕ ਸੰਤ ਨੇ ਦੁਧਾਧਾਰੀ, ਦੂਜੇ ਸੰਤ ਨੇ ਇਛਿਆ ਧਾਰੀ
ਇਕ ਸੰਤ ਨੇ ਤੀਰਾਂ ਵਾਲੇ, ਉਹ ਸੰਤ ਨੇ ਪੀਰਾਂ ਵਾਲੇ
ਬਾਗਾਂ ਵਾਲੇ, ਇਹ ਚਾਹ ਵਾਲੇ, ਛਾਹ ਵਾਲੇ, ਮਖਣੀ ਵਾਲੇ, ਯਮਣੀ ਵਾਲੇ, ਮਨਸੂਰਾਂ ਵਾਲੇ, ਹੂਰਾਂ ਵਾਲੇ, ਇਹ ਬਾਬਾ ਬਨ ਖੰਡ ਏ, ਔਹ ਬਾਬਾ ਚੌਖੰਡੀ ਏ
ਇਹ ਸੰਤ ਸਰਾਵਾਂ ਵਾਲੇ, ਊਨੇ ਵਾਲੇ, ਮਨਾਵਾਂ ਵਾਲੇ, ਚੂਨੇ ਵਾਲੇ
ਇਕ ਬਾਬੇ ਸਿਆੜ ਵਾਲੇ, ਦੂਜੇ ਬਾਬੇ ਮਨਵਾੜ ਵਾਲੇ
ਇਕ ਸੰਤ ਨੇ ਕੰਬਲੀ ਵਾਲੇ, ਦੂਜੇ ਸੰਤ ਨੇ ਸੰਗਲੀ ਵਾਲੇ,

ਜੰਡਾਂ ਵਾਲੇ, ਝੰਡਾਂ ਵਾਲੇ, ਲੀਰਾਂ ਵਾਲੇ, ਤੀਰਾਂ ਵਾਲੇ, ਪੌਣਾਹਾਰੀ, ਦੁਧਾਧਾਰੀ, ਧੂਣੀਆਂ ਵਾਲੇ, ਪਰੀਆਂ ਵਾਲੇ, ਜਰੀਆਂ ਵਾਲੇ, ਮੰਤਰਾਂ ਵਾਲੇ, ਜੰਤਰਾਂ ਵਾਲੇ, ਇਕ ਬਾਬੇ ਹਥ ਹੌਲਾ ਕਰਦੇ, ਇਕ ਬਾਬੇ ਨੇ ਝਾੜਾ ਕਰਦੇ,

ਇਕ ਬਾਬੇ ਨੇ ਮੁੰਡੇ ਦਿੰਦੇ, ਲਾਲਾਂ ਵਾਲੇ, ਜਾਲਾਂ ਵਾਲੇ, ਮੋਤੀਆਂ ਵਾਲੇ, ਜੋਤੀਆਂ ਵਾਲੇ, ਕਸੋਟਿਆਂ ਵਾਲੇ, ਝੋਟਿਆਂ ਵਾਲੇ, ਡੰਡੇ ਵਾਲੇ, ਫੰਡੇ ਵਾਲੇ, ਅਖਾੜੇ ਵਾਲੇ, ਬੁਲਾਰੇ ਵਾਲੇ, ਕਾਰਾਂ ਵਾਲੇ, ਰੋਡੇ ਵਾਲੇ, ਕੋਡੇ ਵਾਲੇ। ਇਕ ਸੰਤ ਨਿਰੰਕਾਰੀ ਨੇ, ਅਸਲੋ ਉਹ ਨਰਕਧਾਰੀ ਨੇ। ਤਪੜੀ ਵਾਲੇ ਛਪੜੀ ਵਾਲੇ, ਰਾਧਾ ਸੁਆਮੀ, ਅੰਤਰਜਾਮੀ, ਕਹਾਰਾਂ ਵਾਲੇ, ਪਹਾੜਾਂ ਵਾਲੇ, ਹਰਖੋਵਾਲੀਏ, ਸੁਰਖੋਵਾਲੀਏ, ਮਾਲਾ ਵਾਲੇ, ਜਵਾਲਾ ਵਾਲੇ, ਕਿੰਗਰੀ ਵਾਲੇ, ਸਿੰਗਰੀ ਵਾਲੇ, ਕਾਲਾਂ ਵਾਲੇ, ਛਾਲਾਂ ਵਾਲੇ, ਮਿਆਣੀ ਵਾਲੇ, ਲਲਿਆਣੀ ਵਾਲੇ, ਟਾਟਾਂ ਵਾਲੇ, ਛਾਂਟਾ ਵਾਲੇ, ਫੂਕਾਂ ਵਾਲੇ, ਧਾਗੇ ਕਰਦੇ, ਜਾਗੇ ਕਰਦੇ

ਕੋਈ ਸੰਤ ਕ੍ਰਿਸ਼ਨ ਭਗਤ ਹੈ। ਕੋਈ ਸੰਤ ਰਾਮ ਭਗਤ ਹੈ
ਕੋਈ ਸੰਤ ਭੂਤਨੇ ਕਢੇ, ਕੋਈ ਸੰਤ ਪ੍ਰੇਤ ਨ ਛਡੇ
ਕੋਈ ਸੰਤ ਵਰ ਸਾਰੇ ਦੇਵੇ, ਕੋਈ ਪਤੀ-ਭੂਤਨੇ ਵਸ ਕਰ ਦੇਵੇ
ਕੋਈ ਸੰਤ ਨਿਰੀ ਫੂਕ ਹੀ ਮਾਰੇ, ਕੋਈ ਨਾਲ ਪਾਠ ਕਰਾਵੇ
ਕੋਈ ਰਿਧੀਆਂ ਸਿਧੀਆਂ ਦੇਵੇ, ਕਈ ਸਾਧੂ ਨੇ ਲਾਉਂਦੇ ਟੇਵੇ
ਕਈ ਕੰਨਾਂ ਵਿਚ ਮੰਤਰ ਦਿੰਦੇ, ਕੰਨਾਂ ਮਲਾ ਕੁਰੱਰ ਕਰੇਦੇਂ
ਅਖਰੋ ਇਕ ਗਿਆਨ ਨਾ ਆਵੇ, ਫਿਰ ਵੀ ਪੂਰਨ ਸੰਤ ਕਹਾਵੇ
ਕਈ ਰਬ ਨੂੰ ਕੰਨੇ ਫੜ ਲੈਂਦੇ, ਮੂੰਹੋਂ ਮੰਡੀਆਂ ਮੁਰਾਦਾਂ ਦੇਂਦੇ
ਵਰ-ਸਰਾਪ ਚੱਕਰਾਂ ਵਿਚ ਪਾ ਕੇ, ਅਨ੍ਹਿਆਂ ਨੂੰ ਰਸਤਾ ਨਵਾਂ ਦਿਖਾ ਕੇ
ਅਨੇਕ ਤਰ੍ਹਾਂ ਦੇ ਨਾਮ ਜਪਾ ਕੇ, ਚਲੀਹੇ ਸੰਪਟ ਪਾਠ ਕਰਾ ਕੇ
ਜੰਤਰ ਮੰਤਰ, ਤੰਤਰਾਂ ਦੇ ਭਰਮ 'ਚ ਪਾ ਕੇ, ਸਿਖੀ ਨੂੰ ਰਲ ਗਡ ਕਰਵਾ ਕੇ,
ਅਨਿਆਂ ਤੋਂ ਪੂਜਾ ਕਰਵ ਕੇ, ਮਰਯਾਦਾ ਦੀਆਂ ਵੰਡੀਆਂ ਪਾ ਕੇ
ਝੋਲ ਚੁਕਾਂ ਦੇ ਅੱਡੇ ਬਣਾ ਕੇ, ਨਿੱਜੀ ਪਰਭੂਤਾਂ ਨੂੰ ਅਸਮਾਨ ਚੜਾ ਕੇ
ਰਬ ਤੋਂ ਸਿੱਖੀ ਸਿਦਕ ਡੁਲਾ ਕੇ, ਆਪਣੀ ਪੂਜਾ ਦਾ ਡੰਕਾ ਵਜਾ ਕੇ
ਆਂਹਦੇ ਸਿੱਖੀ ਰਹਿਣ ਲਈਂ ਦੇਣੀ, ਇਕ ਥਾਵੇਂ ਇਹ ਬਹਿਣ ਨਹੀਂ ਦੇਣੀ
ਅਨੇਕ ਮਤਾਂ ਦੇ ਸੰਤ ਨੇ ਸਾਰੇ, ਡੇਰੇ ਉਚੇ ਨਿਆਰੇ ਨਿਆਰੇ
ਰਬ ਦੇ ਨਾਮ ਤੇ ਮੰਗਣ ਸਾਰੇ, ਠੱਗੀ 'ਚ ਫਸਦੇ ਕਿਸਮਤ ਮਾਰੇ
ਹੱਥ ਤੋਂ ਸਰੋਂ ਜਮਾਉਂਦੇ ਸਾਰੇ, ਧਨ ਦੇ ਹੁੰਦੇ ਵਾਰੇ ਨਿਆਰੇ

ਕਲਜੁਗੀ ਸੰਤਾਂ ਦੇ ਦੇਖੋ ਕਾਰੇ, ਆਖਣ ਸਿੱਖੀ ਰਹਿਣ ਨਹੀਂ ਦੇਣੀ
ਜੋ ਕੋਈ ਸਿੱਖ ਇਹਨਾਂ ਨੂੰ ਟੋਕੇ, ਅਗਿਉਂ ਪੈਂਦੇ ਔਖੇ ਹੋ ਕੇ
ਸੁਖਮਨੀ ਵਿਚੋਂ ਪੜ੍ਹ ਸੁਣਾਉਂਦੇ, 'ਸੰਤ' ਨਿੰਦਿਆ ਤੋਂ ਗੁਰੂ ਹਟਾਉਂਦੇ
ਬੁਧੂਆਂ ਨੂੰ ਭਰਮ ਜਾਲ 'ਚ ਪਾਉਂਦੇ, ਪਾਖੰਡ ਵਾਦ ਦੀ ਪੂਜ ਕਰਾਉਂਦੇ
ਗੁਰੂ ਦੇ ਨਾਮ ਤੋਂ ਸ਼ਰਮ ਨਾ ਕਰਦੇ, 'ਸੁਖਮਨੀ' ਵਰਤ ਕੇ ਠੱਗੀ ਕਰਦੇ
ਪੁਠੇ ਅਰਥ ਬਾਣੀ ਦੇ ਕਰ ਕੇ, ਆਖਣ ਸਿਖੀ ਰਹਿਣ ਨਹੀਂ ਦੇਣੀ
ਸਚੇ ਰਸਤੇ ਪੈਣ ਨਹੀਂ ਦੇਣੀ।



# ਹਿਰਦੈ ਕਪਟੁ ਮੁਖਿ ਗਿਆਨੀ

ਖਾਸ ਨੋਟ – ਗੁਰੂ ਘਰ ਨਾਲ ਸਬੰਧਤ ਹਰ ਵਸਤੂ ਮੇਰੇ ਲਈ ਖਾਸ ਅਹਿਮੀਅਤ ਰੱਖਦੀ ਹੈ। ਪਰ ਗੁਰੂ ਘਰਾਂ ਨੂੰ ਕੂੜ ਪ੍ਰਚਾਰ ਦਾ ਕੇਂਦਰ ਬਣਨ ਤੋਂ ਰੋਕਣ ਲਈ ਕਿਸੇ ਭੀ ਹੱਦ ਤੱਕ ਜਾਣ ਲਈ ਤਿਆਰ ਹਾਂ। ਬਹੁਤ ਪਹਿਲਾਂ ਇੱਕ ਛੋਟੀ ਪੁਸਤਕ ਸ਼੍ਰ: ਮਨੋਹਰ ਸਿੰਘ "ਮਾਰਕੋ" ਨੇ ਲਿਖੀ ਸੀ, "ਚਿੱਠੀਆਂ ਲਿਖ ਸਤਿਗੁਰ ਵੱਲ ਪਾਈਆਂ"। ਇਸ ਰਾਹੀਂ ਵਿਦਵਾਨ ਲੇਖਕ ਨੇ ਸਿੱਖਾਂ ਵਿਚ ਆਈ ਗਿਰਾਵਟ ਨੂੰ, ਸਤਿਗੁਰੂ ਨਾਨਕ ਸਾਹਿਬ ਅੱਗੇ, ਜਜ਼ਬਾਤੀ ਰਉਂ ਵਿਚ ਪੇਸ਼ ਕੀਤਾ ਸੀ। ਇਸ ਕਿਤਾਬ ਦੀ ਭੂਮਿਕਾ ਵਿਚ ਇਹ ਅੱਖਰ ਭੀ ਅੰਕਿਤ ਸਨ– "ਇਹ ਚਿੱਠੀਆਂ ਮੇਰਾ ਮਨ ਪਰਚਾਵੇ ਦਾ ਸਾਧਨ ਨਹੀਂ ਹਨ, ਮੇਰੇ ਦਿਲ ਦਾ ਅਣ ਵਗਿਆ ਖ਼ੂਨ ਹੈ। ਮੇਰੇ ਦਰਦ ਕਾਰਨ ਅੰਦਰੋਂ ਉੱਠੇ ਤੂਫਾਨ ਦੇ, ਗਲੇ ਵਿਚ ਅਟਕੇ ਹਉਕੇ ਹਨ!! ਮੇਰੇ ਅੰਦਰ ਦਾ ਦਰਦ, ਅੱਖਾਂ ਦੇ ਰਾਹੀਂ ਵਹਿ ਜਾਣਾ ਚਾਹੁੰਦਾ ਹੈ, ਬਸ ਇਹ ਹਨ ਮੇਰੀਆਂ ਅੱਖਾਂ ਵਿਚਲੇ, ਅਣਵਗੇ ਅੱਥਰੂ !!! ਬਹੁਤ ਸਮਾਂ ਪਹਿਲਾਂ, ਮਹਾਨ ਕਵੀ ਇਕਬਾਲ ਨੇ ਲਿਖਿਆ ਸੀ– "ਸਾਰੇ ਜਹਾਂ ਸੇ ਅੱਛਾ ਹਿੰਦੋਸਤਾਂ ਹਮਾਰਾ"...। ਉਹੀ ਇਕਬਾਲ ਇਹ ਲਿਖਣ ਲਈ ਜਦੋਂ ਮਜਬੂਰ ਹੋਇਆ ਤਾਂ ਕੌਣ ਜਾਣੇ ਕਿ ਉਸਦੇ ਮਨ ਤੇ ਕਿੰਨਾ ਭਾਰ ਸੀ? ਉਸਨੇ ਖ਼ੂਨ ਦੇ ਹੰਝੂ ਕੇਰਦਿਆਂ ਜਦੋਂ ਇਹ ਲਿਖਿਆ–

"ਮੁੱਦਤੇਂ ਗੁਜਰੀ ਇਤਨੀ, ਰੰਜੋ ਗਮ ਸਹਿਤੇ ਹੂਏ।
ਅਬ ਤੋਂ ਸ਼ਰਮ ਸੀ ਆਤੀ ਹੈ, ਇਸ ਵਤਨ ਕੋ ਵਤਨ ਕਹਿਤੇ ਹੂਏ"।

ਬੱਸ! ਇਸੇ ਤਰ੍ਹਾਂ ਮੇਰੀ ਮਾਨਸਿਕ ਦਸ਼ਾ ਹੈ। ਆਓ ਗੱਲ ਨੂੰ ਅੱਗੇ ਟੋਰੀਏ।

ਗੱਲ ਸ਼ੁਰੂ ਕਰ ਰਹੇ ਹਾਂ "ਅਕਾਲ ਤਖਤ ਸਾਹਿਬ" ਤੋਂ। ਪ੍ਰਮਾਤਮਾ ਦੇ ਅਨੇਕ ਨਾਵਾਂ ਦੀ ਕਲਪਨਾ ਕੀਤੀ ਗਈ ਹੈ। ਦੁਨੀਆ ਦੇ ਧਰਮ ਮੁਖੀਆਂ ਨੇ, ਆਪੋ ਆਪਣੀ ਸਹੂਲਤ ਲਈ, ਰੱਬ ਦੇ ਕਿਰਤਮ ਨਾਮ ਅਤੇ ਵਿਸ਼ੇਸ਼ਤਾ ਵਾਲੇ ਨਾਮ ਰੱਖ ਲਏ। ਭਾਵ ਕਿਰਤ ਵੇਖ ਕੇ ਅਤੇ ਗੁਣ ਵੇਖਕੇ। ਪਰ ਰੱਬ ਦਾ ਉਂਞ ਕੋਈ ਨਾਮ ਨਹੀਂ ਹੈ। ਸਿੱਖਾਂ ਨੇ ਆਪਣੀ ਜ਼ਰੂਰਤ ਵਾਸਤੇ ਵਾਹਿਗੁਰੂ, ਸਤਿਨਾਮ ਅਤੇ ਅਕਾਲ ਪੁਰਖ ਨਾਮ ਰੱਖ ਲਿਆ।

ਰੱਬ ਨਿਰਅਕਾਰ ਹੈ, ਜਨਮ ਨਹੀਂ ਲੈਂਦਾ, ਕਦੀ ਸਰੀਰ ਨਹੀਂ ਧਾਰਦਾ। ਫਿਰ ਕੀ ਉਹ "ਅਕਾਲ ਤਖਤ" ਤੇ ਆ ਕੇ ਕਦੀ ਬਿਰਾਜਮਾਨ ਹੁੰਦਾ ਹੈ? ਕੀ ਸਾਰੀ ਕਾਇਨਾਤ ਦਾ ਮਾਲਕ ਰੱਬ, ਇੱਥੇ ਬੈਠ ਕੇ ਸ੍ਰਿਸ਼ਟੀ ਨੂੰ ਚਲਾਉਂਦਾ ਹੈ? ਜਦੋਂ ਕਿ ਇਸੇ ਧਰਤੀ ਉੱਪਰ ਵਿਚਰਨ ਵਾਲੇ ਲੋਕ, ਰੱਬ ਨੂੰ ਆਪੋ ਆਪਣੇ ਧਰਮ ਅਸਥਾਨਾਂ ਵਿਚ ਬੈਠਾ ਹੋਣ ਦਾ ਐਲਾਨ ਕਰ ਰਹੇ ਹਨ। ਧੁਰ ਕੀ ਬਾਣੀ ਤਖਤ ਬਾਰੇ ਕੁੱਝ ਹੋਰ ਦੱਸ ਪਾ ਰਹੀ ਹੈ"-

ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ।।
ਹੁਕਮੇ ਧਰਤੀ ਸਾਜੀਅਨ ਸਚੀ ਧਰਮਸ਼ਾਲਾ"।। (785)

ਆਕਾਸ਼ ਤੋਂ ਲੈ ਕੇ ਪਾਤਾਲ ਤੱਕ ਉਸੇ ਕਾਦਰ ਦਾ ਮਹਾਨ ਤਖਤ ਹੈ। ਇਹ ਸਾਰੀ ਧਰਤੀ ਉਸਦੀ ਸਾਜੀ, ਸੱਚੀ ਧਰਮਸ਼ਾਲਾ ਹੈ। ਅੱਗੇ ਸਤਿਗੁਰੂ ਜੀ ਦੱਸ ਰਹੇ ਹਨ, ਉਹ ਤਖਤ ਦਾ ਮਾਲਕ ਬਾਦਸ਼ਾਹ ਕਿਹੋ ਜਿਹਾ ਹੈ?

ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ।।
ਠਾਕੁਰ ਮਹਿ ਤੇਰੀ ਠਕੁਰਾਈ ਕੋਮਨ ਸਿਰਿ ਕੋਮਾ।। (507)

ਹੋਰ ਵੇਖੋ- ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ।।
ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ।।....
ਸਹੀ ਤੇਰਾ ਫੁਰਮਾਨੁ ਕਿਨੈ ਨ ਫੇਰੀਐ।।
ਕਾਰਣ ਕਰਣ ਕਰੀਮ ਕੁਦਰਤਿ ਤੇਰੀਐ।। (964)

ਦੁਨੀਆ ਵਿਚ ਨਾਵਾਂ ਥਾਵਾਂ ਦਾ ਕੋਈ ਅੰਤ ਨਹੀਂ, ਇਨਸਾਨਾਂ ਦੇ ਨਾਮ ਹੀ ਅਣਗਿਣਤ ਹਨ। ਹਰ ਕੋਈ ਆਪਣੇ ਬੱਚੇ ਦਾ ਨਾਮ ਰੱਖਣ ਲੱਗਿਆ, ਚੰਗੇ ਜਿਹੇ ਨਾਮ ਦੀ ਚੋਣ ਕਰਦਾ ਹੈ। ਕੀ ਚੰਗੇ ਨਾਵਾਂ ਵਾਲੇ ਇਨਸਾਨ, ਗੁਣਾਂ ਕਰਕੇ ਨੇਕ ਪੁਰਖ ਬਣ ਜਾਂਦੇ ਹਨ? ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਦਸਮ ਪਾਤਿਸ਼ਾਹ ਤੱਕ, ਉਹਨਾਂ ਵੱਲੋਂ ਜੋ ਗਰਾਂ (ਨਗਰ) ਵਸਾਏ ਗਏ, ਉਹਨਾਂ ਦਾ ਨਾਮ ਕਰਣ ਪਰਭਾਵਸ਼ਾਲੀ ਰੱਖਿਆ ਗਿਆ। ਵੈਸੇ ਉਹ ਕੁਝ ਸਮੇਂ ਬਾਦ, ਆਮ ਪਿੰਡਾਂ ਵਰਗੇ ਪਿੰਡ, ਆਮ ਸਰੋਵਰਾਂ ਵਰਗੇ ਸਰੋਵਰ, ਆਮ ਮਨੁੱਖਾਂ ਵਰਗੇ ਮਨੁੱਖ ਬਣ ਗਏ। ਮਿਸਾਲ ਲਈ ਵੇਖੋ- ਗੁਰੂ ਨਾਨਕ ਸਾਹਿਬ ਜੀ ਨੇ ਬੜੀ ਦੂਰ ਅੰਦੇਸ਼ੀ ਨਾਲ ਕਰਤਾਰਪੁਰ (ਪਾਕਿਸਤਾਨ) ਵਸਾਇਆ, ਕੀ ਉਹ ਕਰਤਾਰ, ਰੱਬ ਦਾ ਪਿੰਡ ਸੀ/ ਹੈ? ਕੀ ਪ੍ਰਮਾਤਮਾ ਇੱਕੋ ਪਿੰਡ ਵਿਚ ਵਸਦਾ ਹੈ? ਇਸ ਤੋਂ ਬਾਅਦ ਗੋਇੰਦਵਾਲ ਤੀਜੇ ਸਤਿਗੁਰੂ ਜੀ ਨੇ ਵਸਾਇਆ। ਕੀ ਸਚਮੁੱਚ ਉਹ ਅਸਥਾਨ ਗੋਬਿੰਦ (ਰੱਬ) ਦਾ ਨਿਵਾਸ ਹੈ? ਤੀਸਰੇ ਪਾਤਸ਼ਾਹ ਜੀ ਤੋਂ ਆਗਿਆ ਪਾ ਕੇ, ਗੁਰੂ ਰਾਮਦਾਸ ਜੀ ਨੇ "ਚੱਕ ਰਾਮ ਦਾਸ" ਵਸਾਉਣਾ ਸ਼ੁਰੂ ਕੀਤਾ। ਇੱਥੇ ਵਾਪਰੀਆਂ ਅਨੇਕ ਇਤਿਹਾਸਕ

ਘਟਨਾਵਾਂ ਕਾਰਨ, ਇਸ ਸਥਾਨ ਦੀ ਅਹਿਮੀਅਤ ਬਹੁਤ ਵਧ ਗਈ। ਸਮਾਂ ਪਾ ਕੇ ਇਸ ਦਾ ਨਾਮ "ਸੁਧਾਸਰ" ਭੀ ਪ੍ਰਚੱਲਤ ਹੋਇਆ। ਅੰਤ ਵਿਚ ਅੱਜ ਕੱਲ 'ਅੰਮ੍ਰਿਤਸਰ' ਕਰਕੇ ਜਾਣਿਆ ਜਾਂਦਾ ਹੈ। ਇਹ ਅੰਮ੍ਰਿਤਸਰ ਸ਼ਹਿਰ ਕੀ ਸਚਮੁੱਚ "ਅੰਮ੍ਰਿਤ ਦਾ ਕੁੰਡ" ਹੈ? ਕੀ ਇੱਥੇ ਵਸਣ ਵਾਲੇ ਲੋਕ (ਕਾਸ਼ੀ ਦੇ ਪਾਂਡਿਆਂ ਵਾਂਗ) ਬੁਰਾਈਆਂ ਤੋਂ ਪਾਕ ਹਨ? ਇੱਥੇ ਦੰਗੇ, ਕਤਲ, ਡਾਕੇ, ਵਿਭਚਾਰ, ਰਿਸ਼ਵਤ, ਗੰਦਗੀ ਆਦਿਕ ਨਹੀਂ ਹੈ? ਇੱਥੋਂ ਦੇ ਵਸਨੀਕ "ਅਮਰ" ਹੋ ਗਏ ਹਨ, ਅੰਮ੍ਰਿਤਸਰ ਸ਼ਹਿਰ ਵਿਚ ਨਿਵਾਸ ਰੱਖਣ ਕਰਕੇ? ਚਲੋ ਅੰਮ੍ਰਿਤਸਰ ਸਰੋਵਰ ਵੱਲ ਆਉਂਦੇ ਹਨ। ਕੀ ਇਸਦਾ ਜਲ ਸਚਮੁੱਚ "ਅੰਮ੍ਰਿਤ" ਬਣ ਗਿਆ ਹੈ? ਇੱਥੇ ਪਾਣੀ ਪੀਣ ਵਾਲੇ ਦੀ ਜਾਂ ਇਸ਼ਨਾਨ ਕਰਨ ਵਾਲੇ ਦੀ ਕਦੀ ਮੌਤ ਨਹੀਂ ਆਉਂਦੀ? ਇੱਥੋਂ ਦੇ ਅਖੌਤੀ ਸੇਵਾਦਾਰ, ਚੌਵੀ ਘੰਟੇ ਪਰਕਰਮਾ ਵਿਚ ਹੀ ਗੁਜਾਰਨ ਵਾਲੇ, ਔਗੁਣਾਂ ਤੋਂ ਰਹਿਤ ਪਾਕ ਦਾਮਨ ਹੋ ਗਏ ਹਨ? ਅੰਮ੍ਰਿਤ (ਖੰਡੇ ਦੀ ਪਾਹੁਲ) ਛਕਣ ਵਾਲੇ ਸਾਰੇ ਸਿੱਖ ਅਮਰ ਹੋ ਗਏ, ਫਿਰ ਉਹਨਾਂ ਨੂੰ ਕਦੀ ਮੌਤ ਨਹੀਂ ਆਉਂਦੀ? ਖਾਲਸਾ ਲਕਬ ਦੇ ਧਾਰਨੀ, ਸਚਮੁੱਚ ਖਾਲਸਾ (ਮਿਲਾਵਟ ਤੋਂ ਰਹਿਤ ਅਤੇ ਸਿੱਧੇ ਪਰਮੇਸ਼ਰ ਨਾਲ ਸਬੰਧਤ) ਬਣ ਗਏ ਹਨ? ਆਪਣੇ ਨਾਵਾਂ ਦੇ ਨਾਲ ਸਿੰਘ ਸ਼ਬਦ ਲਾਉਣ ਵਾਲੇ ਸਾਰੇ ਸ਼ੇਰਾਂ ਵਰਗੇ ਬਹਾਦਰ ਬਣ ਗਏ ਹਨ, ਕਿ ਅਜੇ ਭੀ ਗਿੱਦੜ (ਕਾਇਰ) ਹੀ ਹਨ? ਕੀਰਤਪੁਰ ਵਸਣ ਵਾਲਿਆਂ ਬਾਰੇ ਕੀ ਵਿਚਾਰ ਹੈ? "ਅਨੰਦਪੁਰ ਸਾਹਿਬ" ਅਨੰਦ ਦੀ ਪੁਰੀ ਬਣ ਚੁੱਕੀ ਹੈ, ਕਿ ਅਜੇ ਬਣਨੀ ਬਾਕੀ ਹੈ? ਇੱਥੋਂ ਦੇ ਵਸਨੀਕਾਂ ਦੇ ਜੀਵਨ ਚਲਣ ਵਿਚ ਬਾਕੀ ਸੰਸਾਰੀ ਲੋਕਾਂ ਨਾਲੋਂ, ਕਿੰਨਾ ਕੁ ਫਰਕ ਹੈ? ਇਸੇ ਅੰਮ੍ਰਿਤਸਰ ਸ਼ਹਿਰ ਵਿਚ ਪਾਣੀ ਦੀਆਂ ਲੋੜਾਂ ਪੂਰੀਆਂ ਕਰਨ ਹਿੱਤ, ਕੁੱਝ ਸਰੋਵਰ ਬਣਾਏ ਗਏ ਸਨ। ਉਹਨਾਂ ਦੇ ਨਾਮ ਬਹੁਤ ਸੁੰਦਰ ਹਨ- ਰਾਮਸਰ, ਵਿਵੇਕਸਰ, ਕਉਲਸਰ, ਸੰਤੋਖਸਰ। ਮੁੱਖ ਸ੍ਰੋਵਰ "ਅੰਮ੍ਰਿਤਸਰ" ਦੇ ਕਿਨਾਰੇ, ਜਿਸ ਥਾਂ ਇੱਕ ਪੁਰਾਤਨ ਸਮੇਂ ਤੋਂ ਬੇਰੀ ਦਾ ਰੁੱਖ ਮੌਜੂਦ ਹੈ। ਇਸ ਥਾਂ ਸਤਿਗੁਰੂ ਅਰਜਨ ਸਾਹਿਬ ਬਿਰਾਜਮਾਨ ਹੋ ਕੇ, ਸੇਵਾ ਕਰਦੀਆਂ ਸੰਗਤਾਂ ਦੀ ਅਗਵਾਈ ਕਰਿਆ ਕਦੇ ਸਨ। ਇਸ ਥਾਂ ਨੂੰ "ਅਠਸਠ ਤੀਰਥ" ਕਹਿੰਦੇ ਹਨ, ਤੇ ਬੇਰੀ ਨੂੰ "ਦੁਖ ਭੰਜਨੀ"। ਹੁਣ ਇਹਨਾਂ ਸਾਰੇ ਸ੍ਰੋਵਰਾਂ ਦੇ ਨਾਵਾਂ ਦੇ ਕੇਵਲ ਅੱਖਰੀ ਅਰਥ ਕਰਕੇ ਵੇਖੋ। ਕੀ ਇਹ ਸ੍ਰੋਵਰ ਤੇ ਬੇਰੀ ਆਪਣੇ ਨਾਵਾਂ ਵਾਲੀ ਵਿਸ਼ੇਸ਼ਤਾ ਰੱਖਦੇ ਹਨ? ਕੀ ਗੁਰਬਾਣੀ ਦੇ ਚਾਨਣ ਵਿਚ "ਜਥੇਦਾਰ " ਜੀ ਇਹਨਾਂ ਸ੍ਰੋਵਰਾਂ ਤੇ ਰੁੱਖਾਂ ਦੀ ਪੂਜਾ ਨੂੰ ਜਾਇਜ਼ ਠਹਿਰਾ ਸਕਣਗੇ?

ਆਓ ਹੁਣ ਅਸਲ ਮੁੱਦੇ ਵੱਲ ਪਰਤਦੇ ਹਾਂ; ਸਾਰੇ ਪੁਰਾਤਨ ਗ੍ਰੰਥਾਂ ਵਿਚ ਇਸ ਇਮਾਰਤ ਨੂੰ "ਅਕਾਲ ਬੁੰਗਾ" ਕਰਕੇ ਲਿਖਿਆ ਮਿਲਦਾ ਹੈ। "ਸ਼੍ਰੀ ਗੁਰੂ ਹਰਿਗੋਬਿੰਦ

ਸਾਹਿਬ ਨੇ ਸੰਮਤ 1665 ਵਿਚ ਸ੍ਰੀ ਅੰਮ੍ਰਿਤਸਰ ਹਰਿਮੰਦਰ ਦੇ ਸਾਹਮਣੇ, ਇੱਕ ਉੱਚਾ ਰਾਜ ਸਿੰਘਾਸਨ (ਸ਼ਾਹੀ ਤਖਤ) ਤਿਆਰ ਕਰਕੇ ਉਸਦਾ ਨਾਉਂ "ਅਕਾਲ ਬੁੰਗਾ" ਰੱਖਿਆ। ਜਿਸ ਥਾਂ ਸਵੇਰੇ ਅਤੇ ਸੰਝ ਨੂੰ ਦੀਵਾਨ ਲਗਾ ਕੇ, ਸੰਗਤਾਂ ਨੂੰ ਨਿਹਾਲ ਕਰਦੇ ਸਨ। ਅਕਾਲ ਬੁੰਗਾ ਪੰਥਕ ਜੱਥੇਬੰਦੀ ਦਾ ਕੇਂਦਰ ਹੈ। ਪੰਥ ਇੱਥੇ ਮੁੱਢ ਤੋਂ ਗੁਰਮਤੇ ਸੋਧਦਾ ਆਇਆ ਹੈ। ਇਹ ਗੁਰਦਵਾਰਾ ਸਿੱਖਾਂ ਦਾ ਪਹਿਲਾ ਤਖਤ ਹੈ। ਅਨੰਦਪੁਰ ਵਿਚ ਉਹ ਸਥਾਨ ਜਿੱਥੇ ਬੈਠ ਕੇ ਦਸ਼ਮੇਸ਼ ਜੀ ਨੇ ਨੌਵੇਂ ਸਤਿਗੁਰੂ ਦਾ ਸੰਸਕਾਰ ਕੀਤਾ। ਪਟਨੇ ਆਦਿ ਗੁਰਦਵਾਰਿਆਂ ਵਿਚ ਭੀ ਇਸ ਨਾਉਂ ਦੇ ਬੁੰਗੇ ਹਨ। (ਮਹਾਨ ਕੋਸ਼ ਪੰਨਾ 36) ਤਖਤ ਨਾਮ ਵਾਲੇ ਹੋਰ ਭੀ ਕਈ ਗੁਰਦਵਾਰੇ ਹਨ, ਖਾਸ ਕਰ ਕੀਰਤਪੁਰ ਅਤੇ ਦਮਦਮੇ ਵਿਚ, ਸਤਿਗੁਰੂ ਜੀ ਦੇ ਬੈਠਣ ਦੀ ਚੌਂਕੀਂ ਜਾਂ ਥਾਂ। (ਮਹਾਨ ਕੋਸ਼ ਪੰਨਾ 570) ਸਤਿਕਾਰ ਨਾਲ ਇਸਦਾ ਨਾਮ ਅੱਜ ਅਕਾਲ ਤਖਤ ਪ੍ਰਚੱਲਤ ਹੈ, ਪਰ ਸਾਡੇ ਅਖੌਤੀ ਜਥੇਦਾਰ ਅਕਾਲ ਤਖਤ ਨਾਮ ਕਾਰਨ, ਜੋਰ ਸ਼ੋਰ ਨਾਲ ਇਹ ਪ੍ਰਚਾਰੀ ਜਾ ਰਹੇ ਹਨ ਕਿ ਇਹੀ "ਅਕਾਲ ਪੁਰਖ" ਦਾ ਤਖਤ ਹੈ। ਕੀ ਨਿਰੰਕਾਰ ਵਾਹਿਗੁਰੂ ਇੱਥੇ ਬੈਠ ਕੇ ਬ੍ਰਹਿਮੰਡ ਨੂੰ ਚਲਾਉਂਦਾ ਹੈ? ਅਜੋਨੀ ਰੱਬ, ਕਿਸ ਰੂਪ ਵਿਚ ਇੱਥੇ ਆਉਂਦਾ ਹੈ? ਕਿਹੜੀ ਬੋਲੀ ਬੋਲਦਾ ਹੈ? ਉਸਦੀ ਕੰਮ ਕਰਨ ਦੀ ਵਿਧੀ ਕੀ ਹੈ? ਇੱਥੇ ਬੈਠਾ ਕੀਹਨੇ ਵੇਖਿਆ ਹੈ? ਜਥੇਦਾਰ ਜੀ ਦੱਸਣਗੇ? ਉਸ ਮਹਾਨ ਤਖਤ ਦੇ ਮਾਲਕ, ਵਾਹਿਗੁਰੂ ਦੀ ਅਸੀਮ ਸ਼ਕਤੀ ਬਾਰੇ ਗੁਰਬਾਣੀ ਦਾ ਪਾਵਨ ਫੁਰਮਾਨ ਹੈ-

ਡਰਪੈ ਧਰਤਿ ਆਕਾਸ ਨਖਤ੍ਰਾ ਸਿਰਿ ਊਪਰਿ ਅਮਰੁ ਕਰਾਰਾ।।
ਪਉਣੁ ਪਾਣੀ ਬੈਸੰਤਰੁ ਡਰਪੈ, ਡਰਪੈ ਇੰਦ੍ਰੁ ਵਿਚਾਰਾ।। (998)

ਅਤੇ -

"ਪਉਣ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ।।
ਅੰਧੁਲੇ ਦਹਸਿਰਿ ਮੂੰਡੁ ਕਟਾਇਆ ਰਾਵਣ ਮਾਰਿ ਕਿਆ ਵਡਾ ਭਇਆ।।(350)

ਪਹਿਲਾਂ ਕਈ ਵਾਰ ਨਾਦਰ ਸ਼ਾਹ, ਅਹਿਮਦਸ਼ਾਹ ਅਬਦਾਲੀ, ਜਕਰੀਆ ਖਾਨ, ਮੀਰ ਮੰਨੂ ਤੇ ਲਖਪਤ ਰਾਏ ਵੱਲੋਂ ਇਹਨਾਂ ਥਾਵਾਂ ਦੀ ਬੇਹੁਰਮਤੀ ਕੀਤੀ ਗਈ। ਕੀ ਇਹ ਬਦ ਮਿਜਾਜ ਪਾਪੀ ਲੋਕ, ਅਕਾਲ ਪੁਰਖ ਨਾਲੋਂ ਵੱਧ ਤਾਕਤਵਰ ਸਨ? ਜਿਹਨਾਂ ਰੱਬ ਦੇ ਘਰ ਦੀ ਬੇਹੁਰਮਤੀ ਕੀਤੀ?

ਸੰਨ 1984 ਵਿਚ ਭਾਰਤੀ ਹਾਕਮਾਂ ਵੱਲੋਂ ਭੇਜੀਆਂ ਫੌਜੀ ਧਾੜਾਂ ਨੇ ਇਸ ਪਾਵਨ ਅਸਥਾਨ ਦਾ ਬੇਰਹਿਮੀ ਨਾਲ ਅਪਮਾਨ ਕੀਤਾ। ਟੈਂਕਾਂ ਤੋਪਾਂ ਨਾਲ "ਅਕਾਲ ਤਖਤ" ਨੂੰ ਢੇਰੀ ਕਰ ਦਿੱਤਾ ਗਿਆ। ਇਸਦਾ ਮਤਲਬ, ਕਿ ਭਾਰਤੀ ਫੌਜ ਰੱਬ (ਅਕਾਲ) ਨਾਲੋਂ

ਵੱਧ ਸ਼ਕਤੀ ਰੱਖਦੀ ਹੈ, ਅਤੇ ਉਸਦੇ ਰਾਜ ਦਰਬਾਰ (ਅਕਾਲ ਤਖਤ) ਨੂੰ ਮਿੱਟੀ ਵਿਚ ਮਿਲਾ ਸਕਦੀ ਹੈ। ਤਦੋਂ ਅਕਾਲ ਪੁਰਖ ਇਤਨਾ ਨਿਤਾਣਾ ਹੋ ਗਿਆ ਸੀ ਕਿ ਆਪਣਾ "ਘਰ-ਸਿੰਘਾਸਨ" ਢੈਂਹਦਾ ਸੜਦਾ ਵੇਖ ਕੇ, ਦੁਸ਼ਮਣ ਨੂੰ ਕੀਤੇ ਦੀ ਸਜ਼ਾ ਨਾ ਦੇ ਸਕਿਆ? ਉਸ ਵਕਤ ਦਾ "ਜਥੇਦਾਰ' ਸਿੰਘ ਸਾਹਿਬ" ਕਾਇਰਾਂ ਵਾਂਗ ਜਾਨ ਬਚਾ ਕੇ ਦੌੜ ਗਿਆ। ਜਦੋਂ ਦੇਸ਼ ਦੀ ਪ੍ਰਧਾਨ ਮੰਤਰੀ ਦਰਬਾਰ ਸਾਹਿਬ ਦੀ ਬਰਬਾਦੀ ਵੇਖਣ ਆਈ। ਫਿਰ ਦੇਸ਼ ਦਾ ਰਾਸ਼ਟਰਪਤੀ ਮਗਰਮੱਛ ਦੇ ਹੰਝੂ ਕੇਰਨ ਆਇਆ। ਮਲਬੇ ਦਾ ਢੇਰ ਬਣ ਚੁੱਕੇ ਅਕਾਲ ਤਖਤ ਦਾ "ਸਿੰਘ ਸਾਹਿਬ" ਗਿਆਨੀ ਕਿਰਪਾਲ ਸਿੰਘ, ਹਾਕਮਾਂ ਅੱਗੇ ਗਿੜਗੜਾਉਂਦੇ ਹੋਏ ਬਾਰ ਬਾਰ ਆਖੀ ਜਾ ਰਿਹਾ ਸੀ- "ਬੀਬੀ ਜੀ (ਇੰਦਰਾ ਗਾਂਧੀ) ਬਹੁਤ ਪਾਪ ਹੋ ਗਿਆ, ਤੁਹਾਡੇ ਫੌਜੀਆਂ ਇੱਥੇ ਬਾਹਰ ਬੂਟ ਨਹੀਂ ਉਤਾਰੇ। ਅੰਦਰ ਬੀੜੀਆਂ ਸਿਗਰਟਾਂ ਪੀਂਦੇ ਰਹੇ, ਹੁਣ ਮਰਿਆਦਾ ਛੇਤੀ ਬਹਾਲ ਕਰਵਾਉ......"। ਰਾਸ਼ਟਰਪਤੀ ਜੀ! (ਜੈਲ ਸਿੰਘ) ਇਹਨਾਂ ਫੌਜੀਆਂ ਨੇ ਸ੍ਰੋਵਰ ਵਿਚੋਂ ਮੱਛੀਆਂ ਫੜ ਕੇ ਖਾ ਲਈਆਂ, ਵੱਡਾ ਅਨਰਥ ਹੋ ਗਿਆ। ਇਹ ਅੰਦਰ ਸ਼ਰਾਬ ਭੀ ਪੀਂਦੇ ਰਹੇ। ਕਿਰਪਾ ਕਰਕੇ ,ਹੁਣ ਛੇਤੀ ਦੇਣੀ ਮਰਿਆਦਾ (ਪਾਠ ਪੂਜਾ ਕੀਰਤਨ) ਚਾਲੂ ਕਰਵਾ ਦਿਓ......। ਇੱਥੇ ਢਾਹੇ ਗਏ ਕਹਿਰ ਬਾਰੇ ਵਹਿਸ਼ੀ ਕਾਰਿਆਂ ਬਾਰੇ, ਬੱਚੇ, ਬੁੱਢੇ, ਬੀਬੀਆਂ ਤੇ ਕੀਤੇ ਗਏ ਮਨੁੱਖਤਾਂ ਤੋਂ ਗਿਰੇ ਹੋਏ ਕਾਰਿਆਂ ਬਾਰੇ ਇੱਕ ਅੱਖਰ ਭੀ ਜਬਾਨ ਤੇ ਨਾ ਲਿਆ ਸਕੇ। ਇਹੀ ਸਨ ਨਾ ਅਕਾਲ ਤਖਤ ਤੇ ਸੁਸ਼ੋਭਤ, ਰੱਬ ਦੀ ਗੱਦੀ ਤੇ ਬਿਰਾਜਮਾਨ "ਸਿੰਘ ਸਾਹਿਬ" ਗਿਆਨੀ ਕਿਰਪਾਲ ਸਿੰਘ ਜੀ? ਅੱਜ ਦੇ ਜਥੇਦਾਰ ਤਾਂ ਉਸ ਤੋਂ ਦੋ ਕਦਮ ਅੱਗੇ ਨਿਕਲੇ ਹੀ ਪ੍ਰਤੀਤ ਹੋ ਰਹੇ ਹਨ।

ਕੁੱਲ ਕਾਇਨਾਤ ਨੂੰ ਰਚਣ ਵਾਲਾ, ਪਾਲਣ ਵਾਲਾ, ਖਾਤਮਾ ਕਰਨ ਵਾਲਾ, ਇੱਕੋ ਇੱਕ ਵਾਹਿਦ ਲਾਸ਼ਰੀਕ ਪ੍ਰਮੇਸ਼ਰ ਹੈ, ਉਸਦੀ ਸ਼ਕਤੀ ਅਸੀਮ ਹੈ। ਫੁਰਮਾਨ ਹੈ-

ਆਪੇ ਸਚ ਕੀਆ ਕਰਿ ਜੋੜਿ।। ਅੰਡਜ ਫੋੜਿ ਜੋੜਿ ਵਿਛੋੜਿ।।
ਧਰਤਿ ਆਕਾਸੁ ਕੀਏ ਬੈਸਣ ਕਉ ਥਾਉ।। ਰਾਤਿ ਦਿਨੰਤ ਕੀਏ ਭਉ ਭਾਉ।।(839)

ਹੇ ਕਿਰਪਾਲੂ " ਜਥੇਦਾਰ" ਜੀ! ਰੱਬ ਜੀ ਦਾ ਤਖਤ ਇੱਕੋ ਹੋਇਆ ਕਰਦਾ ਹੈ, ਪੰਜ ਸੱਤ ਨਹੀਂ। ਤੁਹਾਡੇ ਆਲੇ ਦੁਆਲੇ ਹੋਰ ਚਾਰ ਤਖਤ ਭੀ ਉਸੇ "ਅਕਾਲ" ਜੀ ਦੇ ਹਨ? ਉਹਨਾਂ ਤਖਤਾਂ ਤੇ ਗੱਦੀਆਂ ਮੱਲੀ ਬੈਠੇ ਭੀ ਉਸੇ ਅਕਾਲ ਪੁਰਖ ਦੇ ਥਾਪੇ ਹੋਏ "ਸਿੰਘ ਸਾਹਿਬ" ਹਨ? ਜੋ ਪਾਖੰਡ ਵਰਤਾਰਾ ਗੁਰਬਾਣੀ ਤੋਂ ਉਲਟ ਇਹਨਾਂ ਥਾਵਾਂ ਤੇ ਪਸਰਿਆ ਹੋਇਆ ਹੈ, ਫਿਰ ਉਹ ਕਿਹੋ ਜਿਹਾ ਪਾਖੰਡੀ ਪ੍ਰਮਾਤਮਾ ਹੈ? ਦੱਸ ਸਕੋਗੇ? ਹੁਕਮਨਾਮਿਆਂ ਬਾਰੇ ਛਪੀ ਪੁਸਤਕ, "ਹੁਕਮਨਾਮੇ ਆਦੇਸ਼ ਸੰਦੇਸ਼" ਸੰਪਾਦਕ ਸ੍ਰ: ਰੂਪ

ਸਿੰਘ ਦੇ ਪੰਨਾ 174 ਹੁਕਮਨਾਮਾ ਨੰ: 103, ਵੇਦਾਂਤੀ ਜੀਓ ਤੁਹਾਡਾ ਜਾਰੀ ਕੀਤਾ ਹੋਇਆ ਹੈ, ਜੋ ਮਿਤੀ 29.03.2000 ਨੂੰ ਸ਼੍ਰੀ ਅਕਾਲ ਤਖਤ ਸਾਹਿਬ ਵੱਲੋਂ "ਪੰਥ ਪ੍ਰਵਾਣਿਤ ਪੰਜ ਸਿੰਘ ਸਾਹਿਬਾਨ " ਵੱਲੋਂ ਜਾਰੀ ਕੀਤਾ ਗਿਆ ਉਸ ਦੀ ਲਿਖਤ ਇਸ ਤਰ੍ਹਾਂ ਹੈ:- (1) ਜਲਦੀ ਤੋਂ ਜਲਦੀ ਗੁਰਮਤ ਸੋਚ ਵਾਲੇ ਮਾਹਿਰਾਂ ਦੀ ਕਮੇਟੀ ਬਣਾ ਕੇ, ਤਖਤ ਸਾਹਿਬਾਨ ਦੇ ਜਥੇਦਾਰ ਅਤੇ ਮੁੱਖ ਗ੍ਰੰਥੀ ਸਾਹਿਬਾਨ ਦੇ ਸੇਵਾ ਨਿਯਮ, ਨਿਯੁਕਤੀ ਲਈ ਯੋਗਤਾਵਾਂ, ਉਹਨਾਂ ਦਾ ਕਾਰਜ ਖੇਤਰ, ਕਾਰਜ ਵਿਧੀ, ਅਧਿਕਾਰ ਅਤੇ ਜ਼ਿੰਮੇਵਾਰੀਆਂ, ਸੇਵਾ ਮੁਕਤੀ ਆਦਿ ਦੇ ਨਿਯਮ ਬਣਾਏ ਜਾਣ। ......... ਸ਼੍ਰੀ ਅਕਾਲ ਤਖਤ ਸਾਹਿਬ ਤੋਂ ਹੁਕਮਨਾਮਾ ਜਾਰੀ ਕਰਨ ਦੀ ਵਿਧੀ, ਵਿਧਾਨ ਸੁਨਿਸ਼ਚਿਤ ਕੀਤਾ ਜਾਵੇ। (2) ਗੁਰਦੁਆਰਾ ਐਕਟ ਨੂੰ ਬਣਿਆਂ ਪੌਣੀ ਸਦੀ ਹੋ ਚੁੱਕੀ ਹੈ, ਪੰਥਕ ਲੋੜਾਂ ਵਾਸਤੇ ਇਸ ਵਿਚ ਸੋਧ ਕੀਤੀ ਜਾਵੇ। (3) ਗੁਰਦੁਆਰਾ ਪ੍ਰਬੰਧ ਨੂੰ ਸਿਆਸਤ ਦੀ ਕੁਟਲਤਾ ਦੇ ਪ੍ਰਭਾਵ ਤੋਂ ਪਾਕ ਰੱਖਣ ਨੂੰ ਯਕੀਨੀ ਬਣਾਇਆ ਜਾਵੇ।" .......

ਪਤਾ ਨਹੀਂ ਕਿਸ ਕਿਸਮ ਦੀ ਅਸੀਮ ਤਾਕਤ ਦਾ ਮਾਲਕ ਹੈ ਅਕਾਲ ਪੁਰਖ ਉਸ ਦੀ ਗੱਦੀ ਤੇ ਭ੍ਰਿਸ਼ਟ ਰਾਜਸੀ ਲੋਕਾਂ ਵੱਲੋਂ ਬਿਠਾਇਆ ਜਥੇਦਾਰ। ਉਪਰ ਵਰਣਿਤ "ਹੁਕਮਨਾਮਾ" ਜਾਰੀ ਹੋਏ ਨੂੰ ਪੰਜ ਸਾਲ ਹੋ ਚੁੱਕੇ ਹਨ, ਰੱਬ ਦਾ ਹੁਕਮ (ਸਿੰਘ ਸਾਹਿਬ ਜੋ ਰੱਬ ਜੀ ਦੀ ਗੱਦੀ ਤੇ ਸੁਭਾਇਮਾਨ ਹਨ) ਆਪਣੇ ਹੀ ਘਰ ਦੇ ਮੈਂਬਰ, ਸ਼੍ਰੋਮਣੀ ਕਮੇਟੀ, ਹੈੱਡ ਗ੍ਰੰਥੀ, ਗਿਆਨੀ ਪੂਰਨ ਸਿੰਘ ਆਦਿ ਮੰਨਣ ਤੋਂ ਪੂਰੀ ਤਰ੍ਹਾਂ ਨਾਬਰ ਹਨ। ਪੰਜਾਬੋਂ ਬਾਹਰਲੇ, ਦੋਵੇਂ ਤਖਤਾਂ ਦੇ ਜਥੇਦਾਰ, ਅਕਾਲ ਤਖਤ ਵੱਲੋਂ ਸਦਾ ਹੀ ਬਾਗੀ ਹਨ। ਸ਼੍ਰੋਮਣੀ ਕਮੇਟੀ ਤੋਂ ਜੱਥੇਦਾਰ ਪੁੱਛ ਰਿਹਾ ਹੈ ਕਿ ਮੇਰੇ ਅਧਿਕਾਰ, ਵਿੱਦਿਅਕ ਯੋਗਤਾ ਲਾਉਣ ਹਟਾਉਣ ਦਾ ਤਰੀਕਾ, ਹੁਕਮਨਾਮਾ ਜਾਰੀ ਕਰਨ ਦਾ ਢੰਗ, ਵਿਦਵਾਨਾਂ ਦੀ ਸਲਾਹ ਨਾਲ ਤਿਆਰ ਕੀਤਾ ਜਾਵੇ। ਸ਼੍ਰੋਮਣੀ ਕਮੇਟੀ ਦੇ ਅਧਿਕਾਰੀ ਅਤੇ ਧਰਮ ਤੇ ਕਾਬਜ ਹੋ ਚੁੱਕੇ ਭ੍ਰਿਸ਼ਟ ਲੋਕ ਪਿਛਲੇ ਪੰਜ ਸਾਲ ਤੋਂ ਇਸ ਹੁਕਮ ਨੂੰ ਮੰਨਣ ਤੋਂ ਇਨਕਾਰੀ ਹਨ। "ਜਥੇਦਾਰ" ਦੀ ਇੱਜਤ ਕਿੱਥੇ ਰਹਿ ਗਈ? ਅਕਾਲ ਤਖਤ ਵੱਲੋਂ 1945 ਵਿਚ ਜਾਰੀ ਕੀਤਾ ਹੁਕਮਨਾਮਾ (ਸਿੱਖ ਰਹਿਤ ਮਰਿਆਦਾ) ਅਣਗਿਣਤ ਡੇਰੇਦਾਰ ਮੰਨਣ ਤੋਂ ਇਨਕਾਰੀ ਹਨ, ਖੁਦ ਦਰਬਾਰ ਸਾਹਿਬ ਵਿਚ ਅਤੇ ਉਸਦੀਆਂ ਪ੍ਰਕਰਮਾ ਵਿਚ ਇਹ "ਹੁਕਮਨਾਮਾ" ਨਹੀਂ ਮੰਨਿਆ ਜਾ ਰਿਹਾ। ਫਿਰ ਕਿਹੜੇ ਤਖਤ ਤੇ ਕਿਹੜੇ ਜਥੇਦਾਰ ਦੀ ਡੌਂਡੀ ਪਿੱਟੀ ਜਾ ਰਹੀ ਹੈ? ਹੁਣ ਤਾਂ ਅਕਾਲ ਤਖਤ ਅਤੇ ਸ਼੍ਰੋਮਣੀ ਕਮੇਟੀ, ਸਮੇਤ ਦਰਬਾਰ ਸਾਹਿਬ ਆਦਿ ਗੁਰਦਵਾਰਿਆਂ ਦੇ, ਕੁੱਝ ਰਾਜਸੀ ਲੋਕਾਂ ਦੀ ਜਕੜ ਵਿਚ ਹੈ ਜਿਵੇਂ ਚਾਹੁਣ ਵਰਤ ਲੈਣ। ਉਪਰਲਾ ਬਿਰਤਾਂਤ ਬਹੁਤ ਹੀ ਦੁਖੀ ਮਨ ਨਾਲ ਲਿਖਿਆ

ਹੈ। ਪੰਥਕ ਦਰਦ ਰੱਖਣ ਵਾਲੇ ਗੁਰਸਿੱਖੋ, ਪਾਵਨ ਧਰਮ ਅਸਥਾਨਾਂ ਦੀ ਦੁਰਵਰਤੋਂ ਰੋਕੋ। ਵਿਦਵਾਨਾਂ ਨੂੰ ਸਨਮਾਨ ਦੇਣਾ ਸ਼ੁਰੂ ਕਰੋ, ਛੇਕਣ ਦੇ ਹੁਕਮਨਾਮੇ ਵਾਪਸ ਲਓ। ਆਮੀਨ

* ਹਿਰਦੈ ਕਪਟੁ ਮੁਖਿ ਗਿਆਨੀ।। ਝੂਠੇ ਕਹਾ ਬਿਲੋਵਸਿ ਪਾਨੀ।। (656)
ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ।।

* ਜੋ ਅਸਮਾਨਿ ਮਾਵਨੀ ਤਿਨ ਨਕਿ ਨਥਾਂ ਪਾਇ।। (595)

ਅੱਜਕੱਲ੍ਹ ਤਾਂ ਇਹ ਅਕਾਲਪੁਰਖ ਦੀ ਗੱਦੀ ਤੇ ਸੁਭਾਇਮਾਨ ਮਹਾਂਸ਼ਕਤੀਸ਼ਾਲੀ "ਸਿੰਘ ਸਾਹਿਬ" ਸਿੱਖ ਕੌਮ ਨੂੰ ਆਪਣੇ ਕਾਰਿਆਂ ਨਾਲ ਅਪਮਾਨਤ ਕਰਵਾ ਰਹੇ ਹਨ। ਦੇਸ ਵਿਦੇਸ਼ ਵਿਚ ਭ੍ਰਿਸ਼ਟ ਤਰੀਕਿਆਂ ਨਾਲ ਬੇਅੰਤ ਪੈਸਾ ਇਕੱਠਾ ਕਰ ਚੁੱਕੇ ਹਨ। ਇਹ ਸਮੁਚੇ ਪੰਥ ਦੇ ਸਾਂਝੇ ਨੁਮਾਇੰਦੇ ਨਾ ਹੋ ਕੇ ਇੱਕ ਧੜੇ ਦੇ, ਜਾਂ ਇੱਕ ਵਿਅਕਤੀ ਦੇ , ਵਫਾਦਾਰ ਹਨ। ਪੰਥ ਦੀ ਚੜ ਦੀ ਕਲਾ ਕਰਨ ਵਾਸਤੇ ਨਾ ਇਹਨਾਂ ਕੋਲ ਵਿੱਦਿਆ ਤੇ ਗਿਆਨ ਹੈ ਨਾਂ ਸਮਰੱਥਾ ਤੇ ਸਾਧਨ ਹਨ। ਇਸ ਪਰਥਾਏ ਭਾਈ ਗੁਰਦਾਸ ਜੀ ਬੜੀ ਸੁੰਦਰ ਸੇਧ ਬਖਸ਼ ਰਹੇ ਹਨ -

ਬਾਬਾਣੇ ਘਰਿ ਚਾਲ ਹੈ ਗੁਰਮੁਖਿ ਗਾਡੀ ਗਹੁ ਨਿਬਾਹੀ।।
ਇੱਕ ਦੋਹੀ ਟਕਸਾਲ ਇੱਕ, ਕੁਤਬਾ ਤਖਤੁ ਸਚਾ ਦਰਗਾਹੀ।।
ਗੁਰਮੁਖਿ ਸੁਖ ਫਲੁ ਦਾਦਿ ਇਲਾਹੀ।। ਪਉੜੀ-26-31



# ਗੁਰਸਿਖਾਂ ਕੀ ਹਰਿ ਧੂੜਿ ਦੇਹ....

ਜਗਤ ਕਲਿਆਣ ਹਿਤ, ਸਤਿਗੁਰੂ ਸਹਿਬਾਨ ਜੀ ਨੇ ਪਾਵਨ ਬਾਣੀ ਦੀ ਰਚਨਾ ਕਵਿਤਾ ਦੇ ਅਨੇਕ ਰੰਗਾਂ, ਵੰਨਗੀਆਂ ਰਾਹੀਂ ਕੀਤੀ ਹੈ। ਕਵਿਤਾ ਵਿਚ ਕਲਪਣਾ ਉਡਾਰੀਆਂ, ਜਜ਼ਬਾਤੀ ਵਲਵਲੇ, ਅਲੰਕਾਰ, ਉਦਾਹਰਣਾਂ ਆਦਿ ਦੀ ਵਾਰਤਕ ਨਾਲੋਂ ਵਧੇਰੇ ਖੁੱਲ੍ਹ ਹੋਇਆ ਕਰਦੀ ਹੈ। ਜੋ ਕਾਵਿ ਉਡਾਰੀਆਂ ਕਵਿਤਾ ਵਿਚ ਹੁੰਦੀਆਂ ਹਨ, ਉਹਨਾਂ ਦੇ ਕੇਵਲ ਅਖਰੀਂ ਅਰਥ ਨਹੀਂ ਕੀਤੇ ਜਾ ਸਕਦੇ। ਕਵਿਤਾ ਵਿਚ ਆਖੀਆਂ ਅਤਿ ਕਥਨੀਆਂ ਨੂੰ ਭੀ, ਸਨਮਾਨ ਦੀ ਨਿਗਾਹ ਨਾਲ ਦੇਖਣ ਦੀ ਰਵਾਇਤ ਹੈ। ਪਾਤਿਸ਼ਾਹ ਜੀ ਨੇ ਬੇਸ਼ੁਮਾਰ ਤਰੀਕੇ ਵਰਤਕੇ, ਗੁਰਬਾਣੀ ਨੂੰ ਰੌਚਕ ਭੀ ਬਣਾਇਆ ਹੈ, ਯਾਦ ਕਰਨਯੋਗ ਭੀ, ਅਤੇ ਸਿੱਖਿਆ ਦਾਇਕ ਭੀ। ਅਸੀਂ ਆਮ ਮਨੁੱਖ, ਨਿੱਤ ਦਿਨ ਆਪਣੀ ਬੋਲਚਾਲ ਵਿਚ, ਅਲੰਕਾਰਾਂ, ਉਦਾਹਰਣਾਂ ਦੀ ਖੁੱਲ੍ਹੀ ਵਰਤੋਂ ਕਰਦੇ ਹਾਂ। ਭਾਈ ਕਾਹਨ ਸਿੰਘ ਜੀ ਨਾਭਾ ਮਹਾਨ ਕੋਸ਼ ਦੇ ਪੰਨਾ 86 ਤੇ, ਅਲੰਕਾਰਾਂ ਬਾਰੇ ਇਸ ਤਰ੍ਹਾਂ ਲਿਖਦੇ ਹਨ- "ਸੰਗਿਆ-ਗਹਿਣਾ, ਜੇਵਰ, ਭੂਖਣ (ਅਲੰਕਾਰ ਮਿਲਿ ਥੈਲੀ ਹੋਈ ਹੈ ਧਨਾ: ਮ: ੫) ਸ਼ਬਦ ਅਤੇ ਅਰਥ ਦੇ ਵਰਨਣ ਕਰਨ ਦੀ ਉਹ ਰੀਤ, ਜੋ ਕਾਵਯ ਦੀ ਸ਼ੋਭਾ ਵਧਾਵੇ। ਅਲੰਕਾਰ ਅਨੰਤ ਹਨ, ਪਰ ਮੁੱਖ ਦੋ ਹਨ-ਸ਼ਬਦ ਅਲੰਕਾਰ, ਜੋ ਸ਼ਬਦਾਂ ਨੂੰ ਭੂਸ਼ਿਤ ਕਰਨ, ਜੈਸੇ ਕਿ ਅਨੁਪ੍ਰਾਸ ਆਦਿ। ਅਰਥ ਅਲੰਕਾਰ, ਜੋ ਅਰਥਾਂ ਨੂੰ ਸੋਭਾ ਦੇਣ, ਜੈਸੇ ਕਿ ਉਪਮਾ ਰੂਪਕ ਆਦਿ। ਜੇ ਸ਼ਬਦ ਅਤੇ ਅਰਥ ਅਲੰਕਾਰ ਦੋਵੇਂ ਇੱਕੋ ਥਾਂਵੇਂ ਪਾਏ ਜਾਣ, ਤਦ ਉਭਯਾਲੰਕਾਰ ਸੰਗਿਯਾ ਹੁੰਦੀ ਹੈ। ਭਾਈ ਕਾਹਨ ਸਿੰਘ ਜੀ ਇਸੇ ਗ੍ਰੰਥ ਦੇ ਪੰਨਾ 10 ਤੇ ਲਿਖਦੇ ਹਨ- "ਉਦਾਹਰਣ- ਸੰਗਿਯਾ-ਦ੍ਰਿਸ਼ਟਾਤ, ਮਿਸਾਲ, ਨਜੀਰ"।

ਆਉ ਹੁਣ ਗੁਰਬਾਣੀ ਵਿਚੋਂ ਦ੍ਰਿਸ਼ਟਾਂਤ ਵੇਖੀਏ! ਕੀ ਸਿੱਧੇ ਤਰੀਕੇ ਅੱਖਰੀਂ ਅਰਥ ਕਰਕੇ, ਕਿਸੇ ਸਾਰਥਕ ਨਤੀਜੇ ਤੇ ਪੁੱਜਿਆ ਜਾ ਸਕੇਗਾ ? ਘੱਟ ਮਾਨਸਿਕ ਪੱਧਰ ਵਾਲਿਆਂ ਨੂੰ ਤਾਂ ਸਾਧਾਰਣ ਜਿਹੀ ਕਵਿਤਾ ਭੀ ਸਮਝ ਨਹੀਂ ਆਉਂਦੀ, ਗੁਰਬਾਣੀ ਵਰਗੀ ਡੂੰਘੀ ਵਿਚਾਰ ਕਿਵੇਂ ਮਨ ਭਾਂਡੇ ਵਿਚ ਪਵੇਗੀ ?

"ਸਤਿਗੁਰੂ ਆਗੈ ਸੀਸੁ ਭੇਟ ਦੇਉ, ਜੇ ਸਤਿਗੁਰੂ ਸਾਚੇ ਭਾਵੈ।
ਆਪੇ ਦਇਆ ਕਰਹੁ ਪ੍ਰਭੁ ਦਾਤੇ ਨਾਨਕ ਅੰਕਿ ਸਮਾਵੈ॥" (1114)

ਉਪਰੋਕਤ ਸ਼ਬਦ ਵਿਚ, ਸੀਸ ਭੇਟ ਚੜ੍ਹਾਉਣ ਦਾ ਹੁਕਮ ਹੈ, ਪਰ ਸਿੱਖ ਅਖਵਾਣ ਵਾਲਿਆਂ ਅਪਣਾ ਸੀਸ ਕੱਟਕੇ ਗੁਰੂ ਅੱਗੇ ਭੇਟ ਕੀਤਾ? ਇਥੇ ਅਰਥ ਹੋਵੇਗਾ, ਆਪਣਾ ਆਪਾ ਗੁਰੂ ਹੁਕਮਾਂ ਮੁਤਾਬਕ ਚਲਾਉਣਾ। ਅੱਗੇ ਹੋਰ ਵੇਖੋ–

ਮੈਂ ਕਾਮਣਿ ਮੇਰਾ ਕੰਤੁ ਕਰਤਾਰੁ॥ ਜੇਹਾ ਕਰਾਏ ਤੇਹਾ ਕਰੀ ਸੀਗਾਰੁ॥ (1128)

ਇਸ ਪੰਕਤੀ ਵਿਚ ਸਤਿਗੁਰੂ ਆਪਣੇ ਆਪ ਨੂੰ ਔਰਤ ਹੋਣਾ ਲਿਖ ਰਹੇ ਹਨ। ਤੇ ਆਖ ਰਹੇ ਹਨ, ਮੈਂ ਔਰਤ, (ਪਤਨੀ) ਪ੍ਰਮੇਸਰ ਪਤੀ ਨੂੰ ਰੀਝਾਉਣ ਵਾਸਤੇ, ਉਸ ਦੇ ਮਨ ਭਾਉਂਦਾ ਸੀਂਗਾਰ ਕਰ ਰਹੀ ਹਾਂ। ਪਰ ਸਤਿਗੁਰੂ ਜੀ ਤਾਂ ਪੁਰਖ ਸਨ, ਔਰਤ ਨਹੀਂ। ਕਹਿਣ ਤੋਂ ਮੁਰਾਦ ਕਿ ਅਸੰਖਾਂ ਅਜਿਹੇ ਪਰਮਾਣ ਗੁਰਬਾਣੀ ਵਿਚੋਂ ਪ੍ਰਾਪਤ ਹੋ ਜਾਂਦੇ ਹਨ। ਆਉ ਹੁਣ **"ਚਰਨਧੂੜੀ"** ਬਾਰੇ ਵਿਚਾਰ ਕਰੀਏ। ਚਰਨ ਧੂੜੀ ਨਿਮਰਤਾ ਪ੍ਰਗਟ ਕਰਨ ਦਾ ਕੇਵਲ ਇੱਕ ਢੰਗ ਹੈ। ਅਖਰੀਂ ਅਰਥਾਂ ਨਾਲ ਗਲਤ ਅਰਥ ਹੋਣਗੇ। **"ਚਰਨਧੂੜੀ ਜਾਂ ਸਾਧ ਕੀ ਧੂੜ"** ਦਾ ਬੇਥਵਾ ਪ੍ਰਚਾਰ ਆਪੂੰ ਬਣੇ ਸੰਤਾਂ ਨੇ ਕੀਤਾ ਹੈ। ਸਿੱਧੇ ਜਾਂ ਅਸਿੱਧੇ ਢੰਗ ਤਰੀਕੇ ਵਿਚ, ਉਹ ਆਪਣੇ ਆਪ ਨੂੰ ਸਿੱਖ ਸੰਗਤਾਂ ਨਾਲੋਂ ਉਚੇ, ਤੇ ਲੱਗਭਗ ਸਤਿਗੁਰੂ ਜੀ ਦੇ ਬ੍ਰਾਬਰ ਹੋਣ ਦਾ ਕੁਕਰਮ ਕਰ ਰਹੇ ਹਨ। ਉਹਨਾਂ ਨੇ ਸੰਗਤਾਂ ਨੂੰ ਗਿਆਨ ਨਹੀਂ ਦੇਣਾ, ਕਿਉਂਕਿ ਇਹ ਵਸਤੂ (ਗਿਆਨ) ਉਹਨਾਂ ਕੋਲ ਹੈ ਹੀ ਨਹੀਂ। ਹਾਂ ਆਪਣੀ ਪੂਜਾ ਨਿਸੰਗ ਕਰਵਾਉਣੀ ਹੈ, ਤੇ ਸਿੱਖਾਂ ਦਾ (ਜੋਕਾਂ ਵਾਂਗ) ਖੂਨ ਭੀ ਪੀਣਾ ਹੈ। ਅਗਰ ਕਿਸੇ "ਗੈਬੀ ਸ਼ਕਤੀ" ਨਾਲ, ਸਿੱਖ ਗਿਆਨਵਾਨ ਹੋ ਗਏ, ਤਾਂ ਸਾਧਾਂ ਸੰਤਾਂ ਦਾ ਫਾਤੀਆ (ਅੰਤਮ ਕਿਰਿਆ) ਅਵੱਸ਼ ਪੜ੍ਹਿਆ ਜਾਵੇਗਾ।

ਸਰੀਰਕ ਇਸ਼ਨਾਨ ਦਾ, ਸਫਾਈ ਦਾ, ਗੁਰਬਾਣੀ ਵਿਚ ਅਨੇਕ ਵਾਰ ਜ਼ਿਕਰ ਮਿਲਦਾ ਹੈ। "ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ, ਮਨ ਤਨ ਪਏ ਅਰੋਗਾ॥" (611) ਲੇਕਿਨ ਪਾਣੀ ਪੀ ਲੈਣ ਨਾਲ, (ਸਮੇਤ ਚਰਨ ਧੂੜੀ ਵਾਲਾ ਪਾਣੀ) ਜਾਂ ਸਰੀਰ ਦਾ ਇਸਨਾਨ ਕਰ ਲੈਣ ਨਾਲ, ਮਨ ਤੋਂ ਵਿਕਾਰਾਂ ਦੀ ਮੈਲ ਰਾਈ ਮਾਤਰ ਨਹੀਂ ਉਤਰ ਸਕੇਗੀ। ਨਾ ਹੀ ਗੁਰਬਾਣੀ ਦਾ ਉਤਮ ਗਿਆਨ ਮੈਲਾ ਪਾਣੀ ਪੀ ਲੈਣ ਨਾਲ ਪ੍ਰਾਪਤ ਹੋਵੇਗਾ। ਸਤਿਗੁਰੂ ਜੀ ਤਾਂ ਫੁਰਮਾਨ ਕਰ ਰਹੇ ਹਨ–

ਮਨਿ ਜੂਠੈ, ਤਨਿ ਜੂਠਿ ਹੈ, ਜਿਹਵਾ ਜੂਠੀ ਹੋਇ॥
ਮੁਖਿ ਝੂਠੈ, ਝੂਠ ਬੋਲਣਾ, ਕਿਉਂ ਕਰ ਸੂਚਾ ਹੋਇ॥
ਬਿਨੁ ਅਭ ਸਬਦ ਨ ਮਾਂਜੀਐ, ਸਾਚੇ ਤੇ ਸਚੁ ਹੋਇ॥ (55)

ਵਿਕਾਰਾਂ ਕਾਰਨ ਮਨ ਜੂਠਾ ਹੈ, ਤਨ ਜੂਠਾ ਹੈ, ਜੀਭ ਭੀ ਜੂਠੀ ਹੈ। ਕਿਉਂਕਿ ਜੀਭ ਨਾਲ, ਮੂੰਹ ਨਾਲ ਝੂਠ ਜੋ ਬੋਲਿਆ ਗਿਆ ਹੈ। ਗੁਰੂ ਦੇ ਗਿਆਨ ਰੂਪੀ (ਸ਼ਬਦ) ਜਲ ਨਾਲ, ਮਨ ਤਨ ਸਾਫ ਪਵਿੱਤਰ ਹੋਵੇਗਾ। ਸਤਿਗੁਰੂ ਜੀ ਨਿਮਰਤਾ ਦੇ ਸੋਮੇ, ਪਰਉਪਕਾਰ ਦਾ ਮੁਜੱਸਮਾ ਸਨ। ਉਹਨਾਂ ਆਪਣੇ ਆਪ ਨੂੰ ਬਹੁਤ ਥਾਈ ਨੀਵਾਂ, ਨਿਮਾਣਾ, ਪਾਪੀ, ਮੂਰਖ, ਨੀਚ ਤੇ ਕੀਟ ਤਕ ਲਿਖਿਆ ਹੈ। ਕੀ ਸਤਿਗੁਰੂ ਜੀ ਅਜਿਹੇ ਸਨ ? ਜੀ ਨਹੀਂ! ਉਹ ਮਹਾਨ ਸਨ, ਗਿਆਨ ਦਾ ਸਾਗਰ ਸਨ, ਅਕਾਸ਼ ਗੰਗਾ ਦੇ ਸੂਰਜ ਸਨ। ਪਰ ਆਪਣੇ ਆਪ ਨੂੰ ਸੰਗਤਾਂ ਦੇ ਸੇਵਕ ਕਰਕੇ ਜਾਣਦੇ ਸਨ। ਪਾਵਨ ਪੰਕਤੀ ਦੇ ਦਰਸ਼ਨ ਕਰੋ -

ਮੈਂ ਬਧੀ ਸਚ ਧਰਮਸਾਲ ਹੈ॥ ਗੁਰਸਿਖਾਂ ਲੈਹਦਾ ਭਾਲ ਕੈ॥
ਪੈਰ ਧੋਵਾਂ ਪਖਾ ਫੇਰਦਾ, ਤਿਸ ਨਿਵ ਨਿਵ ਲਗਾਂ ਪਾਇ ਜੀਉ॥ (73)

ਗੁਰਸਿੱਖ ਸਤਿਗੁਰੂ ਜੀ ਦੇ ਪਸੀਨੇ ਵਾਲੀ ਥਾਂਵੇਂ, ਆਪਣਾ ਖੂਨ ਡੋਹਲਣ ਲਈ ਤਿਆਰ ਰਹਿੰਦੇ ਸਨ/ਹਨ। ਇਹ ਵਿਚਾਰ ਸੁਪਨੇ ਵਿਚ ਭੀ ਨਹੀਂ ਲਿਆ ਸਕਦੇ, ਕਿ ਸਤਿਗੁਰੂ ਜੀ ਸਾਡੇ (ਸਿੱਖਾਂ ਦੇ) ਚਰਨੀ ਲੱਗਣ ਉਹਨਾਂ ਤੋਂ ਸੇਵਾ ਕਰਵਾਉਣ। ਸਤਿਗੁਰੂ ਜੀ ਨੇ ਦਸ ਜਾਮੇ ਧਾਰਨ ਕਰਕੇ, ਮਨੁੱਖਤਾ ਦੀ ਬਹੁਤ ਸੇਵਾ ਕੀਤੀ, ਸ਼ਾਨਦਾਰ ਕੀਰਤੀਮਾਨ ਸਥਾਪਤ ਕੀਤੇ। ਉਤਮ ਜੀਵਨ ਦਾ ਸੰਸਾਰੀ ਲੋਕਾਂ ਅੱਗੇ, ਮਾਡਲ ਪੇਸ਼ ਕੀਤਾ। ਮਨੁੱਖਤਾ ਦਾ ਪਵਿੱਤਰ ਗੁਰਬਾਣੀ ਸਦਾ, ਮੌਜੂਦਾ ਸਮੇਂ ਵਿਚ (ਅਤੇ ਭਵਿਖ) ਇਹ ਰਾਹ ਰੁਸ਼ਨਾਉਂਦੀ ਰਹੇਗੀ। ਗੁਰਬਾਣੀ ਦਾ ਗਿਆਨ, ਜਿੰਮੇਵਾਰ ਸੰਸਥਾਵਾਂ ਵੱਲੋਂ, ਵਿਧੀ ਪੂਰਵਕ ਵੰਡਿਆ ਨਹੀਂ ਗਿਆ। ਇਸੇ ਲਈ ਆਮ ਮਾਈ ਭਾਈ, ਜਨ ਸਮੂੰਹ **"ਚਰਨਧੂੜੀ, ਚਰਨ ਪਾਹੁਲ, ਕੁੰਭ ਅੰਮ੍ਰਿਤ, ਸ੍ਰੋਵਰ ਜਲ, ਚੁਬੱਚੇ ਦਾ ਮੈਲਾ ਪਾਣੀ ਪੀ ਕੇ, "ਜਨਮ ਸਫਲਾ"** ਕਰਨ ਦਾ ਕੂੜਾ ਭਰਮ ਪਾਲ ਰਹੇ ਹਨ। ਇਸ ਦਾ ਮਤਲਬ ਕਿ ਗੁਰਬਾਣੀ ਜੀਵਨ ਸੇਧ ਨਹੀਂ ਦੇ ਰਹੀ, ਪੈਰ ਧੋਤਿਆਂ ਵਾਲਾ ਮੈਲਾ ਪਾਣੀ ਚੰਗਾ ਲਗਦਾ ਹੈ। ਕਾਰਨ ਸਾਫ ਹੈ ਕਿ ਅੱਜ ਤਕ, ਦਰਬਾਰ ਸਾਹਿਬ ਦੇ ਸ੍ਰੋਵਰ ਨੂੰ "ਅੰਮ੍ਰਿਤ" ਕਰਕੇ ਪਰਚਾਰਿਆ ਗਿਆ ਹੈ। ਅਖੌਤੀ ਹਰਿ ਕੀ ਪੌੜੀ ਤੇ ਫੱਟੀ ਲਿਖ ਕੇ ਲਾਈ ਵੇਖੀ ਜਾ ਸਕਦੀ ਹੈ। ਜਿਸ ਤੇ ਇਹ ਅੱਖਰ ਲਿਖੇ ਹਨ- **"ਅੰਮ੍ਰਿਤ ਦਾ ਚੂਲ੍ਹਾ ਪਿੱਛੇ ਹਟ ਕੇ ਲਵੋ ਜੀ"**। ਗੁਰਬਾਣੀ ਦਾ ਇਲਾਹੀ ਫੁਰਮਾਨ ਕੁਝ ਹੋਰ ਹੈ, ਲਉ ਸੁਣੋ-

"ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ॥
ਨਾਨਕ "ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤ ਨਾਹਿ"॥ (1238)

ਜੇਕਰ ਅਸੀਂ ਸਤਿਗੁਰੂ ਜੀ ਦੇ ਸਿੱਖ ਹਾਂ, ਤਾਂ ਤੇ ਫੈਸਲਾ ਗੁਰਬਾਣੀ ਦਾ ਅਟੱਲ

ਹੈ, ਜੇਕਰ ਵਿਅਕਤੀਆਂ ਜਥੇਬੰਦੀਆਂ ਦੀ ਸਿੱਖੀ ਹੈ, ਤਾਂ ਗੁਰਬਾਣੀ ਪਿਛਾਂਹ ਧੱਕ ਦਿੱਤੀ ਜਾਵੇਗੀ। ਹੋਰ ਅਸਥਾਨਾਂ ਦੀ ਗੱਲ ਨਾ ਭੀ ਕਰੀਏ, ਦਰਬਾਰ ਸਾਹਿਬ ਦੀਆਂ ਪ੍ਰਕਰਮਾਂ ਵਿੱਚ ਹੀ, ਇੱਕ ਰੁੱਖ (ਬੇਰੀ) ਦੁੱਖ ਦੂਰ ਕਰਨ ਦੀ ਯੋਗਤਾ ਪ੍ਰਾਪਤ ਕਰੀ ਬੈਠਾ ਹੈ। **"ਦੁਖ ਭੰਜਨੀ" ਬੇਰੀ ਹੈ? ਕਿ ਪਾਵਨ ਗੁਰਬਾਣੀ ?** ਫਿਰ ਪ੍ਰਕਰਮਾਂ ਵਿਚ ਅਜਿਹਾ ਕਿਉਂ ? ਮੁੱਖ ਸ੍ਰੋਵਰ ਵਿਚੋਂ ਇਸ਼ਨਾਨ ਕਰਕੇ "ਕੋਹੜੀ ਦਾ ਰੋਗ ਹਟਿਆ", ਪਰਚਾਰਿਆ ਜਾ ਰਿਹਾ ਹੈ। ਕੀ ਸੱਚਮੁੱਚ ਇਸ ਤਰ੍ਹਾਂ ਹੋਇਆ ਹੈ ? ਕੀ ਗੁਰਬਾਣੀ ਪੜ੍ਹਨ ਕਰਕੇ, ਸਰੋਵਰ ਦਾ ਪਾਣੀ ਸ਼ਕਤੀ ਵਾਲਾ ਬਣ ਗਿਆ ਹੈ? ਪਰ ਅਫਸੋਸ! ਉਥੋਂ ਦੇ ਸੇਵਾਦਾਰਾਂ/ਮੁਲਾਜਮਾਂ ਵਿਚ ਨਿਮਰਤਾ ਮਿਠਾਸ ਨੇੜੇ ਤੇੜੇ ਭੀ ਨਹੀਂ। ਜੇ ਇਸ਼ਨਾਨ ਕਰਕੇ ਸਰੀਰ ਦਾ ਕੋਹੜ ਹਟ ਸਕਦਾ ਹੈ, ਤਾਂ ਭਾਰਤ ਭਰ ਵਿਚੋਂ ਸਾਰੇ ਕੋਹੜੀਆਂ ਦਾ ਇਸ਼ਨਾਨ ਇਥੇ ਨਹੀਂ ਕਰਾਉਣਾ ਚਾਹੀਦਾ? ਭਗਤ ਪੂਰਨ ਸਿੰਘ ਦਾ ਪਿੰਗਲਵਾੜਾ ਪਿਛਲੇ 60 ਸਾਲ ਤੋਂ ਅੰਮ੍ਰਿਤਸਰ ਵਿਚ ਦਰਬਾਰ ਸਾਹਿਬ ਸ੍ਰੋਵਰ ਦੇ ਨੇੜੇ ਸਥਿਤ ਹੈ। ਉਥੋਂ ਦੇ ਕੋਹੜੀ ਤੇ ਪਿੰਗਲੇ ਕਿਉਂ ਤੰਦਰੁਸਤ ਨਹੀਂ ਹੁੰਦੇ? ਗੁਰਬਾਣੀ ਕੁਝ ਹੋਰ ਉਪਦੇਸ਼ ਕਰ ਰਹੀ ਹੈ- ਬਗੁਲਾ ਕਾਗ ਨੀਚ ਕੀ ਸੰਗਤਿ, ਜਾਇ ਕੁਰੰਗ ਬਿਖੁ ਮੁਖਿ ਲਾਈਐ।

ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲ ਸੰਗਤਿ ਹੰਸੁ ਕਰਾਈਐ॥ (881)

ਸਤਿਗੁਰੁ ਜੀ ਨੇ, ਬਗੁਲਾ ਕਾਂ ਅਤੇ ਹੰਸ ਬਿਰਤੀ ਦਾ ਜ਼ਿਕਰ ਕੀਤਾ ਹੈ। ਪਰ ਅੱਖਰੀ ਅਰਥ ਕਰਨ ਵਾਲਿਆਂ "ਵਿਦਵਾਨਾਂ ਬ੍ਰਹਮ ਗਿਆਨੀਆਂ" ਨੇ, ਕਾਵਾਂ ਤੋਂ ਹੰਸ ਬਣਾ ਕੇ ਉਡਾ ਦਿੱਤੇ। ਹੁਣ ਤਾਂ ਹਾਲਤ ਇਥੋਂ ਤਕ ਨਿੱਘਰ ਚੁਕੀ ਹੈ, ਕੁਝ ਗੁਰਦਵਾਰਿਆ ਵਿਚ ਪਲਾਸਟਿਕ ਦੀਆਂ ਥੈਲੀਆਂ ਵਿਚ ਪਾ ਕੇ, ਸ਼ਰਧਾਵਾਨ ਸੇਵਕਾਂ ਨੂੰ **"ਚਰਨਧੂੜੀ ਦਾ ਪ੍ਰਸਾਦਿ"** ਵਰਤਾਇਆ ਜਾ ਰਿਹਾ ਹੈ। ਸਾਧਾਂ ਦਾ ਜੂਠਾ ਪਾਣੀ, ਜੂਠੇ ਟੁਕੜੇ, ਪ੍ਰਸਾਦ ਸਮਝਕੇ ਖਾਧੇ ਪੀਤੇ ਜਾ ਰਹੇ ਹਨ। ਕੁਝ ਅਖੌਤੀ ਸਾਧ ਤਾਂ ਬਹੁਤ ਅੱਗੇ ਨਿਕਲ ਚੁੱਕੇ ਹਨ। ਆਪਣੀ ਜੂਠ ਸੰਗਤ ਵਾਲੇ ਸਾਂਝੇ ਲੰਗਰ ਵਿਚ ਮਿਲਾ ਦਿੰਦੇ ਹਨ। ਇਸ਼ਨਾਨ ਕੀਤਾ ਮੈਲਾ ਪਾਣੀ, ਕਛਹਿਰਾ ਧੋਇਆ ਪਾਣੀ, ਸੇਵਕਾਂ ਨੂੰ ਅੰਮ੍ਰਿਤ ਵਾਂਗ ਪਿਲਾਇਆ ਜਾ ਰਿਹਾ ਹੈ। ਜਥੇਦਾਰ, ਗ੍ਰੰਥੀ, ਸਕੱਤਰ ਅਤੇ ਹੋਰ ਲੀਡਰ ਲੋਕ, ਆਪਣੇ ਸੇਵਕ ਸਿੱਖਾਂ ਤੋਂ ਚਰਨੀਂ/ਗੋਡੀਂ ਹੱਥ ਲਗਵਾਉਂਦੇ ਆਮ ਵੇਖੇ ਜਾ ਸਕਦੇ ਹਨ। ਦਰਬਾਰ ਸਾਹਿਬ ਵਿਚਲਾ ਬਹੁਤਾ ਲਾਣਾ ਸਾਧਾਂ ਦੇ ਡੇਰਿਆਂ, ਟਕਸਾਲਾਂ ਵਿਚੋਂ ਇਸੇ ਤਰ੍ਹਾਂ ਦੀ "ਪੜ੍ਹਾਈ" (?) ਕਰਕੇ ਆਉਂਦਾ ਹੈ। ਡੇਰਿਆਂ ਵਾਲੀ ਮਰਿਆਦਾ ਡੇਰਿਆਂ ਵਾਲਾ ਪ੍ਰਚਾਰ ਹੀ ਦਰਬਾਰ ਸਾਹਿਬ ਵਿਚ ਹੁੰਦਾ ਹੈ। ਇਥੋਂ "ਸਿੰਘ ਸਾਹਿਬ" ਜਦੋਂ ਬਾਹਰ ਦੀਆਂ ਸਟੇਜਾਂ ਤੇ "ਧਰਮ ਪ੍ਰਚਾਰ" ਵਾਸਤੇ ਜਾਂਦੇ ਹਨ, ਇਹਨਾਂ ਦੇ "ਵਿਦਵਤਾ ਭਰਪੂਰ ਪ੍ਰਵਚਨ" ਬਸ

ਸੁਣਦੇ ਹੀ ਰਹਿ ਜਾਈਦਾ ਹੈ। **ਜਿਸ ਅਕਾਲੀ ਦਲ ਦਾ ਪ੍ਰਧਾਨ, ਹਵਨ ਕਰਾਵੇ, ਮੁਕਟ ਲਗਾਵੇ, ਗਲ ਵਿਚ ਮਾਤਾ ਦੀਆਂ ਚੁੰਨੀਆਂ ਪੁਆਵੇ, ਅਤੇ ਵਡੇ ਇਕੱਠਾਂ ਵਿਚ "ਵਾਹਿਗੁਰੂ ਜੀ ਕਾ ਖਾਲਸਾ ਰਾਮ ਜੀ ਕੀ ਫਤੇ,"** ਆਖ ਕੇ, ਫਿਰਕੂ ਹਿੰਦੂ ਲੀਡਰਾਂ ਦਾ ਅਸ਼ੀਰਵਾਦ ਲੈਣਾ ਚਾਹੇ, ਉਸ ਪੰਥ ਦਾ ਕੌਣ ਰਾਖਾ ? **ਜਿਸ ਗੁਰਦਵਾਰਾ ਕਮੇਟੀ ਦਾ ਪ੍ਰਧਾਨ ਸਤਾਈ ਸਾਲ ਤਕ ਰਾਜਨੀਤੀ ਦੇ ਚਿੱਕੜ ਵਿਚ ਗਲ ਤਕ ਧਸਿਆ ਹੋਵੇ, ਹਜਾਰਾਂ ਲੱਖਾਂ ਵਾਰੀ ਗੁਰੂ ਗ੍ਰੰਥ ਸਾਹਿਬ ਦੀ ਹਜੂਰੀ ਵਿਚ, ਬੜੀ ਬੇਹਯਾਈ ਨਾਲ ਝੂਠ ਬੋਲੇ, ਉਸ ਕੌਮ ਦਾ ਰੱਬ ਰਾਖਾ।** ਜਿਸ ਪਵਿਤਰ ਧਰਮ ਅਸਥਾਨ ਦੇ ਸੇਵਕ ਅਣਪੜ੍ਹ/ਅਧਪੜ੍ਹ ਹੋਣ, ਰਾਜਸੀ ਲੋਕਾਂ ਦੀਆਂ ਕਠਪੁਤਲੀਆਂ ਬਣ ਜਾਣ, ਧੜਾਧੜ ਮਨ ਮਰਜ਼ੀ ਦੇ **"ਹੁਕਮਨਾਮੇ"** ਜਾਰੀ ਕਰਦੇ ਰਹਿਣ ਸਿੱਖਾਂ ਨੂੰ ਅਕਾਲ ਪੁਰਖ ਦੇ ਪੁੱਤਰ ਧੀਆਂ ਆਖਣ ਦੀ ਥਾਵੇਂ, **"ਲਵਕੁਸ਼"** ਦੀ ਅਉਲਾਦ ਗਰਦਾਨਣ, ਉਹ ਦੂਲਾ ਪੰਥ ਡੁੱਬਿਆ ਹੀ ਸਮਝੋ। "ਚਰਨਧੂੜੀ" ਵਾਲਾ ਮਸਲਾ ਤਾਂ ਮਾਮੂਲੀ ਜਿਹਾ ਹੈ, ਬਹੁਤ ਵੱਡੇ ਮਸਲੇ ਅਜਗਰ ਵਾਂਗ ਖਾਲਸਾ ਪੰਥ ਨੂੰ ਨਿਗਲ ਰਹੇ ਹਨ, ਪਰ ਸਿੱਖਾਂ ਦੇ ਮੁੱਖੀ "ਚੈਨ ਦੀ ਬੰਸਰੀ ਵਜਾ ਰਹੇ ਹਨ।" "ਚਰਨਧੂੜੀ" ਨਾਲ ਸਬੰਧਤ ਗੁਰਬਾਣੀ ਫੁਰਮਾਣ ਹਾਜਰ ਹਨ, ਆਓ ਸੰਖੇਪ ਅਰਥ ਵਿਚਾਰ ਕਰੀਏ –

1. ਧਣੀ ਵਿਹੂਣੀ ਪਾਟ ਪਟੰਬਰ ਭਾਹੀ ਸੇਤੀ ਜਾਲੇ॥
   ਧੂੜੀ ਵਿਚ ਲੁਡੰਦੜੀ ਸੋਹਾਂ ਨਾਨਕ ਤੈ ਸਹਿ ਨਾਲੇ॥ (1424)
2. ਗੁਰਮੁਖਿ ਸਖੀ ਸਹੇਲੀ ਮੇਰੀ, ਮੋਕਉ ਦੇਵਉ ਦਾਨੁ ਹਰਿ ਪ੍ਰਾਨ ਜੀਵਾਇਆ।।
   ਹਮ ਹੋਵਹ ਨਾਲੇ ਗੋਲੇ ਗੁਰਸਿਖਾਂ ਕੇ, ਜਿਨਾ ਅਨਦਿਨ ਹਰਿ ਪ੍ਰਭੁ ਪੁਰਖੁ ਧਿਆਇਆ।। (473)
3. ਸਤਿਗੁਰ ਸੰਤੁ ਮਿਲੈ ਸਾਂਤਿ ਪਾਈਐ ਕਿਲਵਿਖ ਦੁਖ ਕਾਟੇ ਸਭਿ ਦੂਰਿ॥
   ਅਠਸਠਿ ਤੀਰਥ ਮਜਨੁ ਕੀਆ ਸਤਸੰਗਤਿ ਪਗ ਨਾਏ ਧੂਰਿ॥ (1198)
4. ਸੰਤ ਰੇਨੁ ਨਿਤਿ ਮਜਨੁ ਕਰੈ॥ ਜਨਮ ਜਨਮ ਕੇ ਕਿਲਬਿਖ ਹਰੈ॥ (1300)
5. "ਸੰਤ ਚਰਨ ਧਰਉਂ ਮਾਥੈ" ਚਾਂਦਨਾ ਗ੍ਰਿਹਿ ਹੋਇ ਅੰਧੇਰੈ।। (1301)
6. ਸੰਤ ਧੂਰਿ ਪਾਈਐ ਵਡਭਾਗੀ॥
   ਨਾਨਕ ਗੁਰ ਭੇਟਤ ਹਰਿ ਸਿਉ ਲਿਵ ਲਾਗੀ॥ (194)
7. ਜਨ ਪਾਰਬ੍ਰਹਮ ਜਾਕੀ ਨਿਰਮਲ ਮਹਿਮਾ,
   ਜਨ (ਗੁਰੂ) ਕੇ ਚਰਨ ਤੀਰਥ ਕੋਟਿ ਗੰਗਾ॥
   ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਹਰੇ ਕਲੰਗਾ॥ (828)
8. ਮੋਕਉ ਧਾਰਿ ਕ੍ਰਿਪਾ ਜਗਜੀਵਨ ਦਾਤੇ, ਹਰਿ ਸੰਤ ਪਗੀ ਲੇ ਪਾਵੈ॥

ਹਉ ਕਾਟਉ ਕਾਟਿ ਬਾਢਿ ਸਿਰ ਰਾਖਉ ਜਿਤੁ ਨਾਨਕ ਸੰਤੁ ਚੜਿ ਆਵੈ॥ (881)

9. ਸੰਤ ਚਰਣ ਕਰ ਸੀਸੁ ਧਰਿ ਹਰਿ ਨਾਮੁ ਧਿਆਵਉ॥
ਸੰਤ ਜਨਾ ਕੀ ਰੇਣੁਕਾ ਲੈ ਮਾਥੈ ਲਾਵਉ॥ (812)

10. ਚਰਨ ਸਾਧ ਕੇ ਧੋਇ ਧੋਇ ਪੀਉ॥ ਅਰਪ ਸਾਧ ਕਉ ਅਪਨਾ ਜੀਉ॥
ਸਾਧ ਕੀ ਧੂਰਿ ਕਰਹੁ ਇਸਨਾਨ॥ ਸਾਧ ਊਪਰਿ ਜਾਈਐ ਕੁਰਬਾਨ॥ (ਸੁਖਮਨੀ)

11. ਅੰਤਰ ਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ।।
ਨਾਨਕ ਦਾਸ ਇਹੈ ਸੁਖ ਮਾਂਗੈ ਮੋਕਉ ਕਰਿ "ਸੰਤਨ ਕੀ ਧੂਰੈ"। (ਸੋਹਿਲਾ)

12. ਐਸੀ ਕਿਰਪਾ ਮੋਹਿ ਕਰਹੁ।।
"ਸੰਤਹ ਚਰਨ" ਹਮਾਰੋ ਮਾਥਾ ਨੈਨ ਦਰਸ "ਤਨ ਧੂਰਿ ਪਰਹੁ।।" (828)

13. ਧੂਰਿ ਸੰਤਨ ਕੀ ਮਸਤਕਿ ਲਾਇ॥
ਜਨਮ ਜਨਮ ਕੀ ਦੁਰਮਤਿ ਮਲੁ ਜਾਇ॥ (897)

14. ਗੁਰ ਕਾ ਨਾਮ ਜਪਿਓ ਦਿਨੁ ਰਾਤੀ ਗੁਰ ਕੇ ਚਰਨ ਮਨਿ ਧਾਰਿਆ॥
ਗੁਰ ਕੀ ਧੂਰਿ ਕਰਉ ਨਿਤ ਮਜਨੁ ਕਿਲਵਿਖ ਮੈਲੁ ਉਤਾਰਿਆ॥ (1218)

15. "ਗੁਰ ਸਾਧੂ ਅੰਮ੍ਰਿਤ, ਗਿਆਨ ਸਰਿ" ਨਾਇਣ॥
ਸਭਿ ਕਿਲ ਵਿਖ ਪਾਪ ਗਏ ਗਾਵਾਇਣ॥ (1134)

16. ਸੋਈ ਕੁਚੀਲੁ ਕੁਦਰਤਿ ਨਹੀ ਜਾਨੈ॥
ਲੀਪਿਐ ਥਾਇ ਨ ਸੁਚਿ ਹਰਿ ਮਾਨੈ॥
ਅੰਤਰੁ ਮੈਲਾ ਬਾਹਰੁ ਨਿਤ ਧੋਵੈ॥ ਸਾਚੀ ਦਰਗਹ ਅਪਨੀ ਪਤਿ ਖੋਵੈ॥ (1151)

17. ਸੇ ਜਨ ਸਚੇ ਨਿਰਮਲੇ, ਜਿਨ ਸਤਿਗੁਰ ਨਾਲਿ ਪਿਆਰੁ।।
ਸਤਿਗੁਰੂ ਕਾ ਭਾਣਾ ਕਮਾਂਵਦੇ, ਬਿਖੁ ਹਉਮੈ ਤਜਿ ਵਿਕਾਰ (65)

18. ਜਿਉ ਸਾਬੁਨਿ ਕਾਪਰ ਊਜਲ ਹੋਤ॥ ਨਾਮ ਜਪਤ ਸਭੁ ਭਰਮੁ ਭਉ ਖੋਤ॥ (914)

19. ਸਤਿਗੁਰ ਹੈ ਅੰਮ੍ਰਿਤਸਰ ਸਾਚਾ, "ਮਨੁ ਨਾਵੈ ਮੈਲੁ ਚੁਕਾਵਣਿਆ।।" (113)

20. ਉਘਰਿ ਗਇਆ ਜੈਸਾ ਖੋਟਾ ਢਬੂਆ, ਨਦਰਿ ਸਰਾਫਾ ਆਇਆ॥
ਅੰਤਰ ਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ॥ (381)

21. ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰ ਲੰਘਾਇ॥
ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਹਿ॥
ਧੁਰਿ ਮਸਤਕਿ ਹਰਿ ਪ੍ਰਭ ਲਿਖਿਆ ਗੁਰ ਨਾਲਕ ਮਿਲਿਆ ਆਇ॥ (1424)
ਅਸਲ ਮਕਸਦ ਸੀ ਸਤਿਗੁਰੂ ਜੀ ਦੇ ਪਾਵਨ ਉਪਦੇਸ਼ ਨੂੰ, ਤਨ ਮਨ ਕਰਕੇ

ਪਰਵਾਨ ਕਰਨਾ, ਉਸ ਮੁਤਾਬਕ ਜੀਵਨ ਬਣਾਉਣਾ। ਵਿਕਾਰਾਂ ਦਾ ਮੁਕੰਮਲ ਤਿਆਗ ਕਰਨਾ ਸੀ। ਹੋ ਰਿਹਾ ਹੈ ਇਹ ਕਿ ਬਾਹਰੀ ਧਾਰਮਕ ਪਹਿਰਾਵਾ, ਕਰਮਕਾਂਡ, ਸੁੱਚ ਭਿੱਟ, ਤੀਰਥ ਯਾਤਰਾ, ਅਖੰਡ ਪਾਠ ਕੀਰਤਨ (ਵਿਖਾਵੇ ਮਾਤਰ), ਮਾਲਾ ਮੰਤਰ, ਜਾਪ ਆਦਿ। ਸਤਿਗੁਰੂ ਜੀ ਤਾਂ ਬਖਸ਼ਿਸ਼ ਕਰ ਰਹੇ ਹਨ–

ਗੁਰ ਕੀ ਸਿਖ ਕੋ ਵਿਰਲਾ ਲੇਵੈ॥ ਨਾਨਕ ਜਿਸੁ ਆਪਿ ਵਡਿਆਈ ਦੇਵੈ॥ (509)
ਮਨ ਕੀ ਮਤਿ ਤਿਆਗਹੁ ਹਰਿ ਜਨ, ਏਹਾ ਬਾਤ ਕਠੈਨੀ॥
ਅਨਦਿਨੁ ਹਰਿ ਹਰਿ ਨਾਮ ਧਿਆਵਹੁ ਗੁਰ ਸਤਿਗੁਰ ਕੀ ਮਤਿ ਲੈਨੀ॥
(800)

ਸਤਿਗੁਰੂ ਜੀ ਇੱਕ ਸਿਧਾਂਤਕ ਸ਼ਬਦ ਰਾਹੀਂ, ਕੁੱਲ ਮਨੁੱਖਤਾ ਦੀ ਡਿਊਟੀ ਵੰਡ ਕਰ ਰਹੇ ਹਨ। ਜਿਥੇ ਕਿਤੇ ਕੋਈ ਇਨਸਾਨ ਕੰਮ ਤੇ ਹਾਜਰ ਹੋਵੇ, ਉਹ ਪ੍ਰਮਾਤਮਾ ਨੂੰ "ਸਦ ਸੁਣਦਾ ਸਦ ਵੇਖਦਾ" ਜਾਣਕੇ, ਆਪਣੀ ਸੇਵਾ ਸਿਦਕ ਦਿਲੀ, ਇਮਾਨਦਾਰੀ ਨਾਲ ਨਿਭਾਵੇ। ਕਿਸਾਨ, ਦੁਕਾਨਦਾਰ, ਨੌਕਰੀ ਪੇਸ਼ਾ, ਧਰਮ ਉਪਦੇਸਕ, ਜੱਜ ਅਤੇ ਦੇਸ ਦਾ ਹਾਕਮ ਬਾਦਸ਼ਾਹ, ਸਾਰੇ ਹੀ ਜਦੋਂ ਆਪਣੇ ਜਿੰਮੇ ਲੱਗੀ ਡਿਊਟੀ ਰੱਬ ਨੂੰ ਹਾਜ਼ਰ ਨਾਜ਼ਰ ਜਾਣਕੇ ਕਰਨਗੇ ਤਾਂ ਇਹ ਸਾਰੀ ਧਰਤੀ ਹੀ **" ਧਰਤੀ ਧਰਮਸਾਲ"** ਬਣ ਜਾਵੇਗੀ। ਚਰਨਧੂੜੀ ਨਾਲ ਤਾਂ ਅੱਜ ਤਕ ਕੁਝ ਨਹੀਂ ਸੰਵਰਿਆ ਤੇ ਅੱਗੋਂ ਭੀ ਨਹੀਂ ਸੌਰੇਗਾ।

ਨਾਨਕ ਚੁਲੀਆਂ ਸੁਚੀਆਂ, ਜੇ ਭਰਿ ਜਾਣੈ ਕੋਇ॥
ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ॥
ਬ੍ਰਾਹਮਣ ਚੁਲੀ ਸੰਤੋਖ ਕੀ, ਗਿਰਹੀ ਕਾ ਸਤੁ ਦਾਨ॥
ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥
ਪਾਣੀ ਚਿਤੁ ਨ ਧੋਪਈ, ਮੁਖਿ ਪੀਤੈ ਤਿਖ ਜਾਇ॥
ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ॥ (1240)
ਜਿਨਾਂ ਅੰਦਰਿ ਨਾਮ ਨਿਧਾਨੁ ਹੈ, ਗੁਰਬਾਣੀ ਵੀਚਾਰਿ॥
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥ (1422)
ਮਨ ਮੇਰੇ! ਗੁਰ ਕੀ ਮੰਨਿ ਲੈ ਰਜਾਇ॥
ਮਨੁ ਤਨੁ ਸੀਤਲੁ ਸਭੁ ਥੀਐ ਨਾਮਿ ਵਸੈ ਮਨਿ ਆਇ॥ (37)

ਚਰਨ ਧੂੜੀ ਲੈਣੀ ਜਾਂ ਚੁਬੱਚੇ ਦਾ ਮੈਲਾ ਪਾਣੀ ਪੀਣਾ, ਅਗਿਆਨਤਾ ਦਾ ਸੂਚਕ ਹੈ। ਖੰਡੇ ਕੀ ਪਹੁਲ ਪ੍ਰਾਪਤ ਮਾਈ ਭਾਈ ਅਤੇ ਹੋਰ ਸਿਆਣੇ ਮਨੁੱਖ, ਕਿਸੇ ਦਾ

ਜੂਠਾ ਕੁਝ ਨਹੀਂ ਖਾਂਦੇ ਪੀਂਦੇ। ਫਿਰ ਚਰਨ ਧੂੜੀ ਜਾਂ ਦੁਨੀਆ ਭਰ ਦੀ ਮੈਲ, ਗੰਦਗੀ ਚਿੱਕੜ ਕਿਉਂ ਮੂੰਹ ਵਿਚ ਪਾਈਏ ? ਮੈਲਾ ਪਾਣੀ ਪੀਣ ਨਾਲ ਨਿਮਰਤਾ ਨਹੀਂ ਆਉਣੀ। ਜ਼ਿੰਦਗੀ ਦਾ ਚਾਨਣ, ਅਗਵਾਈ ਦਾ ਸੋਮਾ, ਦਸਾਂ ਪਾਤਿਸ਼ਾਹੀਆਂ ਦੀ ਜੋਤ, ਜੁਗੋ ਜੁਗ ਅਟੱਲ, ਸ਼ਬਦ ਗੁਰੂ, ਗੁਰੂ ਗ੍ਰੰਥ ਸਾਹਿਬ ਜੀ ਹਨ। ਹਰ ਮਸਲੇ ਬਾਰੇ ਇਹਨਾਂ ਤੋਂ ਅਗਵਾਈ ਪ੍ਰਾਪਤ ਕਰਨੀ ਹੈ। ਹਰ ਮਾਈ ਭਾਈ ਸਿੱਖ ਅਖਵਾਉਣ ਵਾਲਾ, ਗੁਰਬਾਣੀ ਦਾ ਅਰਥਾਂ ਸਮੇਤ ਪਾਠ ਜ਼ਰੂਰ ਕਰੇ। ਸਾਰੇ ਸੁਆਲਾਂ ਦੇ ਜੁਆਬ ਮਿਲ ਜਾਣਗੇ। ਸਾਰੇ ਤਰ੍ਹਾਂ ਦੇ ਸ਼ੰਕੇ, ਤੇ ਭਰਮ ਨਾਸ ਹੋ ਜਾਣਗੇ। ਭਾਵ ਅਰਥਾਂ ਵਿਚ ਆਖੇ ਗਏ ਬਚਨ ਸਮਝ ਆ ਜਾਣਗੇ। ਫਿਰ ਪਤਾ ਲਗ ਜਾਵੇਗਾ ਚਰਨ ਧੂੜਿ ਕਿਨਾਂ ਅਰਥਾਂ ਵਿਚ ਆਇਆ ਹੈ।



# ਕਿਰਪਾਨ-ਗਾਤਰੇ ਵਾਲੀ ?

ਹਾਲਾਤ ਦੀ ਨਜਾਕਤ ਨੂੰ ਵੇਖਦਿਆਂ, ਅਤੇ ਸਤਿਗੁਰੂ ਨਾਨਕ ਸਾਹਿਬ ਜੀ ਦੇ ਕਰਾਂਤੀਕਾਰੀ ਵਿਚਾਰਾਂ ਨੂੰ ਪੜ੍ਹਦਿਆਂ ਇਤਿਹਾਸ ਵਿਚ ਉਹਨਾਂ ਵੱਲੋਂ ਕੀਤੇ ਗਏ ਯੁੱਗ ਪਲਟਾਉ ਕਾਰਜਾਂ ਨੂੰ ਅੰਤਰ ਆਤਮੇ ਮਹਿਸੂਸ ਕਰਕੇ, ਬਦੋ ਬਦੀ ਸਾਹਿਬ ਜੀ ਦੇ ਚਰਨਾਂ ਵਿਚ ਸੀਸ ਝੁਕ ਜਾਂਦਾ ਹੈ। ਹੇ ਰੱਬੀ ਨੂਰ ਨਿਰਭੈ ਯੋਧੇ ਤੁਸੀਂ ਮਹਾਨ ਹੋ, ਤੁਹਾਡਾ ਸਾਨੀ ਕੋਈ ਨਹੀਂ ਹੋ ਸਕਦਾ। ਸਤਿਗੁਰੂ ਜੀ ਦੀ ਸ਼ਖ਼ਸੀਅਤ ਨੂੰ ਸਮਝਣ ਵਾਲੇ ਇਤਿਹਾਸਕਾਰ, ਇਹ ਗਲ ਵਿਸ਼ਵਾਸ ਨਾਲ ਲਿਖ ਰਹੇ ਹਨ, ਕਿ ਗੁਰੂ ਨਾਨਕ ਸਾਹਿਬ ਆਪਣੇ ਪਾਸ ਸਵੈ ਰੱਖਿਆ ਲਈ ਕਿਰਪਾਨ ਅਵੱਸ਼ ਰਖਦੇ ਸਨ। ਗਿਆਨੀ ਗਿਆਨ ਸਿੰਘ ਨੇ ਪੰਥ ਪ੍ਰਕਾਸ਼ ਗ੍ਰੰਥ ਵਿਚ ਜ਼ਿਕਰ ਕੀਤਾ ਹੈ ਕਿ ਆਸਾਮ ਦੇ ਇੱਕ ਗੁਰਦਵਾਰੇ ਵਿਚ, ਗੁਰੂ ਨਾਨਕ ਸਾਹਿਬ ਵੱਲੋਂ ਬਖਸ਼ਿਸ਼ ਕੀਤਾ ਯਾਦਗਾਰੀ ਹਥਿਆਰ, ਬਰਛਾ ਸੰਭਾਲ ਕੇ ਰੱਖਿਆ ਹੋਇਆ ਹੈ। ਇਸ ਗੁਰਦੁਵਾਰੇ ਦਾ ਨਾਮ ਭੀ 'ਬਰਛਾ ਸਾਹਿਬ' ਟਿਕ ਗਿਆ ਹੈ। ਗੁਰੂ ਘਰ ਦੇ ਸਤਿਕਾਰੇ ਸਿੱਖ ਭਾਈ ਬਲਵੰਡ ਜੀ ਨੇ ਸਤਿਗੁਰੂ ਅੰਗਦ ਸਾਹਿਬ ਜੀ ਨੂੰ, ਗੁਰਗੱਦੀ ਪ੍ਰਾਪਤ ਹੋਣ ਦੀ ਘਟਨਾ ਦਾ ਸੁੰਦਰ ਬਚਨਾਂ ਦੁਆਰਾ ਵਰਨਣ ਕੀਤਾ ਹੈ। ਇਹ ਪਾਵਨ ਬੋਲ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 966 ਤੇ ਸੁਭਾਇਮਾਨ ਹਨ। ਜਿਸ ਵਿਚ ਭਾਈ ਜੀ ਲਿਖਦੇ ਹਨ ਕਿ ਗੁਰੂ ਨਾਨਕ ਸਾਹਿਬ ਜੀ ਨੇ,ਆਪਣੀ ਗੁਰਗੱਦੀ ਸੌਂਪਣ ਲਗਿਆਂ, ਗੁਰੂ ਅੰਗਦ ਸਾਹਿਬ ਜੀ ਨੂੰ ਸ਼ਕਤੀਸ਼ਾਲੀ ਕਿਰਪਾਨ ਭੀ ਅਰਪਣ ਕੀਤੀ। ਬਚਨ ਇਉਂ ਹਨ -

"ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥"

ਭਾਵੇਂ ਕਈ ਸਾਰੇ ਟੀਕਾਕਾਰਾਂ ਨੇ ਇਸ ਪੰਕਤੀ ਵਿਚ ਕਿਰਪਾ ਰੂਪੀ ਕਿਰਪਾਨ, ਖੜਗ ਦੇ ਅਰਥ ਕੀਤੇ ਹਨ। ਪਰ ਕਿਰਪਾ ਰੂਪੀ ਦੀ ਥਾਵੇਂ ਸਿਧੇ ਹੀ ਕਿਰਪਾਨ ਅਰਥ ਕਰ ਲਈਏ ਤਾਂ ਗੁਰਬਾਣੀ ਦੇ ਕਿਸੇ ਨਿਅਮ ਦੀ ਉਲੰਘਣਾ ਨਹੀਂ ਹੁੰਦੀ। ਇਸ ਤੋਂ ਬਾਦ ਵਾਲਾ ਇਤਿਹਾਸ ਸਾਡੀ, ਗੱਲ ਦੀ ਜ਼ੋਰਦਾਰ ਪੁਸ਼ਟੀ ਕਰਦਾ ਹੈ।

ਉਹ ਸਮਾਂ ਅਜਿਹਾ ਸੀ ਕਿ ਹਥਿਆਰਬੰਦ ਹੋਣਾ ਮਜ਼ਬੂਰੀ ਬਣ ਗਿਆ ਸੀ। ਜਿਥੇ ਜਰਵਾਣੇ ਮਨੁੱਖਾਂ ਤੋਂ ਆਪਣੀ ਰੱਖਿਆ ਜ਼ਰੂਰੀ ਸੀ, ਉਥੇ ਅਣਗਿਣਤ ਖ਼ੂੰਖਾਰ

ਜਾਨਵਰ ਭੀ ਨੁਕਸਾਨ ਪੁਚਾ ਸਕਦੇ ਸਨ। ਸੋ ਇਸ ਵਿਚਾਰ ਨੂੰ ਸਵੀਕਾਰ ਕਰਨਾ ਹੀ ਪਵੇਗਾ, ਕਿ ਪਹਿਲੇ ਪੰਜ ਗੁਰੂ ਵਿਅਕਤੀ, "ਖੜਗਧਾਰੀ" ਸਨ। ਜ਼ਰਾ ਸੋਚੋ ! ਪਹਿਲੇ ਪੰਜ ਸਤਿਗੁਰੂ ਕੋਈ ਹਥਿਆਰ ਜੇ ਨਹੀਂ ਰਖਦੇ ਸੀ, ਤਾਂ ਅਚਨਚੇਤੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਇਹ ਕੀ ਸੁੱਝੀ, ਕਿ ਇੱਕ ਕਿਰਪਾਨ ਨਹੀਂ, ਸਗੋਂ ਦੋ ਧਾਰਨ ਕਰ ਲਈਆਂ ? ਸਾਰੇ ਸਿੱਖਾਂ ਨੂੰ ਹਥਿਆਰਬੰਦ ਹੋਣ ਦਾ ਆਦੇਸ਼ ਸੁਣਾ ਦਿੱਤਾ। ਹੋਰ ਭੀ ਸਾਰੇ ਤਰ੍ਹਾਂ ਦੇ ਹਥਿਆਰ ਸਤਿਗੁਰੂ ਜੀ ਨੇ ਜੰਗ ਵਿਚ ਵਰਤੇ, ਜੋ ਪ੍ਰਾਪਤ ਹੋ ਸਕਦੇ ਸਨ। ਉਹਨਾਂ ਤੋਂ ਬਾਦ ਭਾਵੇਂ ਸਿੱਧੀ ਜੰਗ ਹਕੂਮਤ ਨਾਲ ਨਹੀਂ ਹੋਈ, ਪਰ ਗੁਰੂ ਸਾਹਿਬਾਨ, ਜਾਂ ਸਿੱਖ ਪੰਥ ਨੇ ਆਪਣੇ ਹਥਿਆਰਾਂ ਦਾ ਤਿਆਗ ਨਹੀਂ ਕੀਤਾ ਸੀ। ਦਸਮ ਪਾਤਸ਼ਾਹ ਜੀ ਨੇ ਹਰ ਤਰ੍ਹਾਂ ਦੇ ਪਰਚਲਤ ਹਥਿਆਰ ਆਪਣੇ ਕਾਰਖਾਨਿਆਂ (ਕਿਲਾ ਲੋਹਗੜ੍ਹ ਵਿਖੇ-ਅਨੰਦਪੁਰ) ਵਿਚ ਤਿਆਰ ਕਰਵਾਏ। ਖੁਦ ਵਰਤੇ ਸਿੱਖਾਂ ਨੂੰ ਵਰਤਣ ਦੀ ਸਿੱਖਿਆ ਤੇ ਹੁਕਮ ਦਿੱਤਾ। ਸਤਿਗੁਰੂ ਜੀ ਦੀ ਲਾਜਵਾਬ ਅਗਵਾਈ ਵਿਚ, ਸਿੱਖਾਂ ਨੇ ਜਦੋਂ ਮੌਕਾ ਆਇਆ, ਧਰਮ ਦੋਖੀਆਂ ਦੇ ਚੰਗੇ ਆਹੂ ਲਾਹੇ। ਸਤਿਗੁਰੂ ਜੀ ਨੇ ਸਿਖਾਂ ਨੂੰ ਹੁਕਮ ਦੇ ਦਿੱਤਾ ਕਿ "ਸ਼ਸ਼ਤਰ ਦਾ ਵਿਸਾਹ ਨਹੀਂ ਕਰਨਾ।" ਘੱਟੋ ਘੱਟ ਕਿਰਪਾਨ ਹਰ ਵਕਤ "ਅੰਗ ਸੰਗ" ਰੱਖਣੀ। ਸ਼ਬਦ "ਅੰਗ ਸੰਗ" ਨੂੰ ਗੌਰ ਨਾਲ ਪੜ੍ਹ ਵਿਚਾਰਨਾ। ਕਿਸੇ ਪੁਰਾਤਨ ਗ੍ਰੰਥ ਪੋਥੀ ਵਿਚ "ਗਾਤਰੇ" ਵਾਲੀ ਕਿਰਪਾਨ ਲਿਖਿਆ ਨਹੀਂ ਮਿਲੇਗਾ। ਅੰਗ ਸੰਗ ਦਾ ਮਤਲਬ ਹੈ ਆਪਣੇ ਕੋਲ ਰੱਖਣੀ। ਬਾਬਾ ਬੰਦਾ ਸਿੰਘ ਬਹਾਦਰ ਅਤੇ ਸਾਰਾ ਮਿਸਲਾਂ ਦਾ ਭਿਆਨਕ ਸਮਾਂ, ਆਪਣੀਆਂ ਅੱਖਾਂ ਅੱਗੇ ਲਿਆਓ। ਉਸ ਸੌ ਸਾਲ ਦੇ ਲਿਖਤੀ ਇਤਿਹਾਸ ਵਿਚ, ਕਿਸੇ ਇੱਕ ਥਾਂ ਭੀ, ਪਾਠਕਾਂ ਨੂੰ "ਗਾਤਰੇ ਵਾਲੀ ਕਿਰਪਾਨ" ਦਾ ਜ਼ਿਕਰ ਨਹੀਂ ਮਿਲੇਗਾ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਬਹੁਤ ਸਾਰੇ ਰਵਾਇਤੀ ਹਥਿਆਰ ਵਰਤੇ ਗਏ। ਸਿੰਘਾਂ ਨੇ ਕਾਬੁਲ ਤੱਕ ਜਾ ਜੈਕਾਰੇ ਗਜਾਏ। ਲਗਭਗ ਪੰਜਾਹ ਸਾਲ ਦੇ ਰਣਜੀਤ ਸਿੰਘ ਕਾਲ ਵਿਚ, ਗਾਤਰੇ ਵਾਲੀ ਕਿਰਪਾਨ ਦੇ ਦਰਸ਼ਨ ਨਹੀਂ ਹੋ ਸਕਣਗੇ। ਸੰਨ 1849 ਦੀ ਮਨਹੂਸ ਘੜੀ ਆਣ ਢੁੱਕੀ, "ਸ਼ਾਹ ਮੁਹੰਮਦਾ ਇੱਕ ਸਰਕਾਰ ਬਾਝੋਂ ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।" ਲਾਹੌਰ ਨੇੜੇ ਇੱਕ ਵੱਡੇ ਮੈਦਾਨ ਵਿਚ, ਗੋਰਾ ਫੌਜ ਜੇਤੂ ਹੋਣ ਦੀ ਸੂਰਤ ਵਿਚ ਤੋਪਾਂ ਬੀੜ ਕੇ ਬਾਰੂਦ ਭਰ ਕੇ, ਤਿਆਰ ਹੋ ਖਲੋਤੀ। ਹਾਰੀਆਂ ਹੋਈਆਂ ਸਿੱਖ ਫੌਜਾਂ ਨੂੰ, ਅੰਗ੍ਰੇਜ ਕਮਾਂਡਰ ਦੇ ਅੱਗੇ ਆ ਕੇ, ਆਪਣੇ ਸ਼ਸ਼ਤਰ ਜਮੀਨ ਤੇ ਰੱਖਣੇ ਪੈ ਰਹੇ ਸੀ। ਇੱਕ ਅਧਖੜ ਉਮਰ ਦਾ ਸਿੱਖ ਫੌਜੀ ਅੱਗੇ ਵਧਿਆ, ਆਪਣੀ ਪ੍ਰਾਣਾ ਤੋਂ ਪਿਆਰੀ ਕਿਰਪਾਨ ਨੂੰ ਚੁੰਮਿਆ, ਸਤਿਕਾਰ ਸਹਿਤ ਮੱਥੇ ਨੂੰ ਛੁਹਾਇਆ ਤੇ ਕਿਰਪਾਨ

ਜ਼ਮੀਨ ਤੇ ਰੱਖਦਿਆਂ ਹੀ ਵਿਆਕੁਲ ਹੋ ਕੇ ਜੋਰਦਾਰ ਧਾਅ ਮਾਰੀ। ਨਾਲ ਹੀ ਉੱਚੀ ਵਿਲ੍ਹਕਦੀ ਆਵਾਜ਼ ਵਿਚ ਆਖਿਆ –"ਓਏ ਰਣਜੀਤ ਸਿਆਂ, ਸੱਚਮੁੱਚ ਤੂੰ ਅੱਜ ਮਰ ਗਿਆ ਹੈ।" ਤੇ ਇਸ ਦੇ ਨੇਤਰਾਂ ਵਿਚੋਂ ਕਤਲ ਹੋਏ ਅਰਮਾਨਾ ਦੀ ਧਾਰਾ ਵਹਿ ਤੁਰੀ।

ਇਸ ਮਗਰੋਂ ਭਾਈ ਮਹਾਰਾਜ ਸਿੰਘ ਨੇ ਭਾਵੇਂ ਹਥਿਆਰਬੰਦ ਬਗਾਵਤ ਕਰਨ ਦਾ ਵੱਡਾ ਜਤਨ ਕੀਤਾ, ਪਰ ਉਹ ਸਫਲ ਨਾ ਹੋ ਸਕਿਆ। ਉਸਦੇ ਸਾਥੀਆਂ ਨੂੰ ਸਖਤ ਸਜਾਵਾਂ ਦਿਤੀਆਂ ਗਈਆਂ ਤੇ ਭਾਈ ਸਾਹਿਬ ਨੂੰ ਸਿੰਘਾਪੁਰ ਕੈਦ ਕਰ ਦਿੱਤਾ ਗਿਆ, ਜਿੱਥੇ ਉਹ ਪ੍ਰਾਣ ਤਿਆਗ ਗਏ। ਇਸ ਤੋਂ ਬਾਦ ਸਿੱਖਾਂ ਨੇ ਕਿਰਪਾਨ ਦੀ ਵਰਤੋਂ ਜਿਤਨੀ ਕੁ ਕੀਤੀ, ਉਹ ਦੂਜਿਆਂ ਦਾ ਰਾਜ ਵਧਾਉਣ ਜਾਂ ਪੱਕਾ ਕਰਨ ਲਈ ਸੀ, ਆਪਣੀ ਖੁਦ ਮੁਖਤਿਆਰੀ ਲਈ ਨਹੀਂ ਸੀ। ਨਾਮਧਾਰੀ (ਕੂਕੇ) ਅੰਗ੍ਰੇਜ਼ੀ ਕਹਿਰ ਤੋਂ ਇੰਨੇ ਕੰਬ ਗਏ ਕਿ ਉਹਨਾਂ ਸਫੇਦ ਬਸਤਰ (ਅਮਨ ਦਾ ਪ੍ਰਤੀਕ) ਪਹਿਨ ਲਏ। ਕਿਰਪਾਨ ਕੇਵਲ ਜੂੜੇ ਵਿਚ ਲੁਕੋਣ ਜੋਗੀ ਰਹਿ ਗਈ। ਵਾਹਿਗੁਰੂ ਜਪਣ ਦੀ ਵਿਧੀ "ਦੰਦ ਝਪੀਟ ਕੇ" ਆਖਣ ਲਈ ਸ਼ੁਰੂ ਕੀਤੀ ਗਈ। ਦੂਜੇ ਪਾਸੇ ਸਿਖਾਂ ਮੋਰਚੇ ਬੜੇ ਲਾਏ, ਮਾਰਾਂ ਬੜੀਆਂ ਖਾਧੀਆਂ, ਪਰ ਜ਼ਾਲਮਾਂ ਨੂੰ ਕਦੀ ਰਹਿਮ ਨਾ ਆਇਆ। ਸਿੱਖ ਕਿਰਪਾਨ ਪ੍ਰਾਪਤੀ ਲਈ ਤੜਪਦੇ ਰਹੇ, ਨਿਤਾਣੇ ਹੋਣ ਕਰਕੇ ਕੋਈ ਪੇਸ਼ ਨਾ ਗਈ। ਕਈ ਮੋਰਚੇ ਲੱਗੇ, ਇੱਕ ਥੋੜ੍ਹ ਚਿਰਾ ਮੈਗਜ਼ੀਨ ਭੀ ਨਿਕਲਿਆ, ਜਿਸਦਾ ਨਾਮ ਹੀ "ਕਿਰਪਾਨ ਬਹਾਦਰ" ਸੀ। ਸੰਨ 1914 ਵਿਚ ਹਜੂਰ ਸਾਹਿਬ, ਗੁਰੂ ਘਰ ਦੇ ਸੇਵਾਦਾਰਾਂ ਵੱਲੋਂ, ਸਿੱਖ ਅਵਾਮ ਲਈ ਫੁਰਮਾਨ ਕੱਢਿਆ ਗਿਆ ਕਿ, "ਹਰ ਸਿੱਖ ਮਾਈ ਭਾਈ ਘੱਟੋ ਘੱਟ ਇੱਕ ਫੁੱਟ ਲੰਬਾਈ ਵਾਲੀ ਕਿਰਪਾਨ ਜ਼ਰੂਰ ਰੱਖੇ।" ਅੰਮ੍ਰਿਤਸਰ ਵਾਲੇ ਇਸ ਵਕਤ ਖਾਮੋਸ਼ ਰਹੇ। ਜਦੋਂ ਅਕਤੂਬਰ 1925 ਨੂੰ ਗੁਰਦਵਾਰਾ ਕਾਨੂੰਨ ਪਾਸ ਕੀਤਾ ਗਿਆ ਹੈ, ਤਦੋਂ ਪਹਿਲੀ ਵਾਰ ਸਿੱਖ ਵਾਸਤੇ "ਗਾਤਰੇ ਵਾਲੀ ਕਿਰਪਾਨ" ਪਹਿਨਣ ਦੀ ਸ਼ਰਤ ਲਾ ਦਿੱਤੀ ਗਈ। ਜੇ ਕੋਈ ਸਿੱਖ ਕਿਰਪਾਨ ਗਾਤਰੇ ਤੋਂ ਬਾਹਰ ਰੱਖੇਗਾ ਤਾਂ ਨਜਾਇਜ ਹਥਿਆਰ ਰੱਖਣ/ਵਰਤਣ ਦੇ ਜੁਰਮ ਵਾਲਾ ਕਾਨੂੰਨ ਵਰਤਕੇ ਗ੍ਰਿਫਤਾਰ ਕੀਤਾ ਜਾ ਸਕੇਗਾ।

ਸੰਨ 1945 ਵਿਚ ਜਦੋਂ ਸਿੱਖ ਰਹਿਤ ਮਰਿਆਦਾ ਨੂੰ ਅੰਤਮ ਪ੍ਰਵਾਨਗੀ ਦਿੱਤੀ ਗਈ ਤਾ ਉਸ ਵਿਚ ਭੀ ਸਪਸ਼ਟ ਲਿਖ ਦਿੱਤਾ ਗਿਆ ਕਿ "ਸਿੱਖ ਗਾਤਰੇ ਵਾਲੀ ਕਿਰਪਾਨ ਰੱਖੇ", ਪਰ ਲੰਬਾਈ ਦੀ ਕੋਈ ਹੱਦ ਨਿਸ਼ਚਿਤ ਨਹੀਂ। ਹੁਣ ਗੌਰ ਕਰਨਾ ਕਿ ਵੱਡੀ ਕਿਰਪਾਨ ਗਾਤਰੇ ਪਾਈ ਨਹੀਂ ਜਾ ਸਕਦੀ, ਤੇ ਛੋਟੀ ਕਿਰਪਾਨ ਕਿਸੇ ਕੰਮ ਆ ਨਹੀਂ ਸਕਦੀ। ਨਾ ਆਪਣੀ ਰੱਖਿਆ ਨਾ ਕਿਸੇ ਦੂਜੇ ਦੀ ਰੱਖਿਆ। ਸਿੱਖ ਇੰਨੇ ਡਰ ਗਏ ਹਕੂਮਤ ਦੀਆਂ ਰੋਜ਼ ਰੋਜ਼ ਦੀਆਂ ਸਖਤੀਆਂ ਤੋਂ, ਕਿ ਆਮ ਜਨ ਸਮੂੰਹ, ਮਾਈ

ਭਾਈ ਆਖਣ ਲੱਗ ਪਿਆ– "ਕਿਰਪਾਨ ਮਿਆਨ ਵਿਚੋਂ ਬਾਹਰ ਨਹੀਂ ਕੱਢਣੀ, ਜੇ ਕੱਢ ਲਈਏ ਤਾਂ ਖੂਨ ਮੰਗਦੀ ਹੈ। ਜੇ ਦੁਸ਼ਮਣ ਦਾ ਨਹੀ ਤਾਂ ਆਪਣਾ ਹੀ ਖ਼ੂਨ ਲਾ ਕੇ ਇਸ ਨੂੰ ਵਾਪਸ ਮਿਆਨ ਵਿਚ ਪਾਉ।" ਇੱਕ ਹੋਰ ਗੱਲ ਭੀ ਸੁਣੀਂਦੀ ਹੈ –"ਮਿਆਨ ਵਿਚੋਂ ਕਿਰਪਾਨ ਕੱਢਣ ਨਾਲ ਬੜਾ ਭਾਰੀ ਪਾਪ ਲਗਦਾ ਹੈ।"

ਇਹਨਾਂ ਪ੍ਰਚਲਤ ਵਿਚਾਰਾਂ ਦੀ ਅਸਲੀਅਤ ਜਾਂ ਪਿਛੋਕੜ ਇਹ ਹੈ, ਕਿ ਸਿੱਖ ਸਮੇਂ ਦੀਆਂ ਹਕੂਮਤਾਂ ਤੋਂ ਲਗਾਤਾਰ ਮਾਰ ਖਾਂਦੇ, ਤਸੀਹੇ ਝਲਦੇ, ਕੈਦਾਂ ਕੱਟਦੇ ਧੱਕ ਗਏ ਹੰਭ ਗਏ। ਮੂਰਖ ਲੀਡਰਾਂ ਕਾਰਨ ਪ੍ਰਾਪਤੀ ਕੋਈ ਨਹੀਂ ਕੀਤੀ, ਸਿੱਖਾਂ ਨੂੰ ਕੁੱਟ ਬਹੁਤ ਪੁਆ ਦਿੱਤੀ। ਸਿੱਖ ਮੁਖੀਆਂ ਕਿਰਪਾਨ ਗਾਤਰੇ ਵਿਚ ਫਿੱਟ ਕਰਵਾ ਦਿੱਤੀ। ਗਾਤਰੇ ਵਿਚ ਤਿੰਨ ਫੁੱਟੀ ਕਿਰਪਾਨ ਰੱਖਣੀ ਸੰਭਵ ਨਹੀਂ ਹੈ, ਇਸ ਲਈ ਛੋਟੀ, ਹੋਰ ਛੋਟੀ ਹੁੰਦੀ ਗਈ। ਗੋਰੀ ਸਰਕਾਰ ਨੇ ਤੇ ਬਾਦ ਵਿਚ ਕਾਲੀ ਸਰਕਾਰ ਨੇ, ਸੰਵਿਧਾਨ ਵਿਚ ਦਰਜ ਕਰ ਦਿੱਤਾ ਕਿ ਸਿੱਖ "ਗਾਤਰੇ ਕਿਰਪਾਨ ਰੱਖ ਸਕਦਾ ਹੈ।" ਗਾਤਰੇ ਵਿਚੋਂ ਬਾਹਰ ਅਸਲਾ ਐਕਟ ਦੀ ਉਲੰਘਣਾ ਗਿਣੀ ਜਾਵੇਗੀ। ਮਿਆਨ ਤੋਂ ਬਾਹਰ ਤਾਂ ਜੇ ਕਿਰਪਾਨ ਕੋਈ ਕਢੇਗਾ ਤਾਂ ਉਸਤੇ ਇਰਾਦਾ ਕਤਲ ਦਾ ਮੁਕਦਮਾ ਭੀ ਬਣ ਸਕਦਾ ਹੈ। ਇਸ ਸਰਕਾਰੀ ਕਰੋਪੀ ਤੋਂ ਬਚਣ ਲਈ, ਪਿੰਡਾਂ ਵਿਚ ਕਿਹਾ ਜਾਣ ਲੱਗਿਆ, ਕਿ ਮਿਆਨ ਵਿਚੋਂ ਕਿਰਪਾਨ ਕੱਢਣ ਦਾ "ਪਾਪ" ਲੱਗਦਾ ਹੈ। ਅਸਲ ਵਿਚ "ਮੁਕੱਦਮਾ ਬਣ ਸਕਦਾ ਹੈ।"

ਜਦੋਂ ਸਿੱਖ (ਸਮੇਤ ਵੱਡੇ ਲੀਡਰਾਂ ਜਥੇਦਾਰਾਂ ਦੇ) ਕਿਸੇ ਦੇਸੀ ਬਦੇਸੀ ਦੂਤ ਘਰ ਵਿਚ ਜਾਵੇ ਤਾਂ ਕਿਰਪਾਨ ਉਤਾਰਕੇ ਅੰਦਰ ਜਾਣ ਦੀ ਇਜਾਜਤ ਹੈ। ਦੇਸੀ ਬਦੇਸ਼ੀ ਜਹਾਜਾਂ ਦੀਆਂ ਉਡਾਣਾ ਸਮੇਂ, ਕਿਰਪਾਨ ਪਹਿਨ ਕੇ ਸਫਰ ਕਰਨ ਦੀ ਮਨਾਹੀ ਹੈ। ਇਸ ਭਾਰਤ ਦੇਸ਼ ਵਿਚ ਸ: ਸਿਮਰਨਜੀਤ ਸਿੰਘ ਨੂੰ, ਭਾਰਤੀ ਪਾਰਲੀਮੈਂਟ ਹਾਊਸ ਵਿਚ, ਦਾਖਲ ਨਹੀਂ ਹੋਣ ਦਿੱਤਾ ਗਿਆ, ਭਾਵੇਂ ਉਹ ਚੁਣੇ ਹੋਏ ਮੈਂਬਰ ਪਾਰਲੀਮੈਂਟ ਸਨ। ਹੋਰ ਵੇਖੋ ! ਕਈ ਇੱਕ ਨਿਹੰਗ ਸਿੰਘਾਂ ਦੀਆਂ ਜਥੇਬੰਦੀਆਂ, ਗਾਤਰੇ ਕਿਰਪਾਨ ਤੇ ਜ਼ਿਆਦਾ ਜੋਰ ਨਹੀਂ ਦਿੰਦੀਆਂ, ਪਰ ਆਪਣੇ ਰਵਾਇਤੀ ਹਥਿਆਰ ਜਿਵੇਂ ਭੱਲਾ, ਗੰਡਾਸਾ, ਟਕੂਆ, ਕੁਹਾੜੀ ਜਾਂ ਅਜਿਹੇ ਹੋਰ ਹਥਿਆਰ ਜ਼ਰੂਰ ਰੱਖਦੀਆਂ ਹਨ। ਕੀ ਉਹ ਗਾਤਰੇ ਵਾਲੀ ਕਿਰਪਾਨ ਤੋਂ ਅਣਜਾਣ ਹਨ ? ਜੀ ਨਹੀਂ, ਸਗੋਂ ਉਹ ਹਥਿਆਰ "ਅੰਗ ਸੰਗ" ਰੱਖਣ ਵਿਚ ਯਕੀਨ ਰਖਦੇ ਹਨ, ਗਾਤਰੇ ਵਿਚ ਨਹੀਂ।

ਸਿੱਖਾਂ ਦੇ ਕਿਸੇ ਜਥੇ ਵਲੋਂ ਜਦੋਂ ਭੀ ਖੰਡੇ ਕੀ ਪਾਹੁਲ ਤਿਆਰ ਕੀਤੀ ਜਾਂਦੀ ਹੈ, ਤਦੋਂ ਤਿਆਰ ਬਰ ਤਿਆਰ ਛੇ ਸਿੰਘਾਂ ਕੋਲ, ਤਿੰਨ ਫੁੱਟੀਆਂ ਵੱਡੀਆਂ ਕਿਰਪਾਨਾਂ

ਹੋਣੀਆਂ ਜ਼ਰੂਰੀ ਸਮਝੀਆਂ ਜਾਂਦੀਆਂ ਹਨ,ਪਰ ਕਿਉਂ ? ਜਦੋਂ ਕਿ ਪਾਹੁਲ ਦੇਣ ਵਾਲੇ ਸਿੰਘਾਂ ਨੇ ਪਹਿਲੋਂ ਹੀ ਗਾਤਰੇ ਛੋਟੀਆਂ ਕਿਰਪਾਨਾਂ ਧਾਰਨ ਕੀਤੀਆਂ ਹੁੰਦੀਆਂ ਹਨ। ਇਸ ਦਾ ਮਤਲਬ ਹੈ ਕਿ ਪੁਰਾਤਨ ਤੇ ਸਹੀ ਅਸੂਲ ਇਹੀ ਤਿੰਨ ਫੁੱਟੀ ਕਿਰਪਾਨ ਵਾਲਾ ਹੈ। ਜਦੋਂ ਕਿਤੇ ਨਗਰ ਕੀਰਤਨ ਆਦਿ ਦੇ ਸਬੰਧ ਵਿਚ, "ਪੰਜ ਪਿਆਰੇ" ਅੱਗੇ ਚਲ ਰਹੇ ਹੁੰਦੇ ਹਨ, ਤਦੋਂ ਭੀ ਵੱਡੀਆਂ ਤਿੰਨ ਫੁੱਟੀਆਂ ਕਿਰਪਾਨਾਂ ਹੱਣ ਵਿਚ ਫੜੀਆਂ ਹੁੰਦੀਆਂ ਹਨ। ਕੀ ਉਹ ਕੇਵਲ ਵਿਖਾਵਾ ਮਾਤਰ ਹੈ, ਕਿ ਸਹੀ ਮਰਿਆਦਾ ਹੀ ਉਹ ਹੈ? ਸੋਚਣਾ ਬਣਦਾ ਹੈ। ਸਿੱਖਾਂ ਦੇ ਸਾਰੇ ਲੀਡਰ/ਜਥੇਦਾਰ ਤਿੰਨ ਫੁਟੀਆਂ ਕਿਰਪਾਨਾਂ ਕਿਉਂ ਚੁੱਕੀ ਫਿਰਦੇ ਹਨ ? ਕੀ ਇਹ ਕੇਵਲ ਵਿਖਾਵਾ ਮਾਤਰ ਤਾਂ ਨਹੀਂ ? ਕਿਤੇ ਜਥੇਦਾਰੀ ਦਾ ਵਾਧੂ ਚਿੰਨ੍ਹ ਤਾਂ ਨਹੀਂ ? ਅਸਲ ਵਿਚ ਇਥੋਂ ਭੀ ਇਹੀ ਨਿਅਮ ਸਪਸ਼ਟ ਹੋ ਰਿਹਾ ਹੈ, ਕਿ ਤਿੰਨ ਫੁੱਟ ਵਾਲੀ ਕਿਰਪਾਨ ਹੀ ਅਸਲ ਵਿਚ ਸਿੱਖੀ ਦਾ ਸ਼ਿੰਗਾਰ ਹੈ, ਤੇ ਉੱਤਮ ਹਥਿਆਰ ਹੈ। ਜਦੋਂ ਕਿਸੇ ਲੀਡਰ ਦਾ ਸਤਿਕਾਰ ਕਰਨ ਲਈ ਗਾਰਡ ਆਫ ਆਨਰ ਕੀਤਾ ਜਾਂਦਾ ਹੈ ਤਦੋਂ ਭੀ ਤਿੰਨ ਫੁੱਟੀ ਕਿਰਪਾਨ ਹੁੰਦੀ ਹੈ। ਜਦੋਂ ਕਿਸੇ ਵੱਡੀ ਸ਼ਖਸੀਅਤ ਨੂੰ ਸਤਿਕਾਰ ਵਾਸਤੇ ਕਿਰਪਾਨ ਦੇਈਏ ਤਾਂ ਤਿੰਨ ਫੁੱਟ ਵਾਲੀ ਹੀ ਦੇਈਦੀ ਹੈ, ਛੋਟੀ ਨਹੀਂ।

ਸਿੱਖਾਂ ਦੀਆਂ ਸਟੇਜਾਂ ਤੇ ਆਮ ਸੁਣਨ ਨੂੰ ਮਿਲਦਾ ਹੈ-"ਸਾਧ ਸੰਗਤ ਜੀ! ਜਿਵੇਂ ਹਿੰਦੂ ਵਾਸਤੇ ਜਨੇਊ ਪਹਿਨਣਾ ਜ਼ਰੂਰੀ ਹੈ, ਇਸੇ ਤਰ੍ਹਾਂ ਸਿੱਖਾਂ ਵਾਸਤੇ ਕਿਰਪਾਨ ਪਹਿਨਣੀ ਜ਼ਰੂਰੀ ਹੈ। ਜਿਵੇਂ ਜਨੇਊ ਧਾਰਮਕ ਚਿੰਨ੍ਹ ਹੈ, ਕਿਰਪਾਨ ਭੀ ਸਾਡਾ ਧਾਰਮਕ ਚਿੰਨ੍ਹ ਹੈ।" ਧਿਆਨ ਦਿਉ ! ਜਦੋਂ ਸਿੱਖ ਪ੍ਰਚਾਰਕ ਸਿੱਖ ਸਟੇਜਾਂ ਤੇ, ਬੇ ਹਯਾਈ ਨਾਲ ਖੁਦ ਹੀ ਕੂਕ ਰਹੇ ਹੋਣ ਕਿ ਕਿਰਪਾਨ ਸ਼ਸ਼ਤਰ ਨਾ ਹੋ ਕੇ, ਕੇਵਲ ਧਾਰਮਕ ਚਿੰਨ੍ਹ-ਨਿਸ਼ਾਨ ਹੈ। ਫਿਰ ਕਿਰਪਾਨ ਕਿਸੇ ਨੇ ਵੱਡੀ ਕਿਉਂ ਧਾਰਨ ਕਰਨੀ/ਰੱਖਣੀ ਹੈ ? ਚਿੰਨ੍ਹ ਤਾਂ ਜਿਹੋ ਜਿਹਾ ਮਰਜ਼ੀ ਹੋਵੇ, ਇੰਚ ਦੋ ਇੰਚ ਦਾ। ਪਿੱਤਲ ਲੋਹੇ ਸੋਨੇ ਪਲਾਸਟਿਕ ਦਾ, ਜਾਂ ਲੱਕੜੀ ਕਾਗਜ ਦਾ ਭੀ। ਸਿੱਖ ਸਮਾਜ ਕਿਰਪਾਨਧਾਰੀ ਹੈ ਜਾਂ ਕਿ ਮਨ ਦੀ ਝੂਠੀ ਤਸੱਲੀ ਵਾਸਤੇ ਚਿੰਨ੍ਹਧਾਰੀ ਹੈ ? ਬਹੁਤ ਸਾਰੇ ਸਾਧ ਬਾਬੇ ਤਾਂ ਨਿੱਕੀ ਕਿਰਪਾਨ ਨੂੰ ਭੀ ਕਦੇ ਦੇ ਤਿਆਗ ਚੁੱਕੇ ਹਨ। ਨਿਸ਼ਾਨ (ਝੰਡਾ) ਤਿਆਗ ਦਿੱਤਾ ਹੈ "ਰਾਜ ਕਰੇਗਾ ਖਾਲਸਾ", ਦੋਹਿਰਾ ਛੱਡ ਚੁੱਕੇ ਹਨ, ਬਾਣੀ ਸਮਝ ਕੇ ਪੜ੍ਹਨੀ ਛਡ ਚੁੱਕੇ ਹਨ....।

ਪੰਥ ਦੇ ਮਹਾਨ ਵਿਦਵਾਨ ਭਾਈ ਕਾਹਨ ਸਿੰਘ ਜੀ ਨਾਭਾ, ਗੁਰਮਤ ਮਾਰਤੰਡ ਦੇ ਪੰਨਾ 582 ਭਾਗ ਦੂਜਾ ਤੇ, ਕਿਰਪਾਨ ਬਾਰੇ ਇਉਂ ਸੇਧ ਦੇ ਰਹੇ ਹਨ - "ਉਸ (ਪੁਰਾਤਨ) ਵੇਲੇ ਨਾਲ ਅੱਜ ਦਾ ਮੁਕਾਬਲਾ ਕਰਨ ਤੇ ਚਿੱਤ ਨੂੰ ਭਾਰੀ ਖੇਦ ਹੁੰਦਾ ਹੈ।

ਖਾਲਸੇ ਦੀ ਉਹ ਤਲਵਾਰ ਜੋ ਵੈਰੀਆਂ ਦੇ ਫੌਲਾਦੀ ਕਵਚ ਕੱਟ ਕੇ ਪ੍ਰਿਥਵੀ ਨੂੰ ਚੁੰਬਨ ਕਰਦੀ ਸੀ, ਅੱਜ ਦੀ ਛੋਟੀ ਕਰਦ ਦੀ ਸ਼ਕਲ ਵਿਚ ਪਲਟਾ ਖਾਕੇ, ਅਜੇਹੀ ਖੁੰਢੀ ਹੋਈ ਹੈ, ਕਿ ਗਾਜਰ ਮੂਲੀ ਕਟਣੋਂ ਭੀ ਮੂੰਹ ਮੋੜਦੀ ਹੈ। ਔਰ ਜਿਸ ਕਿਰਪਾਨ ਨੇ ਪਿੱਠ ਨੂੰ ਛੂਹਣੋ ਸੌਂਹ ਖਾਧੀ ਹੋਈ ਸੀ, ਅੱਜ ਉਹ ਕਿਰਪਾਨ ਢਿੱਲੜ ਸਿੱਖਾਂ ਦੇ ਕੰਘੇ ਦੀ ਪਿੱਠ ਵਿਚ ਵੜ ਬੈਠੀ ਹੈ। ਵਾਹਗੁਰੂ ਕਿਰਪਾ ਕਰੇ, ਕਿ ਖਾਲਸੇ ਦਾ ਪਿਆਰਾ ਵਾਕ-ਦੇਗ ਤੇਗ ਫਤਿਹ ਸਭ ਦੇ ਮਨ ਵਿਚ ਵਸਿਆ ਰਹੇ।''। ਇਸੇ ਹੀ ਪੰਨੇ ਤੇ ਫੁੱਟ ਨੋਟ ਵਿਚ ਭਾਈ ਸਾਹਿਬ ਜੀ ਕਵਿਤਾ ਲਿਖਕੇ, ਕਿਰਪਾਨ ਦੀ ਮਹਿਮਾ ਬਿਆਨ ਕਰਦੇ ਹਨ। ਕੁਝ ਪੰਕਤੀਆਂ ਇਉ ਹਨ-

''ਬੀਰ ਬਰ ਖਾਲਸਾ ਦੁਲਾਰੇ ਦਸਮੇਸ ਜੁਕੇ, ਕੜਛੀ ਕਿਰਪਾਨ ਤੇਰੀ ਚਲਤੀ ਰਹੇ।''

ਅਤੇ

''ਦੇਗ ਤੇਗ ਚਲਤੀ ਰਹੈ, ਲਾਗੈ ਨਹਿ ਜੰਗਾਲ।''

ਖਾਲਸਾ ਪੰਥ ਬਹੁਤ ਕੁਝ ਗਵਾ ਚੁੱਕਿਆ ਹੈ, ਅੱਗੇ ਭੀ ਗਵਾਈ ਜਾ ਰਿਹਾ ਹੈ। ਮਹਾਨ ਗੁਰਬਾਣੀ ਹਿਰਦੇ ਵਿਚੋਂ ਗਵਾ ਲਈ, ਕੇਸ ਗਵਾ ਲਏ, ਕੰਘਾ ਕੜਾ ਕੱਛ ਗਵਾ ਲਏ, ਕਿਰਪਾਨ ਭੀ ਗਵਾ ਲਈ। ਪੰਥਕ ਏਕਤਾ ਖਤਮ ਹੋ ਗਈ, ਆਰਥਕ ਪੱਖੋਂ ਪਛੜ ਗਏ, ਵਿਦਿਆ ਤੋਂ ਸੱਖਣੇ ਰਹਿ ਗਏ। ਹੈ ਕੋਈ ਪੰਥਕ ਮੁਖੀ ਅਖਵਾਉਣ ਵਾਲਾ ਪੰਥ ਦਰਦੀ, ਜੋ ਬਿਗੜੀ ਨੂੰ ਸੰਵਾਰ ਦੇਵੇ ? ਜਾਂਦੀ ਸਿੱਖੀ ਨੂੰ ਮੋੜ ਲਿਆਵੇ ?

ਸਿੱਖਾਂ ਦੇ ਕਿਰਦਾਰ ਤੇ ਕਿਰਪਾਨ ਬਾਰੇ ਗਿ: ਗਿਆਨ ਸਿੰਘ ਦੇ ਵਿਚਾਰ ਪੜ੍ਹੋ:-

ਫਿੱਡਾ ਜੈਸਾ ਟਟੂਆ ਔਰ ਜੁਲਡ਼ੂ ਕਾ ਕਾਠੀ ਪਾਇ,
ਰਸੜੀ ਲਗਾਮ ਅਤੇ ਰਸੜੂ ਰਕਾਬ ਜੂ।
ਪਾਟਿਆ ਸਾ ਕਛੜੂ ਤੇ ਨੀਲੜਾ ਸਾ ਚਾਦਰੂ ਹੈ,
ਡਢੂ ਜੈਸਾ ਪਗੜੂ ਬਣਾਇ ਸਿਰ ਤਾਜ ਜੂ।
ਟੁਟਾ ਜੈਸਾ ਤੇਗੜੂ ਤੇ ਲੀਰੜੂ ਮਿਆਨ ਜਾ ਕੋ,
ਗਠਸਠ ਗਾਤਰਾ ਬਣਾਇਆ ਸਭ ਸਾਜ ਜੂ।
ਨਾਮ ਤੋ ਅਕਾਲੜੂ ਸੋ ਫਿਰੈ ਬੁਰੇ ਹਾਲੜੂ ਸੋ,
ਲੂਟ ਕੂਟ ਖਾਵਣੇ ਕੋ ਡਾਢੇ ਉਸਤਾਦ ਜੂ।



# ਹੁਕਮਨਾਮਿਆਂ ਬਾਰੇ ਤੱਥ

ਗੁਰਮਤਿ ਦੀ ਸੋਝੀ ਰੱਖਣ ਵਾਲੇ, ਇਤਿਹਾਸ ਪੜ੍ਹਨ ਵਾਲੇ ਸੁਚੇਤ ਪਾਠਕ ਜਾਣਦੇ ਹਨ ਕਿ ਸਾਡੇ ਤਖ਼ਤਾਂ ਦੇ ਜਥੇਦਾਰਾਂ ਦੀ ਕੋਈ ਵਿੱਦਿਅਕ ਯੋਗਤਾ ਅਨੁਸਾਰ ਅਹੁਦੇ ਨਹੀਂ ਦਿੱਤੇ ਜਾਂਦੇ। ਧਰਮ ਖੇਤਰ ਵਿਚ ਇਨ੍ਹਾਂ ਦੀ ਕੋਈ ਮਹੱਤਵਪੂਰਨ ਪ੍ਰਾਪਤੀ ਭੀ ਨਹੀਂ ਹੁੰਦੀ ਪੜ੍ਹੇ-ਲਿਖੇ ਸਿੱਖ ਨੌਕਰੀ, ਵਿਉਪਾਰ ਜਾਂ ਦੁਕਾਨਦਾਰੀ ਆਦਿਕ ਵੱਲ ਚਲੇ ਜਾਂਦੇ ਹਨ। ਬਹੁਤੇ ਰਿਟਾਇਰ ਬਜ਼ੁਰਗ ਗੁਰਦੁਆਰਾ ਕਮੇਟੀਆਂ ਤੇ ਕਾਬਜ ਹੋ ਜਾਂਦੇ ਹਨ। ਰਹਿੰਦੇ ਬੇਰੁਜ਼ਗਾਰ ਲੋਕ ਰਾਜਨੀਤੀ ਵਿਚ ਕਿਸੇ ਵੀ ਰਸਤੇ ਦਾਖ਼ਲ ਹੋਣ ਲਈ ਕੋਸ਼ਿਸ਼ ਕਰਦੇ ਹਨ। ਸਭ ਤੋਂ ਅਖੀਰਲਾ ਤਬਕਾ ਧਰਮ ਅਸਥਾਨਾਂ ਦੀ ਸੇਵਾ-ਸੰਭਾਲ ਤੇ , ਪਾਠੀ, ਗ੍ਰੰਥੀ, ਕਥਾ, ਕੀਰਤਨ ਕਰਕੇ ਨਿਰਬਾਹ ਕਰਨ ਦੀ ਕੋਸ਼ਿਸ਼ ਕਰਦਾ ਹੈ। ਸ਼੍ਰੋਮਣੀ ਕਮੇਟੀ ਵਿਚ ਸਿਫਾਰਸ਼ੀ ਅਤੇ ਜੀ ਹਜੂਰੀਏ ਲੋਕਾਂ ਦੀ ਭਰਮਾਰ ਹੈ। ਜਿਸ ਦੀ ਵੱਡੀ ਸ਼ਿਫਾਰਸ਼ ਹੋਵੇ ਤੇ ਸਿਰੇ ਦਾ ਚਾਪਲੂਸ ਹੋਵੇ ਓਹੀ ਨੌਕਰੀ ਵਿਚ ਟਿਕਿਆ ਰਹਿ ਸਕਦਾ ਹੈ, ਤਰੱਕੀ ਕਰ ਸਕਦਾ ਹੈ। ਅਨੇਕ ਪ੍ਰਕਾਰ ਰਾਜਸੀ ਬੇਈਮਾਨੀ ਵਿਚ ਗਰਕ ਹੋਏ ਲੀਡਰ ਤਖ਼ਤਾਂ ਦੇ ਜਥੇਦਾਰਾਂ ਦੀ ਨਿਯੁਕਤੀ ਕਰਦੇ ਹਨ। ਇਹ ਵਿਚਾਰੇ ਫਿਰ ਸਰਕਸ ਦੇ ਜਾਨਵਰਾਂ ਵਾਂਗ ਸਿੱਖੀ ਦੀ ਸਟੇਜ ਤੇ ਹਰ ਰੋਜ਼ ਤਮਾਸ਼ਾ ਕਰਕੇ ਲੋਕਾਂ ਦਾ ਖੂਬ ਮਨੋਰੰਜਨ ਕਰਦੇ ਹਨ। ਬੇਅੰਤ ਕੰਮ ਗੁਰਮਤਿ ਤੋਂ ਉਲਟ ਹੋ ਰਹੇ ਹਨ, ਜਥੇਦਾਰ ਘੂਕ ਸੁੱਤੇ ਰਹਿਣਗੇ। ਪਰ ਜਦੋਂ ਕੋਈ ਰਾਜਨੀਤੀਵਾਨ ਇਸ਼ਾਰਾ ਕਰੇ ਤਾਂ ਵਫਾਦਾਰੀ ਲੈਣ ਲਈ ਝੱਟ "ਹੁਕਮਨਾਮੇ" ਜਾਰੀ ਕਰਨ ਲੱਗ ਪੈਂਦੇ ਹਨ। ਸਿਰਦਾਰ ਗੁਰਬਖ਼ਸ਼ ਸਿੰਘ ਕਾਲਾ ਅਫਗਾਨਾ ਤੇ ਸਿਰਦਾਰ ਜੋਗਿੰਦਰ ਸਿੰਘ ਸਪੋਕਸਮੈਨ ਦੇ ਸਬੰਧ ਵਿਚ ਵੀ ਏਹੀ ਕੁੱਝ ਹੋਇਆ ਹੈ। ਪੰਥ ਵਿਚ ਵਾਪਰ ਰਹੀਆਂ ਮਨਮਤਾਂ, ਕੁਰੀਤੀਆਂ ਦਾ ਸੰਖੇਪ ਸਾਰ ਹਾਜ਼ਰ ਹੈ :-

ਹੇਠਾਂ ਕੁਝ ਕੁ ਵੰਨਗੀ ਮਾਤਰ ਆਪ ਸਭ ਦੀ ਜਾਣਕਾਰੀ ਲਈ ਟੂਕਾਂ ਹਾਜ਼ਰ ਹਨ

1. ਗੁਰੂ ਕਾਲ ਸਮੇਂ ਕਿਸੇ ਵਿਅਕਤੀ ਵਿਰੁੱਧ ਸਤਿਗੁਰੂ ਜੀ ਨੇ ਹੁਕਮਨਾਮਾ ਜਾਰੀ ਨਹੀਂ ਕੀਤਾ। ਪ੍ਰਿਥੀ ਚੰਦ, ਸ੍ਰੀ ਚੰਦ, ਧੀਰ ਮਲ, ਰਾਮ ਰਾਏ, ਜਹਾਂਗੀਰ, ਸ਼ਾਹ ਜਹਾਨ ਅਤੇ ਔਰੰਗਜ਼ੇਬ ਵਿਰੁੱਧ ਵੀ ਨਹੀਂ।

2. ਪਹਿਲੀ ਵਾਰ ਪ੍ਰੋ. ਗੁਰਮੁਖ ਸਿੰਘ ਨੂੰ (1887) ਪੰਥ ਵਿਚੋਂ ਛੇਕਿਆ, 1995 ਵਿਚ ਵਾਪਸ ਲਿਆ।
3. ਭਾਈ ਤੇਜਾ ਸਿਘ ਭਸੌੜ ਵਾਲੇ ਨੂੰ ਦਸਮ ਗ੍ਰੰਥ, ਅਰਦਾਸ ਬਾਰੇ ਮਤਭੇਦਾਂ ਕਾਰਨ 1928 ਨੂੰ ਛੇਕਿਆ ਗਿਆ।
4. ਜੈਤੋ ਮੋਰਚੇ ਵਕਤ (1923) ਗੁਰਦਿਆਲ ਸਿੰਘ ਸਿੱਖਾਂ ਨੂੰ ਮਰਵਾ ਪਕੜਵਾ ਰਿਹਾ ਸੀ, ਨੂੰ ਛੇਕਿਆ ਗਿਆ।
5. ਜਾਤ-ਪਾਤ ਵਿਰੋਧੀ ਹੁਕਨਾਮਾ ਜਾਰੀ ਕੀਤਾ ਗਿਆ 1936 ਵਿਚ।
6. ਸਿੱਖ ਰਹਿਤ ਮਰਯਾਦਾ ਪੰਥਕ ਭਾਵਨਾ ਦੀ ਤਰਜਮਾਨੀ ਕਰਦੀ ਹੈ, ਸਾਰੀਆਂ ਜਥੇਬੰਦੀਆਂ ਦੇ ਮੁਖੀ ਸ਼ਾਮਲ ਹੋਏ।
7. ਇਸ ਵਿਚ ਜਥੇਦਾਰ ਮੋਹਣ ਸਿੰਘ ਅਕਾਲ ਤਖਤ, ਗਿ. ਅੱਛਰ ਸਿਘ ਹੈੱਡ ਗ੍ਰੰਥੀ ਦਰਬਾਰ ਸਾਹਿਬ ਸ਼ਾਮਲ ਹੋਏ।
8. ਲਗਪਗ ਸਾਰੇ ਡੇਰੇਦਾਰਾਂ ਇਸ ਮਰਯਾਦਾ ਨੂੰ ਮੰਨਣ ਤੋਂ ਇਨਕਾਰ ਕੀਤਾ। ਉਨ੍ਹਾਂ ਡੇਰੇਦਾਰਾਂ ਨੂੰ ਸਜਾ ਕਿਉਂ ਨਹੀਂ ਦਿੱਤੀ ਗਈ ?
9. ਅਕਾਲ ਤਖ਼ਤ ਦੇ ਸਮਾਨਾਂਤਰ ਆਪੋ-ਆਪਣੀਆਂ ਮਰਿਆਦਾਵਾਂ ਬਣਾ ਲਈਆਂ। ਫਿਰ ਵੀ ਜਥੇਦਾਰ ਸੁੱਤੇ ਰਹੇ ਕੋਈ ਕਾਰਵਾਈ ਨਾ ਕੀਤੀ ਕਿਉਂ ?
10. 1994 ਵਿਚ ਜੋਧਾਂ ਮਨਸੂਰਾਂ ਵਿਖੇ ਨਵੀਂ ਸਿੱਖ ਰਹਿਤ ਮਰਯਾਦਾ ਤਿਆਰ ਕਰਕੇ ਜਾਰੀ ਕੀਤੀ ਗਈ। ਸਰਬਜੋਤ ਸਿੰਘ ਬੇਦੀ ਤੇ ਟਕਸਾਲ ਵਾਲੇ ਮੋਹਰੀ ਸਨ। ਕੋਈ ਕਾਰਵਾਈ ਨਹੀਂ ਕੀਤੀ। ਪਰ ਕਿਉਂ ਜਥੇਦਾਰਾਂ ਚੁੱਪ ਵੱਟੀ ? (ਉਸਦੀ ਕਾਪੀ ਵੇਖੀ ਜਾ ਸਕਦੀ ਹੈ)
11. ਟਕਸਾਲ ਵਾਲੇ ਆਪਣੀਆਂ ਕਿਤਾਬਾਂ ਵਿਚ ਕੂੜ ਪ੍ਰਚਾਰ ਕਰਦੇ ਹਨ, ਕੋਈ ਐਕਸ਼ਨ ਨਹੀਂ ਕਿਉਂ? ਸਬੂਤ ਮੌਜੂਦ ਹਨ।
12. ਵੀਹ ਸਾਲ ਤੋਂ ਟਕਸਾਲ ਵਾਲੇ ਲੋਕਾਂ ਨੂੰ ਗੁਮਰਾਹ ਕਰ ਰਹੇ ਕਿ ਬਾਬਾ ਜਰਨੈਲ ਸਿੰਘ ਜੀਵਤ ਹੈ ਆਖਕੇ ਕਿਉਂ ?
13. ਕੇ. ਪੀ. ਐਸ. ਗਿੱਲ ਅਤੇ ਉਸਦੇ ਸਾਥੀਆਂ ਨੂੰ ਟਕਸਾਲ ਵਾਲਿਆਂ ਮਹਿਤੇ ਸਿਰੋਪੇ ਦਿੱਤੇ ਦੁੱਧ ਛਕਾਇਆ। ਕੇ.ਪੀ.ਐਸ. ਗਿੱਲ ਜੋ ਸਿੱਖਾਂ ਦੀ ਨਸਲਕੁਸ਼ੀ ਕਰਲ ਵਾਲਾ ਪੁਲਿਸ ਅਫ਼ਸਰ ਹੈ। ਅਕਾਲ ਤਖ਼ਤ ਖਾਮੋਸ਼ ਕਿਉਂ?
14. ਸਿੱਖਾਂ ਦੀ ਤਬਾਹੀ ਕਰਨ ਵਾਲੇ, ਬੇਅੰਤ ਸਿੰਘ ਮੁੱਖ ਮੰਤ੍ਰੀ, ਕੇ.ਪੀ.ਐਸ. ਗਿੱਲ, ਅਜੀਤ ਸਿੰਘ ਸੰਧੂ ਨੂੰ ਪੰਥ ਵਿਚੋਂ ਖਾਰਜ ਨਾ ਕੀਤਾ ਗਿਆ ਕਿਉਂ?

15. ਭਾਈ ਗੁਰਦੇਵ ਸਿੰਘ ਕਾਉਂਕੇ ਦੇ ਕਾਤਲਾਂ ਨੂੰ ਬਾਦਲ ਨੇ ਸਜਾ ਨਾ ਹੋਣ ਦਿੱਤੀ ਰਿਪੋਰਟ ਦਬਾ ਲਈ। ਜਥੇਦਾਰਾਂ ਨੇ ਬਾਦਲ ਵਿਰੁੱਧ ਕਾਰਵਾਈ ਕਿਉਂ ਨਾ ਕੀਤੀ ?

16. ਜਸਵੰਤ ਸਿਘ ਖਾਲੜਾ ਦੇ ਕੇਸ ਨੂੰ ਬਾਦਲ ਨੇ ਕੋਈ ਅਹਿਮੀਅਤ ਨਾ ਦਿੱਤੀ ਕਾਤਲ ਬਚ ਗਏ। ਇਸ ਕੇਸ ਬਾਰੇ ਤਖ਼ਤਾਂ ਦੇ ਜਥੇਦਾਰਾਂ ਨੂੰ ਬਾਦਲ ਤੇ ਦਬਾਓ ਪਾਉਣਾ ਚਾਹੀਦਾ ਸੀ ਪਰ ਕੁੱਝ ਨਾ ਕੀਤਾ ਗਿਆ ਕਿਉਂ ?

17. ਬੇਦੋਸ਼ਿਆ ਨੂੰ ਕਤਲ ਕਰਨ ਵਾਲੇ ਪੁਲਸੀਆਂ ਨੂੰ ਬਾਦਲ ਨੇ ਬਚਾਇਆ। ਜੱਥੇ ਦਾਰ ਸੁੱਤੇ ਰਹੇ। ਕਿਉਂ?

18. ਜਸਟਿਸ ਕੁਲਦੀਪ ਸਿੰਘ ਵੱਲੋਂ ਕਾਇਮ ਪੀਪਲ ਕਮਿਸ਼ਨ ਬਾਦਲ ਨੇ ਬੰਦ ਕਰਵਾਇਆ ਕਿਉਂ ?

19. ਅਕਾਲ ਤਖ਼ਤ ਤੇ ਬਣਿਆ ਅਕਾਲੀ ਦਲ ਤੋੜ ਕੇ ਬਾਦਲ ਨੇ ਪੰਜਾਬੀ ਪਾਰਟੀ ਮੋਗੇ ਬਣਾ ਦਿੱਤੀ ਕਿਉਂ? (1996)

20. 1994 ਵਿਚ ਅਕਾਲੀ ਦਲਾਂ ਨੂੰ ਖ਼ਤਮ ਕਰਕੇ ਇੱਕ ਦਲ ਬਣਾਇਆ ਗਿਆ, ਮੇ ਲ ਨਾ ਹੋਇਆ। ਸਗੋਂ ਭਾਈ ਮਨਜੀਤ ਸਿੰਘ ਜਥੇਦਾਰ ਨੂੰ ਬੇਇੱਜ਼ਤ ਕੀਤਾ ਗਿਆ ਕਿਉਂ ?

21. 1999 ਵਿਚ ਪੰਥਕ ਏਕਤਾ ਵਾਸਤੇ ਬਾਦਲ ਨੇ ਫਿਰ ਹੁਕਨਾਮੇ ਦੀ ਉਲੰਘਣਾ ਕੀਤੀ। ਕੋਈ ਐਕਸ਼ਨ ਨਾ ਲਿਆ ਗਿਆ ਕਿਉਂ ?

22. ਬਾਦਲ ਦੀ ਸਰਕਾਰ ਦੇ ਵਜ਼ੀਰਾਂ-ਚੇਅਰਮੈਨਾਂ ਨੇ ਰਿਸ਼ਵਤ ਦੇ ਰਿਕਾਰਡ ਤੋੜ ਦਿੱਤੇ। ਜੱਥੇਦਾਰ ਘੂਕ ਸੁੱਤੇ ਰਹੇ ਕਿਉਂ ?

23. ਬਲਬੀਰ ਸਿੰਘ ਪੰਨੂ ਸੀਨੀਅਰ ਮੀਤ ਪ੍ਰਧਾਨ ਐੱਸ.ਜੀ.ਪੀ.ਸੀ. ਦੀ ਗੱਡੀ ਵਿਚੋਂ ਸ਼ਰਾਬ ਮਿਲਣੀ (ਯੂ.ਪੀ.) ਕਿਉਂ ?

24. ਬਾਦਲ ਨੇ ਚੰਦਰਾ ਸੁਆਮੀ ਤੋਂ ਹਵਨ ਕਰਾਏ ਤਿਲਕ ਲਗਵਾਏ, ਪੈਰੀਂ ਪਿਆ, ਮੂਰਤੀਆਂ ਪੂਜੀਆਂ। ਕਾਰਵਾਈ ਕਿਉਂ ਨਹੀਂ ਕੀਤੀ?

25. ਬੀਬੀ ਸੁਰਿੰਦਰ ਕੌਰ (ਪਤਨੀ ਬਾਦਲ) ਆਸ਼ੂਤੋਸ਼ ਨੂਰਮਹਿਲੀਏ ਦੇ ਪੈਰੀਂ ਪਈ। ਕਿਉਂ?

26. ਕਈ ਅਕਾਲੀ ਲੀਡਰ ਭਨਿਆਰੇ ਵਾਲੇ ਨੂੰ ਮੱਥਾ ਟੇਕਣ ਗਏ। ਕਿਉਂ?

27. ਪੰਜ ਸਾਲ ਦੌਰਾਨ ਪੰਜਾਬ ਦੀ ਕੋਈ ਮੰਗ ਨਾ ਮਨਵਾਈ, ਸਭ ਭੁਲਾ ਦਿੱਤੀਆਂ। ਕਿਉਂ?

28. ਭ੍ਰਿਸ਼ਟਾਚਾਰ ਦੇ ਦੋਸ਼ਾਂ ਵਿਚ ਫਸਕੇ ਪੰਥ ਖ਼ਤਰੇ ਵਿਚ ਹੈ ਦਾ ਹੋਕਾ ਦੇ ਰਿਹਾ ਹੈ,

ਜੱਥੇਦਾਰ ਸਪੱਸ਼ਟ ਕਰਨ ਕਿ ਬਾਦਲ ਤੇ ਕੇਸ ਬਣਨ ਨਾਲ ਪੰਥ ਖ਼ਤਰੇ ਵਿਚ ਕਿਵੇਂ ਹੈ ?

29. ਬਾਦਲ ਦੀ 35 ਅਰਬ ਰੁਪਏ ਦੀ ਜਾਇਦਾਦ ਕਿਵੇਂ ਬਣੀ ? ਜੱਥੇਦਾਰਾਂ ਕਦੀ ਨਹੀਂ ਪੁੱਛਿਆ। ਕਿਉਂ?
30. ਧਨਵੰਤ ਸਿੰਘ ਦੇ ਕੇਸ ਵਿਚ ਜਥੇਦਾਰ ਵੇਦਾਂਤੀ ਨੇ (ਕਥਿਤ ਤੌਰ ਤੇ) ਰਿਸ਼ਵਤ ਲੈ ਕੇ ਉਸ ਨੂੰ ਛੱਡ ਦਿੱਤਾ ਪਰ ਅਦਾਲਤ ਵੱਲੋਂ ਸਾਧ ਨੂੰ ਬਲਾਤਕਾਰੇ ਦੇ ਕੇਸ ਵਿਚ ਦਸ ਸਾਲ ਕੈਦ ਹੋਈ। ਦਸ ਹਜ਼ਾਰ ਰੁਪੈ ਜੁਰਮਾਨਾਂ ਹੋਇਆ।
31. ਪੂਰਨ ਸਿੰਘ ਵੱਲੋਂ ਵਿਸ਼ਵ ਸਿੱਖ ਕੌਂਸਲ ਦਾ ਖ਼ਾਤਮਾ ਕੀਤਾ ਗਿਆ। ਕਿਉਂ?
32. ਭਾਈ ਮਨਜੀਤ ਸਿੰਘ ਵੱਲੋਂ ਅੱਜ ਤੱਕ ਵਿਸ਼ਵ ਸਿੱਖ ਕੌਂਸਲ ਦਾ ਹਿਸਾਬ ਨਹੀਂ ਦਿੱਤਾ ਗਿਆ। ਕਿਉਂ?
33. ਅਨੰਦਪੁਰ ਸਾਹਿਬ ਵਾਲਾ ਮਤਾ ਅਕਾਲੀ ਦਲ ਨੇ ਕਿਉਂ ਛੱਡਿਆ ?

***ਪੁਰਾਤਨ ਗ੍ਰੰਥਾਂ ਬਾਰੇ***

34. ਪੁਰਾਤਨ ਇਤਿਹਾਸਕ ਗ੍ਰੰਥਾਂ ਵਿਚ ਬਹੁਤ ਮਿਲਾਵਟ ਹੈ ਸੋਧਣ ਦਾ ਕੋਈ ਉਪਰਾਲਾ ਨਹੀਂ ਹੈ। ਕਿਉਂ?
35. ਇਸੇ ਕਾਰਨ ਗਿ. ਪੂਰਨ ਸਿੰਘ ਸਿੱਖਾਂ ਨੂੰ ਲਵਕੁਸ਼ ਦੀ ਔਲਾਦ ਕਹਿ ਰਿਹਾ ਹੈ। ਉਸ ਨੂੰ ਰੋਕਿਆ ਕਿਉਂ ਨਹੀਂ ?
36. ਗਿ. ਪੂਰਨ ਸਿੰਘ ਨੇ ਨਾਨਕਸ਼ਾਹੀ ਕੈਲੰਡਰ ਦੋ ਸਾਲ ਲਈ ਲੇਟ ਕਰਵਾ ਦਿੱਤਾ, ਫਿਰ ਲਾਗੂ ਕਿਵੇਂ ਹੋਇਆ?
37. ਬੀਬੀ ਜਾਗੀਰ ਕੌਰ, ਗਿ. ਕੇਵਲ ਸਿੰਘ, ਭਾਈ ਮਨਜੀਤ ਸਿੰਘ ਵਿਰੁੱਧ ਪੂਰਨ ਸਿੰਘ ਵਾਲੇ ਹੁਕਮਨਾਮੇ ਵਾਪਸ ਕਿਵੇਂ ਹੋ ਗਏ ?
38. ਪੂਰਨ ਸਿੰਘ ਨੂੰ ਅਕਾਲ ਤਖ਼ਤ ਤੋਂ ਤੁਰੰਤ ਹਟਾ ਕੇ ਦਰਬਾਰ ਸਾਹਿਬ ਦਾ ਹੈੱਡ ਗ੍ਰੰਥੀ ਕਿਵੇਂ ਲਾ ਦਿੱਤਾ ਗਿਆ ?
39. ਗਿ. ਪੂਰਨ ਸਿੰਘ ਅੱਜ ਤੱਕ ਜੱਥੇਦਾਰਾਂ ਦੀਆਂ ਮੀਟਿਗਾਂ ਵਿਚ ਸ਼ਾਮਲ ਕਿਉਂ ਨਹੀਂ ਹੁੰਦਾ ?
40. ਅਕਾਲੀ ਦਲ ਤੇ ਇਸੇ ਦਾ ਇੱਕ ਹਿੱਸਾ ਐਸ.ਜੀ.ਪੀ.ਸੀ. ਅਕਾਲ ਤਖ਼ਤ ਨੂੰ ਆਪਣੇ ਨਿੱਜੀ ਮੁਫਾਦ ਲਈ ਵਰਤ ਰਹੇ ਹਨ, ਕਿਉਂ?
41. ਐੱਸ.ਜੀ.ਪੀ.ਸੀ. ਦਾ ਪ੍ਰਧਾਨ ਜਾਂ ਮੈਂਬਰ ਰਾਜਸੀ ਅਹੁਦੇ ਲੈਂਦੇ ਹਨ? ਕਿਉਂ?
42. ਰਾਜਸੀ ਬੰਦੇ ਧਾਰਮਕ ਬੰਦਿਆਂ ਦੀ ਨਿਯੁਕਤੀ ਕਿਉਂ ਕਰਦੇ ਹਨ?

43. ਦਸਮ ਗ੍ਰੰਥ ਬਾਰੇ ਨਿਰਣਾ ਕਰਨ ਲਈ ਜੱਥੇਦਾਰ ਨੇ ਐੱਸ.ਜੀ.ਪੀ.ਸੀ. ਨੂੰ ਹੁਕਮ ਦਿੱਤਾ ਸੀ। ਪੰਜ ਸਾਲ ਪਹਿਲਾਂ ਪਰ ਉਹਨਾਂ ਕੋਈ ਕਾਰਵਾਈ ਨਾ ਕੀਤੀ। ਜੱਥੇ ਦਾਰ ਨੇ ਐਕਸ਼ਨ ਕਿਉਂ ਨਾ ਲਿਆ?

44. ਐੱਸ.ਜੀ.ਪੀ.ਸੀ. ਦੇ ਹੁਕਮ ਦਿੱਤੇ ਜਾਣ ਦੇ ਬਾਵਜੂਦ ਜੱਥੇਦਾਰਾਂ ਦੀ ਨਿਯੁਕਤੀ ਬਰਖਾਸਤਗੀ ਅਤੇ ਵਿੱਦਿਅਕ ਯੋਗਤਾ ਬਾਰੇ ਨਿਯਮ ਕਿਉਂ ਨਹੀਂ ਬਣਾਏ ?

45. ਐੱਸ.ਜੀ.ਪੀ.ਸੀ. ਵੱਲੋਂ ਸਿੱਖੀ ਦੇ ਪ੍ਰਚਾਰ ਵਾਸਤੇ ਪੰਜਾਬੀ, ਹਿੰਦੀ ਤੇ ਅੰਗਰੇਜ਼ੀ ਅਖ਼ਬਾਰ ਕਿਉਂ ਨਹੀਂ ਕੱਢਿਆ ਜਾਂਦਾ। ਸੈਟੇਲਾਈਟ ਚੈਨਲ ਕਿਉਂ ਨਹੀਂ ਲਾਇਆ ਜਾਂਦਾ?

46. ਪਤਿਤਪੁਣੇ ਅਤੇ ਨਸ਼ਿਆਂ ਨੂੰ ਰੋਕਣ ਲਈ ਐੱਸ.ਜੀ.ਪੀ.ਸੀ. ਨੂੰ ਆਦੇਸ਼ ਕਿਉਂ ਨਹੀਂ ਦਿੱਤਾ ਜਾਂਦਾ?

47. ਦਰਬਾਰ ਸਾਹਿਬ ਦੀ ਮਰਯਾਦਾ ਸਿੱਖ ਰਹਿਤ ਮਰਯਾਦਾ ਮੁਤਾਬਕ ਕਿਉਂ ਨਹੀਂ ਹੈ ?

48. ਦਰਬਾਰ ਸਾਹਿਬ ਵਿਚ ਬੀਬੀਆਂ ਨੂੰ ਕੀਰਤਨ ਅਤੇ ਸਫਾਈ ਸੇਵਾ ਕਿਉਂ ਨਹੀਂ ਕਰਨ ਦਿੱਤੀ ਜਾਂਦੀ?

49. ਜੱਥੇਦਾਰਾਂ ਲਈ ਵੱਖੋ-ਵੱਖਰੇ ਵਿਸ਼ਿਆਂ ਦੇ ਮਾਹਰ ਤੇ ਪੂਰਾ ਵਿਭਾਗ ਕਿਉਂ ਨਹੀਂ ਹੈ?

50. ਦਿੱਲੀ ਦੀਆਂ ਦੁਖਿਆਰੀਆਂ ਸਿੱਖ ਬੀਬੀਆਂ ਨਾਲ ਜੱਥੇਦਾਰ ਨੇ ਖੁਦ ਬੁਰਾ ਸਲੂਕ ਕੀਤਾ ਕਿਉਂ?

51. ਡੇਰਦਾਰਾਂ ਵੱਲੋਂ ਛਪੇ ਗੁਟਕੇ, ਪੋਥੀਆਂ ਵਿਚ ਬੇਅੰਤ ਮਨਮਤ ਹੈ? ਪਾਬੰਦੀ ਕਿਉਂ ਨਹੀਂ ਲਾਈ ਜਾਂਦੀ?

52. ਕੱਚੀਆਂ ਧਾਰਨਾਵਾਂ ਲਾ ਕੇ ਡੇਰੇਦਾਰ ਗੁਰਬਾਣੀ ਦਾ ਨਿਰਾਦਰ ਕਰ ਰਹੇ ਹਨ ਕਿਉਂ?

53. ਦਸਮ ਗ੍ਰੰਥ, ਗੁਰੂ ਗ੍ਰੰਥ ਦੇ ਬਰਾਬਰ ਪ੍ਰਕਾਸ਼ ਕਰਨ ਵਾਲਿਆਂ ਵਿਰੁੱਧ ਕਾਰਵਾਈ ਕਿਉਂ ਨਹੀਂ ਕੀਤੀ ? (ਇਹ ਪਾਪ ਕਰਨ ਵਾਲੇ ਦਮਦਮੀ ਟਕਸਾਲ ਮਹਿਤਾ, ਦਰਬਾਰ ਸਾਹਿਬ ਪਟਨਾ, ਤੇ ਦਿੱਲੀ ਦਾ ਸਾਧ ਵਿਰਸਾ ਸਿੰਘ ਅਤੇ ਕਈ ਹੋਰ ਹਨ)

54. ਸਿੱਖ ਇਤਿਹਾਸ ਦੇ ਸੋਮੇ ਲੇਖਕ ਸੋਹਣ ਸਿੰਘ ਸੀਤਲ (5 ਭਾਗ, 1981, ਲਾਹੌਰ ਬੁੱਕ ਸ਼ਾਪ ਲੁਧਿਆਣਾ) ਇਸ ਕਿਤਾਬ ਵਿਚ ਗੁਰਲਿਬਾਸ ਪਾਤਸ਼ਾਹੀ 6 ਬਾਰੇ

ਸਖਤ ਟਿੱਪਣੀਆਂ ਕਰਦਾ ਹੈ, ਉਸ ਵਿਰੁੱਧ ਕੋਈ ਕਾਰਵਾਈ ਨਹੀਂ ਹੋਈ ਕਿਉਂ?

55. 1993 ਵਿਚ ਡਾ. ਪਿਆਰ ਸਿੰਘ ਦੀ ਵਿਵਾਦਤ ਪੁਸਤਕ-ਵਾਸਤੇ ਭਾਈ ਮਨਜੀਤ ਸਿੰਘ ਜਥੇਦਾਰ ਨੇ ਵਿਦਵਾਨਾਂ ਦੀ ਕਮੇਟੀ ਬਣਾਈ ਸੀ। ਪਰ ਵੇਦਾਂਤੀ ਨੇ ਵਿਦਵਾਨਾਂ ਦੀ ਕਮੇਟੀ ਕਿਉਂ ਨਹੀਂ ਬਣਾਈ ?

56. ਡਾ. ਪਸ਼ੌਰਾਂ ਸਿੰਘ ਕਨੇਡਾ ਨਿਵਾਸੀ ਦੇ ਵਿਵਾਦਤ ਥੀਸਸ ਬਾਰੇ ਡਾ. ਖੜਕ ਸਿੰਘ, ਗੁਰਤੇਜ ਸਿੰਘ ਤੇ ਗੁਰਦਰਸ਼ਨ ਸਿੰਘ ਢਿੱਲੋਂ ਨੂੰ ਸੱਦ ਕੇ ਵਿਚਾਰ ਕੀਤੀ ਜੱਥੇਦਾਰ ਨੇ, ਪਰ ਹੁਣ ਕਿਉਂ ਨਹੀਂ ਇਸ ਤਰ੍ਹਾਂ ਕੀਤਾ ਗਿਆ ?

57. ਅਮਰਜੀਤ ਸਿੰਘ ਗਰੇਵਾਲ ਦੇ ਵਿਵਾਦਤ ਲੇਖ ਦੀ ਪੜਚੋਲ ਵਾਸਤੇ ਯੂਨੀਵਰਸਿਟੀ ਦੇ ਵਿਦਵਾਨਾਂ ਦੀ ਕਮੇਟੀ ਬਣਾਈ ਸੀ। ਡਾ. ਗੁਰਨਾਮ ਕੌਰ ਪੰਜਾਬੀ ਯੂਨੀ. ਡਾ. ਦਰਸ਼ਨ ਸਿੰਘ ਪੰਜਾਬ ਯੂਨੀ. ਡਾ. ਬਲਵੰਤ ਸਿੰਘ ਗੁਰੂ ਨਾਨਕ ਦੇਵ ਯੂਨੀ.। ਫਿਰ ਵੇਦਾਂਤੀ ਨੇ ਅਜਿਹਾ ਕਿਉਂ ਨਹੀਂ ਕੀਤਾ ?

58. ਸ. ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੀਆਂ ਪੁਸਤਕਾਂ ਦੀ ਪਰਖ ਵਾਸਤੇ ਵਿਦਵਾਨਾ ਦੀ ਕਮੇਟੀ ਬਣਾਉਣ ਤੋਂ ਇਨਕਾਰ ਕਿਸ ਆਧਾਰ ਤੇ ਕੀਤਾ ਗਿਆ ?

59. ਐਸ.ਜੀ.ਪੀ.ਸੀ. ਨੇ ਨਾਮਜਦ ਕੀਤੇ ਸ. ਗੁਰਤੇਜ ਸਿੰਘ ਜਦੋਂ 10 ਮਈ ਨੂੰ ਅਕਾਲ ਤਖ਼ਤ ਪੁੱਜੇ ਤਾਂ ਜਥੇਦਾਰਾਂ ਨੇ ਉਹਨਾਂ ਅਤੇ ਸਾਥੀ ਵਿਦਵਾਨਾਂ ਨੂੰ ਮਿਲਣ ਤੋਂ ਇਨਕਾਰ ਕੀਤਾ ਕਿਉਂ ?

60. ਦਸ ਪੁਸਤਕਾਂ ਵਿਚੋਂ ਕੇਵਲ ਛੇ ਲਾਈਨਾਂ ਇਤਰਾਜ਼ਯੋਗ ਲੱਭੀਆਂ ਪਰ ਪਾਬੰਦੀ ਸਾਰੀਆਂ ਕਿਤਾਬਾਂ ਤੇ ਕਿਉਂ?

61. ਕੈਨੇਡਾ ਵਿਖੇ ਵੀਡੀਓ ਕਾਨਫਰੰਸ ਕਰਨ ਲਈ ਖੁਦ ਹੀ ਕਿਹਾ ਤੇ ਖੁਦ ਹੀ ਮੁੱਕਰ ਗਏ ਬਿਨਾਂ ਕਾਰਨ ਦੱਸੇ, ਪਰ ਕਿਉਂ?

62. ਗੁਰਬਖ਼ਸ਼ ਸਿੰਘ ਦੀ ਸਿਕਾਇਤ ਕਰਨ ਵਾਲਿਆਂ ਦੇ ਨਾਮ ਦੀ ਲਿਸਟ ਮੰਗੀ ਗਈ ਪਰ ਨਹੀਂ ਦਿੱਤੀ ਗਈ ਕਿਉਂ ?

63. 10-6-2003 ਨੂੰ ਸ. ਗੁਰਬਖ਼ਸ਼ ਸਿੰਘ ਦਾ ਪੋਤਰਾ ਇੰਦਰਬੀਰ ਸਿੰਘ ਹੋਰ ਸਮਾਂ ਮੰਗਣ ਵਾਸਤੇ ਗਿਆ। ਜਥੇਦਾਰ ਦੇ ਪੀ.ਏ. ਨੇ ਚਿੱਠੀ ਲੈ ਕੇ ਜੱਥੇਦਾਰ ਨੂੰ ਦਿੱਤੀ ਪਰ ਜਥੇਦਾਰ ਨੇ ਕੋਈ ਗੱਲ ਨਾ ਸੁਣੀ। ਕਿਉਂ?

64. ਸ. ਗੁਰਬਖ਼ਸ਼ ਸਿੰਘ ਦਾ ਸਿਧਾਂਤਕ ਕਾਰਜ ਭਾਈ ਕਾਨ੍ਹ ਸਿੰਘ ਨਾਭਾ ਦੇ ਲੈਵਲ ਦਾ ਹੈ।ਚਾਹੀਦਾ ਤਾਂ ਇਹ ਸੀ ਕਿ ਜੱਥੇਦਾਰ ਉਨ੍ਹਾ ਨੂੰ ਸਨਮਾਨਿਤ ਕਰਦਾ। ਪਰ

ਸਿਤਮ ਜ਼ਰੀਫੀ ਵੇਖੋ ਸਿਧਾਂਤਕਾਰ ਗੁਰਸਿੱਖ ਨੂੰ ਇਨਾਮ ਮਿਲਿਆ ਪੰਥ ਵਿਚੋਂ ਖਾਰਜ। ਕਿਉਂ?

65. ਜੱਥੇਦਾਰ ਵੇਦਾਂਤੀ ਦੀ ਸੰਪਾਦਤ ਕੀਤੀ ਪੁਸਤਕ ਗੁਰਬਿਲਾਸ ਪਾ.6 ਵਿਚ ਘੋਰ ਅਪਮਾਨ ਸਤਿਗੁਰੂ ਜੀ ਦਾ। ਤੇ ਵੇਦਾਂਤੀ ਫਿਰ ਭੀ ਸੁੱਚਾ ਹੈ। ਕਿਉਂ?

66. ਸਾਰੇ ਜੱਥੇਦਾਰਾਂ ਦੀ ਜਾਇਦਾਦ ਅਗਰ ਪੜਤਾਲੀ ਜਾਵੇ ਤਾਂ ਇਧਰ ਭੀ ਬਹੁਤ ਕਾਲਖ ਨਜ਼ਰ ਆਵੇਗੀ। ਪੜਤਾਲ ਕਿਉਂ ਨਹੀਂ ਕੀਤੀ ਜਾਂਦੀ ?

67. ਸ. ਗੁਰਤੇਜ ਸਿੰਘ ਕੋਲੋਂ ਪ੍ਰੋਫੈਸਰ ਦੀ ਪਦਵੀ ਵਾਪਸ ਲੈਣ ਬਾਰੇ ਬਿਆਨ ਕਿਉਂ ? ਗੁਰਤੇਜ ਸਿੰਘ ਨੇ ਐਸਾ ਕੋਈ ਵੀ ਬੁਰਾ ਕੰਮ ਨਹੀਂ ਕੀਤਾ, ਫਿਰ ਉਸ ਵਿਦਵਾਨ ਗੁਰਸਿੱਖ ਨੂੰ ਅਪਮਾਨਤ ਕਿਉਂ ਕੀਤਾ ਜਾ ਰਿਹਾ ਹੈ ?

68. ਜੱਥੇਦਾਰਾਂ ਨੂੰ ਗੁਰਦਵਾਰਾ ਐਕਟ ਕੋਈ ਅਧਿਕਾਰ ਨਹੀਂ ਦਿੰਦਾ, ਸਿੱਖ ਰਹਿਤ ਮਰਿਆਦਾ ਮੁਤਾਬਕ ਇਹਨਾਂ ਦੀ ਕੋਈ ਤਾਕਤ ਨਹੀਂ। ਪਾਵਨ ਗੁਰਬਾਣੀ ਕਿਸੇ ਨੂੰ ਗਿਆਰਵਾਂ ਗੁਰੂ ਨਹੀਂ ਮੰਨਦੀ। ਸਤਿਗੁਰੂ ਕਿਸੇ ਵਿਅਕਤੀ ਵਿਸ਼ੇਸ਼ ਨੂੰ ਅਜਿਹੇ ਵੱਧ ਅਧਿਕਾਰ ਨਹੀਂ ਦੇ ਕੇ ਗਏ। ਸਰਬੱਤ ਖਾਲਸਾ ਵੱਲੋਂ ਜਥੇਦਾਰਾਂ ਦੀ ਚੋਣ ਨਹੀਂ ਹੋਈ। ਇਹ ਖੁਦ 29.03.2000 ਅਤੇ ਅਖੌਤੀ ਹੁਕਮਨਾਮੇ ਵਿਚ ਸ਼੍ਰੋਮਣੀ ਕਮੇਟੀ ਤੋਂ ਪੁੱਛ ਰਹੇ ਹਨ ਕਿ 'ਸਾਡੇ ਫਰਜ਼ ਤੇ ਅਧਿਕਾਰਾਂ ਬਾਰੇ ਨਿਯਮ ਬਣਾਏ ਜਾਣ।' ਜਿਹੜੇ ਖੁਦ ਹੀ ਅਣਜਾਣ ਹਨ ਆਪਣੇ ਫਰਜ਼ਾਂ ਤੇ ਅਧਿਕਾਰ ਤੋਂ ਉਹ ਅਜਿਹੇ ਮਨਮਰਜ਼ੀ ਦੇ ਅਖੌਤੀ ਹੁਕਮਨਾਮੇ ਕਿਵੇਂ ਜਾਰੀ ਕਰ ਸਕਦੇ ਹਨ? ਸ਼੍ਰੋਮਣੀ ਕਮੇਟੀ ਦੇ ਤਨਖਾਹਦਾਰ ਮੁਲਾਜ਼ਮ, ਅਕਾਲੀ ਦਲ ਪ੍ਰਧਾਨ ਦੇ ਭੀ ਗੁਲਾਮ, ਸੁਤੰਤਰ ਫੈਸਲੇ ਲੈਣ ਦੀ ਜ਼ੁਰੱਅਤ ਕਰ ਹੀ ਨਹੀਂ ਸਕਦੇ। ਨਾ ਹੀ ਇਹਨਾਂ ਕੋਲ ਗੁਰਮਤਿ ਦੀ ਉੱਤਮ ਸੂਝ ਬੂਝ ਹੈ। ਪੰਥ ਸਾਵਧਾਨ ਹੋਵੇ, ਇਹ ਲੋਕ ਗੁਰਮਤਿ ਤੋਂ ਉਲਟ ਕਾਰਵਾਈਆਂ ਕਰ ਰਹੇ ਹਨ, ਬਚੋ। ਪੁਰਾਣੀ ਮਹੰਤਸ਼ਾਹੀ ਪਰਤੱਖ ਫੁੰਕਾਰ ਹੰਕਾਰ ਰਹੀ ਹੈ।

* ਕਲਿ ਕਾਤੀ ਰਾਜੇ ਕਸਾਈ ਧਰਮੁ ਪੰਖ ਕਰਿ ਉਡਰਿਆ।।
ਕੂੜੁ ਅਮਾਵਸ ਸਚੁ ਚੰਦਰਮਾ ਦੀਸੈ ਨਾਹੀ ਕਹ ਚੜਿਆ।।
ਹਉ ਭਾਲਿ ਵਿਕੁੰਨੀ ਹੋਈ।।ਅੰਧੇਰੈ ਰਾਹੁ ਨਾ ਕੋਈ।।
ਵਿਚਿ ਹਉਮੈ ਕਰਿ ਦੁਖੁ ਰੋਈ।। ਕਹੁ ਨਾਨਕ ਕਿਨਿ ਬਿਧਿ ਗਤਿ ਹੋਈ।।(145)



# ਹੁਕਮਨਾਮਾ - ਆਧੁਨਿਕ ਪ੍ਰਸੰਗ ਵਿਚ

ਦੁਨੀਆਂ ਦੇ ਸਮਝਦਾਰ ਆਗੂਆਂ ਨੇ ਸਮਾਜ ਨੂੰ ਸੁਖਾਲਾ ਜੀਵਨ ਬਿਤਾਉਣ ਵਾਸਤੇ ਲੋਕਾਂ ਦੇ ਭਲੇ ਹਿੱਤ, ਕੁਝ ਚੰਗੇ ਅਸੂਲ ਜਾਂ ਮਰਿਆਦਾਵਾਂ ਘੜੀਆਂ ਹੁੰਦੀਆਂ ਹਨ। ਸਾਰੇ ਲੋਕ ਇੱਕ ਜਾਬਤੇ ਵਿਚ ਬੱਝੇ ਜੀਵਨ ਬਤੀਤ ਕਰਨ, ਆਪੋਧਾਪੀ ਨਾਂ ਫੈਲ ਜਾਵੇ। ਜਿਵੇਂ " ਜੀਓ ਤੇ ਜਿਉਣ ਦਿਓ," ਜਾਂ " ਨਾ ਡਰੋ ਨਾਂ ਡਰਾਓ" ਵਰਗੇ ਸਾਰਥਕ ਨਾਹਰੇ ਭੀ ਇਸੇ ਤਰਾਂ ਦੀ ਸੋਚ ਵਿਚੋਂ ਉਪਜੇ ਹੋਏ ਹਨ। ਰਾਜ ਕਰ ਰਹੀਆਂ ਪਾਰਟੀਆਂ ਜਾਂ ਸਰਕਾਰਾਂ ਕਾਨੂੰਨ ਤਿਆਰ ਕਰਕੇ, ਪਾਰਲੀਮੈਂਟ ਵਿਚ ਪਾਸ ਕਰਵਾਉਂਦੀਆਂ ਹਨ। ਉਪ੍ਰੰਤ ਇਸ ਕਾਨੂੰਨ ਨੂੰ ਅਦਾਲਤਾਂ ਅਤੇ ਪੁਲਿਸ ਸ਼ਕਤੀ ਦੁਆਰਾ ਲਾਗੂ ਕਰਵਾਉਂਦੀਆਂ ਹਨ। ਕੋਈ ਕਾਨੂੰਨ ਸਮੇਂ ਦਾ ਹਾਣੀ ਨਾ ਰਹੇ, ਲੋਕਾਂ ਦੀਆਂ ਉਮੰਗਾਂ ਤੇ ਖਰਾ ਨਾ ਉਤਰ ਰਿਹਾ ਹੋਵੇ, ਤਾਂ ਸੰਵਿਧਾਨ ਵਿਚ ਸੋਧਾਂ ਭੀ ਕੀਤੀਆਂ ਜਾ ਸਕਦੀਆਂ ਹਨ। ਜਦੋਂ ਮਨੁੱਖੀ ਸਮਾਜ ਘੱਟ ਵਿਕਸਤ ਸਨ, ਸਰਕਾਰਾਂ ਲੋਕ ਪੱਖੀ ਨਾ ਹੋ ਕੇ, ਪਿਤਾ ਪੁਰਖੀ ਰਾਜ ਸਨ ਜੋ ਕਿ ਭ੍ਰਿਸ਼ਟ ਅਤੇ ਜਾਲਮ ਭੀ ਹੋ ਜਾਇਆ ਕਰਦੇ ਸਨ। ਉਹਨਾਂ ਦੁਖਦਾਈ ਹਾਲਤਾਂ ਦਾ ਸਾਰਥਕ ਬਦਲ ਪੇਸ਼ ਕੀਤਾ ਧਰਮੀ ਮਹਾਂਪੁਰਖਾਂ ਨੇ। ਇਹਨਾਂ ਮੁਕਤ ਆਤਮਾਵਾਂ ਦੀ ਪਿਆਰ ਭਰੀ ਪ੍ਰੇਰਨਾ, ਪਰਉਪਕਾਰੀ ਜੀਵਨ, ਲੋਭ ਲਾਲਚ ਤੋਂ ਰਹਿਤ ਸਾਦਗੀ ਵਾਲਾ ਸੁਭਾ, ਲੋਕਾਂ ਨੂੰ ਅਪਣੇ ਵੱਲ ਖਿੱਚਣ ਲਈ ਮਿਕਨਾਤੀਸ ਦਾ ਕੰਮ ਕਰਦੇ ਸਨ। ਅਪਣੀ ਨਿਗਰਾਨੀ ਵਿਚ ਚੱਲਣ ਵਾਲੀਆਂ ਜੱਥੇਬੰਦੀਆਂ ਵਾਸਤੇ, ਧਰਮ ਗੁਰੂਆਂ ਨੇ ਭੀ ਕੁਝ ਨਿਅਮ ਤਿਆਰ ਕੀਤੇ। ਤਾਂ ਕਿ ਆਪ ਹੁਦਰੇਪਣ ਨੂੰ ਰੋਕਿਆ ਜਾ ਸਕੇ। ਜੇ ਰਾਜਸੀ ਹਾਕਮ ਜ਼ਾਲਮ ਹੋਵੇ, ਔਗੁਣ ਨਾਲ ਤੂੜਿਆ ਹੋਵੇ, ਤਾਂ ਧਰਮ ਮੁਖੀ ਲੋਕ ਸ਼ਕਤੀ ਨੂੰ ਸੁਚੱਜੀ ਅਗਵਾਈ ਦਿੰਦੇ ਹੋਏ, ਜੁਲਮ ਦਾ ਵਿਰੋਧ ਕਰਦੇ ਹੋਏ , ਕਈ ਵਾਰ ਸੱਚ ਹੱਕ ਤੇ ਪਹਿਰਾ ਦਿੰਦਿਆਂ, ਸਰੀਰ ਭੀ ਲੇਖੇ ਲਾ ਜਾਂਦੇ ਸਨ। ਲੋਕ ਦੁਸ਼ਮਣ ਹਕੂਮਤਾਂ ਦੇ ਤਖਤੇ ਪਲਟ ਦੇਣ ਦਾ ਕਾਰਨ ਭੀ ਕਈ ਵਾਰੀ ਧਾਰਮਕ ਆਗੂ ਹੋ ਨਿਬੜਦੇ ਸਨ।

ਸਿੱਖ ਰਵਾਇਤਾਂ, ਇਤਿਹਾਸ ਅਤੇ ਸਿੱਖ ਮਾਨਸਿਕਤਾ ਵਿਚ ਹੁਕਮਨਾਮੇ ਦੀ ਬੜੀ ਮਹੱਤਤਾ ਰਹੀ ਹੈ। ਮੂਲ ਰੂਪ ਵਿਚ ਹਰ ਸਿੱਖ ਵਾਸਤੇ ਸਤਿਗੁਰੂ ਸਹਿਬਾਨ ਵੱਲੋਂ

ਉਚਾਰੀ, ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਭਾਲੀ, ਗੁਰੂ ਦਾ ਉੱਤਮ ਦਰਜਾ ਪ੍ਰਾਪਤ ਪਵਿੱਤਰ ਗੁਰਬਾਣੀ ਹੀ ਅਮੋਲਕ **"ਹੁਕਮਨਾਮਾ ਹੈ"**। ਇਸ ਨੂੰ ਗੁਰਸਿੱਖ ਨੇ, ਬਿਨਾਂ ਹੀਲ ਹੁੱਜਤ ਤੋਂ ਇੰਨ ਬਿੰਨ ਸਿਰ ਮੱਥੇ ਪ੍ਰਵਾਨ ਕਰਨਾ ਹੈ। ਗੁਰਬਾਣੀ ਨੇਕੀ ਤੇ ਚਲਣ ਦੀ ਹਦਾਇਤ ਕਰਦੀ ਹੈ। ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਦਵੈਸ਼ ਆਦਿ) ਤੋਂ ਬਚ ਕੇ ਜ਼ਿੰਦਗੀ ਜਿਉਣ ਦੀ ਤਾੜਨਾ ਕਰਦੀ ਹੈ। ਵਹਿਮਾਂ ਭਰਮਾਂ, ਕਰਮ ਕਾਂਡਾਂ, ਜਾਤਾਂ ਗੋਤਾਂ ਤੋਂ ਗੁਰਬਾਣੀ ਸਖਤੀ ਨਾਲ ਵਰਜਦੀ ਹੈ। ਜਿੰਦਗੀ ਭਰ ਸਾਰੇ ਕੰਮ ਵਾਹਿਗੁਰੂ ਨੂੰ ਹਾਜਰ ਨਾਜਰ ਜਾਣਕੇ, ਬਿਨਾਂ ਵਿਤਕਰੇ ਤੋਂ, ਸੇਵਾ ਭਾਵਨਾ ਨਾਲ ਕਰਨ ਦੀ ਪ੍ਰੇਰਨਾ ਬਖਸ਼ਦੀ ਹੈ। ਧੰਨਤਾ ਯੋਗ ਹਨ ਉਹ ਧਰਮੀ ਜਿਉੜੇ, ਜੋ ਆਪਣੇ ਸਤਿਗੁਰੂ ਜੀ ਦੇ ਪਾਵਨ ਹੁਕਮਨਾਮੇ, ਗੁਰਬਾਣੀ ਪੜ੍ਹ/ਸੁਣ, ਸਮਝਕੇ, ਉਸ ਅਨੁਸਾਰੀ ਨੇਕ, ਅਤੇ ਸੰਜਮੀ ਜੀਵਨ ਬਤੀਤ ਕਰਦੇ ਹਨ। ਨਮਸਕਾਰ ਹੈ ਅਜਿਹੇ ਗੁਰਮੁੱਖ ਜਨਾਂ ਨੂੰ ਜਿਨਾਂ ਗੁਰਬਾਣੀ ਨੂੰ ਹੀ ਅਪਣੇ ਜੀਵਨ ਦਾ ਚਾਨਣ ਮੁਨਾਰਾ, ਤੇ ਆਸਰਾ ਬਣਾਇਆ ਹੈ। ਪਰ ਜਦੋਂ ਆਲੇ ਦੁਆਲੇ ਸਿੱਖ ਸਮਾਜ ਦੀ ਜੀਵਨ ਸ਼ੈਲੀ ਗਹੁ ਨਾਲ ਵੇਖੀਏ ਤਾਂ ਸਤਿਗੁਰੂ ਜੀ ਦੇ ਅਸਲ ਹੁਕਮਨਾਮੇ (ਗੁਰਬਾਣੀ) ਤੋਂ ਉਲਟ ਵਰਤਾਰਾ ਵਰਤ ਰਿਹਾ ਪਰਤੱਖ ਨਜਰ ਆ ਜਾਂਦਾ ਹੈ।

ਸਤਿਗੁਰੂ ਸਾਹਿਬਾਨ, ਅਪਣੀ ਅਨਮੋਲ ਰਚਨਾ, ਗੁਰਬਾਣੀ ਨੂੰ ਸ਼ੁੱਧ ਰੂਪ ਵਿਚ ਲੋਕਾਈ ਨੂੰ ਉਪਕਾਰ ਹਿਤ ਬਖਸ਼ ਕੇ, ਸਰੀਰ ਕਰਕੇ ਭਾਵੇਂ ਚਲੇ ਗਏ, ਪਰ ਉਹਨਾਂ ਦੇ ਉੱਤਮ ਉਪਦੇਸ਼ (ਹੁਕਮ) ਸੁਰੱਖਿਅਤ ਰੂਪ ਵਿਚ ਮਨੁੱਖ ਮਾਤਰ ਲਈ,ਸਦੀਵ ਕਾਲ ਵਾਸਤੇ ਮੌਜੂਦ ਹਨ। ਗੁਰੂ ਕਾਲ ਵਿਚ ਕਿਸੇ ਪੰਥ ਦੋਖੀ ਇਨਸਾਨ ਵਿਰੁੱਧ ਸਤਿਗੁਰੂ ਜੀ ਵੱਲੋਂ ਕਦੀ "ਹੁਕਮਨਾਮਾ" ਜਾਰੀ ਨਹੀਂ ਹੋਇਆ। ਹਾਂ ਇਤਿਹਾਸ ਵਿਚ ਦਰਜ ਹੈ ਕਿ ਸਤਿਗੁਰੂ ਨਾਨਕ ਸਾਹਿਬ ਜੀ ਦੇ ਵੱਡੇ ਪੁੱਤਰ ਬਾਬਾ ਸ੍ਰੀ ਚੰਦ ਨੇ, ਸਤਿਗੁਰੂ ਅੰਗਦ ਸਾਹਿਬ ਅੱਗੇ ਝੁਕਣ ਤੋਂ, ਗੁਰੂ ਮੰਨਣ ਤੋਂ ਨਾਂਹ ਕਰਕੇ ਪਿਤਾ ਗੁਰੂ ਦੇ ਹੁਕਮ ਦੀ ਅਵੱਗਿਆ ਕੀਤੀ ਸੀ। ਬਾਬਾ ਸ੍ਰੀ ਚੰਦ ਨੇ ਗੁਰਮਰਿਆਦਾ ਤੋਂ ਉਲਟ ਵਿਆਹ ਨਹੀਂ ਕਰਵਾਇਆ। ਗੁਰੂ ਨਾਨਕ ਸਾਹਿਬ ਜੀ ਵੱਲੋਂ ਧਰਮ ਪ੍ਰਚਾਰ ਦੌਰਿਆਂ (ਉਦਾਸੀਆਂ) ਸਮੇਂ ਧਾਰਨ ਕੀਤਾ ਪਹਿਰਾਵਾ ਸ੍ਰੀ ਚੰਦ ਨੇ ਪਹਿਨ ਲਿਆ। ਆਪਣੀ ਗੁਰਮਤਿ ਤੋਂ ਵੱਖਰੀ ਉਦਾਸੀ ਸੰਪਰਦਾ ਭੀ ਟੋਰ ਲਈ। ਇਤਨਾ ਕੁਝ ਹੋਣ ਦੇ ਬਾਵਜੂਦ ਗੁਰੂ ਨਾਨਕ ਸਾਹਿਬ ਜੀ ਵੱਲੋਂ, ਜਾਂ ਉਹਨਾਂ ਤੋਂ ਬਾਦ ਵਿਚ ਗੁਰਗੱਦੀ ਤੇ ਬਿਰਾਜਮਾਨ ਸਤਿਗੁਰੂਆਂ ਵੱਲੋਂ, ਸ੍ਰੀ ਚੰਦ ਦੇ ਵਿਰੁੱਧ ਪੰਥ ਵਿਚੋਂ ਛੇਕਣ ਦਾ ਹੁਕਮਨਾਮਾ ਜਾਰੀ ਨਹੀਂ ਕੀਤਾ ਗਿਆ। ਕਾਫੀ ਦੇਰ ਬਾਅਦ ਸਤੇ ਬਲਵੰਡ ਜੀ ਨੇ, ਇਹ ਜਰੂਰ ਲਿਖਿਆ, ਕਿ ਗੁਰੂ

ਪੁੱਤਰਾਂ ਨੇ ਹੁਕਮ ਨਾ ਮੰਨਿਆ, ਦਿਲ ਦੇ ਖੋਟੇ, ਬਾਗੀ ਹੋ ਗਏ। ਪਾਪਾਂ ਦਾ ਭਾਰ ਸਿਰ ਤੇ ਰੱਖ ਲਿਆ। ਪੰਕਤੀਆਂ ਹਨ–

"ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ਹ ਮੁਰਟੀਐ।।
ਦਿਲਿ ਖੋਟੈ ਆਕੀ ਫਿਰਨਿ, ਬੰਨਿ ਭਾਰੁ ਉਚਾਇਨਿ ਛਟੀਐ।। (967)

ਦਾਤੂ ਜੀ ਅਤੇ ਦਾਸੂ ਜੀ ਨੇ ਗੁਰਗੱਦੀ ਬਾਬਾ ਅਮਰਦਾਸ ਨੂੰ ਮਿਲਣ ਤੇ, ਬਹੁਤ ਵਿਰੋਧ ਕੀਤਾ। ਗੰਦੇ ਬਚਨ ਬੋਲੇ ਅਤੇ ਸਰੀਰਕ ਨੁਕਸਾਨ ਪੁਚਾਣ ਲਈ ਹੱਥ ਚੁੱਕਿਆ। ਸਤਿਗੁਰੂ ਅਮਰਦਾਸ ਜੀ ਨੇ ਜ਼ੁਬਾਨ ਤੋਂ ਕੌੜਾ ਬਚਨ ਤੱਕ ਨਾ ਉਚਾਰਿਆ। ਸਗੋਂ ਕੁਝ ਸਮੇਂ ਲਈ ਅਪਣੇ ਜੱਦੀ ਪਿੰਡ ਬਾਸਰਕੇ ਇਕਾਂਤਵਾਸ ਵਿਚ ਜਾ ਬਿਰਾਜੇ। ਦਾਤੂ ਦਾਸੂ ਵਿਰੁੱਧ ਕੋਈ ਪੰਥ ਵਿਚੋਂ ਛੇਕਣ ਦਾ ਫਤਵਾ ਜਾਰੀ ਨਾ ਕੀਤਾ। ਸਤਿਗੁਰੂ ਰਾਮਦਾਸ ਜੀ ਦੇ ਵੱਡੇ ਬੇਟੇ, ਪ੍ਰਿਥੀ ਚੰਦ ਨੇ ਗੁਰੂ ਪਿਤਾ ਦੇ ਹੁਕਮਾਂ ਦੀ ਅਨੇਕਵਾਰ ਉਲੰਘਣਾ ਕੀਤੀ। ਗੁਰੂ ਗੱਦੀ ਗੁਰੂ ਅਰਜਨ ਸਾਹਿਬ ਜੀ ਨੂੰ ਮਿਲਣ ਤੇ, ਉਹ ਅੱਗ ਬਬੂਲਾ ਹੋ ਉੱਠਿਆ। ਪੰਚਮ ਗੁਰਦੇਵ ਜੀ ਨੂੰ ਹਕੂਮਤ ਦੀ ਮਾਰਫਤ ਖਤਮ ਕਰਵਾਉਣ ਦਾ ਸਿਰਤੋੜ ਯਤਨ ਕੀਤਾ। ਸੁਲਹੀ ਖਾਨ ਅਤੇ ਬੀਰਬਲ ਨੂੰ, ਫੌਜ ਸਮੇਤ ਆਉਣ ਦਾ ਸੱਦਾ ਦਿੱਤਾ ਤਾਂ ਕਿ ਗੁਰਗੱਦੀ ਹਥਿਆਈ ਜਾ ਸਕੇ। ਸੰਗਤਾਂ ਵੱਲੋਂ ਦਸਵੰਧ ਦੀ ਮਾਇਆ ਅਪਣੇ ਏਜੰਟਾਂ ਰਾਹੀਂ ਇਕੱਠੀ ਕਰਦਾ ਰਿਹਾ। ਗੁਰੂ ਅਰਜਨ ਸਾਹਿਬ ਦੇ ਇਕਲੌਤੇ ਬੇਟੇ ਹਰਿਗੋਬਿੰਦ ਜੀ ਨੂੰ ਮਾਰ ਦੇਣ ਲਈ, ਕਈ ਕਮੀਨੀਆਂ ਚਾਲਾਂ ਚਲੀਆਂ। ਧੰਨਤਾ ਦੇ ਯੋਗ ਸਤਿਗੁਰੂ ਜੀ ਨੇ ਪ੍ਰਿਥੀ ਦੇ ਵਿਰੁੱਧ ਕੋਈ ਹੁਕਮਨਾਮਾ ਸਾਦਰ ਨਾ ਕੀਤਾ। ਕੌੜਾ ਬਚਨ ਤੱਕ ਨਾ ਬੋਲਿਆ। ਗੁਰੂ ਅਰਜਨ ਸਾਹਿਬ ਅਗਰ ਚਾਹੁੰਦੇ ਤਾਂ ਕਿਸੇ ਸਿੱਖ ਨੂੰ ਆਖ ਕੇ, ਪ੍ਰਿਥੀ ਦਾ ਫਸਤਾ ਵੱਢ ਸਕਦੇ ਸਨ, ਪਰ ਅਜਿਹਾ ਨਹੀਂ ਕੀਤਾ ਗਿਆ। ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਤੇ, ਧੀਰਮਲ ਨੇ, ਸੀਹੇ ਸੇਵਕ ਰਾਹੀਂ ਗੋਲੀ ਚਲਵਾਈ, ਜੋ ਸਤਿਗੁਰੂ ਜੀ ਦੇ ਕੰਨ ਦੇ ਨਾਲ ਦੀ ਹੋ ਕੇ ਦਸਤਾਰ ਨੂੰ ਚੀਰਦੀ ਹੋਈ, ਅੱਗੇ ਨਿਕਲ ਗਈ। ਗੁਰੂ ਘਰ ਵਿਚੋਂ ਮਾਲ ਅਸਬਾਬ ਲੁੱਟ ਲਿਆ ਗਿਆ। ਭਾਈ ਮੱਖਣ ਸ਼ਾਹ ਨੇ ਧੀਰਮੱਲ ਤੇ ਸੀਹੇਂ ਨੂੰ ਪਕੜ ਜਕੜ ਕੇ, ਸਤਿਗੁਰੂ ਜੀ ਅੱਗੇ ਲਿਆ ਸੁੱਟਿਆ। ਕਾਰਵਾਈ ਕਰਨ ਦੀ ਆਗਿਆ ਮੰਗੀ। ਬਖਸ਼ਿੰਦ ਸਤਿਗੁਰੂ ਜੀ ਨੇ ਬਚਨ ਉਚਾਰੇ – "ਇਨਾਂ ਨੂੰ ਛਡ ਦਿਓ, ਮੁਆਫ ਕਰ ਦਿਓ, ਜਿਤਨੀ ਦੇਰ ਜਿਉਣਗੇ। ਪਛਤਾਵੇ ਦੇ ਹੰਝੂ ਕੇਰਦੇ ਰਹਿਣਗੇ।" ਮੁਆਫ ਕਰ ਦਿੱਤੇ ਗਏ। ਇਸ ਤਰਾਂ ਬਾਬਾ ਰਾਮ ਰਾਏ ਨੇ ਭੀ ਗਲਤੀ ਕੀਤੀ ਸੀ, ਪਰ ਸਤਿਗੁਰੂ ਹਰਿ ਰਾਏ ਸਾਹਿਬ ਜੀ ਨੇ ਕੋਈ ਹੁਕਮ ਨਾਮਾ ਜਾਰੀ ਨਾ ਕੀਤਾ। ਕੇਵਲ ਇੰਨਾ ਕਿਹਾ ਕਿ ਸਾਡੇ ਸਾਹਮਣੇ ਨਾ ਆਵੇ.... ਬਸ।

ਸਤਿਗੁਰੂ ਗੋਬਿੰਦ ਸਿੰਘ, ਸਤਿਕਾਰਯੋਗ ਪਿਤਾ ਗੁਰੂ ਦੇ ਕਾਤਿਲ, ਔਰੰਗਜ਼ੇਬ ਨੂੰ ਮਿਲਣ ਚੱਲ ਪਏ। ਉਹ ਜਾਣਦੇ ਸਨ ਕਿ ਮਾਤਾ ਜੀ, ਚਾਰੇ ਸਾਹਿਬਜ਼ਾਦੇ ਅਤੇ ਅਨੇਕ ਸਿੱਖਾਂ ਦਾ ਔਰੰਗਜ਼ੇਬ ਕਾਤਲ ਹੈ, ਫਿਰ ਮਿਲਣ ਦਾ ਵਿਚਾਰ ਕਰਨ ਦਾ ਰਾਹ ਬੰਦ ਨਹੀਂ ਕੀਤਾ। ਇਸ ਤੋਂ ਬਾਅਦ ਬੰਦਾ ਸਿੰਘ ਬਹਾਦਰ ਦਾ ਸਮਾਂ ਆਉਂਦਾ ਹੈ। ਇਹਨਾਂ ਖਤਾਂ ਦੀ ਪ੍ਰਮਾਣਿਕਤਾ ਤੇ ਸ਼ੰਕਾ ਬਰਕਰਾਰ ਹੈ। ਕਿਉਂਕਿ ਬੰਦਾ ਸਿੰਘ, ਖੁਦ ਦਸਮ ਪਾਤਸ਼ਾਹ ਹਜ਼ੂਰ ਤੋਂ ਆਦੇਸ਼ ਪ੍ਰਾਪਤ ਕਰਕੇ, ਕਾਰਜ ਵਿਧੀ ਉਲੀਕ ਕੇ ਹੀ ਪੰਜਾਬ ਆਇਆ ਸੀ। ਉਸ ਕੋਲ ਸਤਿਗੁਰੂ ਜੀ ਦੇ ਲਿਖਤੀ ਫੁਰਮਾਨ ( ਹੁਕਮਨਾਮੇ ) ਚਿੰਨ੍ਹ ਤੇ ਹਜ਼ੂਰੀ ਸਿੱਖ ਮੌਜੂਦ ਸਨ। ਗੁਰੂ ਪਦਵੀ ਭੀ ਮਾਤਾ ਜੀ ਕੋਲ ਨਹੀਂ ਸੀ। ਮਾਤਾ ਜੀ ਉਂਝ ਭੀ ਹਕੂਮਤ ਦੀ ਨਜ਼ਰਬੰਦੀ ਵਿਚ ਸਨ। ਉਹਨਾਂ ਨੂੰ ਬਾਹਰ ਵਾਪਰ ਰਹੇ ਘਟਨਾ ਕਰਮ ਦਾ ਕੋਈ ਇਲਮ ਨਹੀਂ ਸੀ। ਇਸੇ ਲਈ ਕਿਸੇ ਗਲਤ ਫਹਿਮੀ ਵਿਚ ਇਹ ਖ਼ਤ ਲਿਖ ਦਿੱਤੇ ਗਏ ਤਾਂ ਕੋਈ ਖਾਸ ਗੱਲ ਨਹੀਂ। ਇਹ ਭੀ ਸੰਭਵ ਹੈ ਕਿ ਹਾਕਮਾਂ ਵੱਲੋਂ ਮਾਤਾ ਜੀ ਦਾ ਨਾਮ ਵਰਤ ਕੇ ਬੰਦਾ ਸਿੰਘ ਵਿਰੁੱਧ ਨਕਲੀ ਖ਼ਤ ਲਿਖ ਦਿੱਤੇ ਗਏ ਹੋਣ। ਕਿਉਂਕਿ ਮਾਤਾ ਜੀ ਲਗਭਗ 1745 ਤੱਕ ਜੀਵਤ ਰਹੇ, ਪਰ ਪੰਜਾਬ ਵਿਚ ਦਾਖਲ ਨਾ ਹੋ ਸਕੇ, ਸਿੱਖਾਂ ਦੇ ਕਾਫਲਿਆਂ ਜਾਂ ਮੁਖੀਆਂ ਨੂੰ ਕਦੀ ਨਾ ਮਿਲ ਸਕੇ, ਕੀ ਜਾਣੀਏ?

ਮਿਸਲਾਂ ਵਕਤ ਪੰਥ ਵਿਰੋਧੀ ਅਤੇ ਗੁਰਮਤ ਵਿਰੋਧੀ ਕੰਮਾਂ ਕਰਕੇ ਬਾਬਾ ਵਡਭਾਗ ਸਿੰਘ- ਨਾਲੋਂ ਪੰਥ ਨੇ ਨਾਤਾ ਤੋੜ ਲਿਆ ਸੀ ਕੁਝ ਹੀ ਸਮੇਂ ਅੰਦਰ ਉਸ ਨੇ ਭੁੱਲ ਲਈ ਮੁਆਫੀ ਮੰਗ ਲਈ, ਪਰ ਉਸ ਦੇ ਅਖੌਤੀ ਚੇਲੇ ਅੱਜ ਤੱਕ ਵਾਪਸ ਨਹੀਂ ਪਰਤੇ। ਭਾਈ ਸੁੱਖਾ ਸਿੰਘ ਮਾੜੀ ਕੰਬੋਕੀ ਵਾਲੇ, ਉੱਪਰ ਇਹ ਦੋਸ਼ ਸੀ ਕਿ ਉਸ ਨੇ ਬੇਟੀ ਦੀ ਹੱਤਿਆ ਕੀਤੀ ਹੈ। ਜਦੋਂ ਕਿ ਉਹ ਸਿੱਧੇ ਰੂਪ ਵਿਚ ਕਸੂਰਵਾਰ ਨਹੀਂ ਸੀ। ਫਿਰ ਭੀ ਉਸ ਨੇ ਗੁਰੂ ਸਨਮੁੱਖ ਹੋ ਕੇ ਭੁੱਲ ਲਈ ਮੁਆਫੀ ਮੰਗ ਲਈ ਤੇ ਅਭੇਦ ਹੋ ਗਿਆ। ਭਾਈ ਜੱਸਾ ਸਿੰਘ ਰਾਮਗੜ੍ਹੀਆ, ਸਾਥੀਆਂ ਸਮੇਤ ਸਮਾਂ ਵਿਚਾਰ ਕੇ ਜਲੰਧਰ ਦੇ ਫੌਜਦਾਰ ਅਦੀਨਾ ਬੇਗ ਕੋਲ ਜਾ ਨੌਕਰ ਹੋਇਆ। ਸਮਾਂ ਆਉਣ ਤੇ, ਇਸਨੇ ਭੀ ਮੁਆਫੀ ਮੰਗੀ ਭੁੱਲ ਬਖਸ਼ਵਾਈ।

ਉੱਪਰ ਵਰਣਿਤ ਛੋਟੀਆਂ ਵੱਡੀਆਂ ਕੁਝ ਘਟਨਾਵਾਂ ਘਟੀਆਂ, ਲੇਕਿਨ ਕਿਸੇ ਸਿੱਖ ਨੂੰ ਗਲਤੀ ਕਰਨ ਤੇ ਪੰਥ ਵਿਚੋਂ ਛੇਕਣ ਵਾਲੇ ਹੁਕਮਨਾਮੇ ਜਾਰੀ ਕਰਨ ਤੋਂ ਸਦਾ ਹੀ ਸੰਕੋਚ ਕੀਤਾ ਗਿਆ। ਆਧੁਨਿਕ ਜ਼ਮਾਨੇ ਦਾ ਸਭ ਤੋਂ ਪਹਿਲਾਂ ਹੁਕਮਨਾਮਾ 18-03-1887 ਵਿਚ ਪ੍ਰੋ: ਗੁਰਮੁੱਖ ਸਿੰਘ ਨੂੰ ਸਿੱਖੀ ਵਿਚੋਂ ਖਾਰਜ ਕਰਨ ਬਾਰੇ ਜਾਰੀ ਹੋਇਆ। ਉਸ ਦਾ ਕਸੂਰ ਇਹ ਦੱਸਿਆ ਗਿਆ ਸੀ ਕਿ ਉਹ ਅਖੌਤੀ ਗੁਰੂ ਅੰਸ਼ ਬੇਦੀ

ਸੋਢੀ ਬਾਬਿਆਂ ਦਾ ਵਿਸ਼ੇਸ਼ ਸਤਿਕਾਰ ਨਹੀਂ ਕਰਦਾ। ਜਾਤ ਨੂੰ ਨਹੀਂ ਮੰਨਦਾ, ਹਿੰਦੂ ਦੇਵੀ ਦੇਵਤਿਆਂ ਅਤੇ ਅਵਤਾਰਾਂ ਬਾਰੇ ਭੈੜੇ ਬਚਨ ਬੋਲਦਾ ਹੈ। ਸਮੇਂ ਨੇ ਕਰਵਟ ਲਈ, 108 ਸਾਲ ਬਾਦ, ਸਤੰਬਰ 1995 ਨੂੰ ਵਿਸ਼ਵ ਸਿੱਖ ਸੰਮੇਲਣ ਵਕਤ, ਪ੍ਰੋ: ਗੁਰਮੁੱਖ ਸਿੰਘ ਨੂੰ ਪੰਥ ਵਿਚ ਵਾਪਸ ਲੈਣ ਦਾ ਹੁਕਮਨਾਮਾ ਜਾਰੀ ਕੀਤਾ ਗਿਆ। ਇਸ ਤੋਂ ਸਾਫ ਜ਼ਾਹਿਰ ਹੈ ਕਿ ਉਹ ਅਗਾਂਹ ਵਧੂ ਗੁਰਸਿੱਖ, ਅਖੌਤੀ ਪੰਥ ਮੁਖੀਆਂ ਦੀ ਜੰਗਾਲੀ ਸੋਚ ਨਾਲੋਂ, ਦੂਰਅੰਦੇਸ਼ੀ ਵਿਚ 108 ਸਾਲ ਅੱਗੇ ਸੀ।

15.11.1920 ਨੂੰ ਗੁਰਦਵਾਰਿਆਂ ਦੀ ਸੰਭਾਲ ਵਾਸਤੇ ਇੱਕ ਕੇਂਦਰੀ ਕਮੇਟੀ ਦਾ ਗਠਨ ਕਰਨ ਲਈ ਡਾ:ਗੁਰਬਖਸ਼ ਸਿੰਘ ਸੇਵਕ ਵੱਲੋਂ, ਅਕਾਲ ਤਖ਼ਤ ਦੀ ਮੋਹਰ ਵਰਤ ਕੇ, ਪੰਥ ਦੇ ਨਾਮ ਸੱਦਾ ਪੱਤਰ ਰੂਪੀ, ਹੁਕਮਨਾਮਾ ਜਾਰੀ ਕੀਤਾ ਗਿਆ।

1923 ਨੂੰ ਗੰਗਸਰ ਜੈਤੋਂ ਵਿਖੇ ਮੋਰਚੇ ਵਕਤ ਪੰਥ ਵਿਰੋਧੀ ਕਾਰਵਾਈਆਂ ਲਈ ਭਾਈ ਗੁਰਦਿਆਲ ਸਿੰਘ ਨੂੰ ਪੰਥ ਵਿਚੋਂ ਛੇਕਿਆ ਗਿਆ।

30.05.1924 ਨੂੰ ਕਰਤਾਰ ਸਿੰਘ ਬੇਦੀ ਨੂੰ ਤਨਖਾਹ ਲਾਈ ਗਈ। ਗੱਦੀ ਲਾ ਕੇ ਬੈਠਣ ਕਾਰਨ।

09.08.1928 ਨੂੰ ਭਾਈ ਤੇਜਾ ਸਿੰਘ ਤੇ ਉਸ ਦੀ ਪਤਨੀ ਬੀਬੀ ਨਿਰੰਜਣ ਕੌਰ ਭਸੌੜ ਵਾਲਿਆਂ ਨੂੰ ਗੁਰਬਾਣੀ ਦਾ ਅਪਮਾਨ ਕਰਨ ਦੇ ਦੋਸ਼ੀ ਠਹਿਰਾਇਆ ਗਿਆ। (ਅਸਲ ਵਿਚ ਪਟਿਆਲਾ ਰਾਜ ਵੱਲੋਂ ਇਹ ਕਾਰਵਾਈ ਨਿਜੀ ਕਾਰਨਾ ਕਰਕੇ ਕਰਵਾਈ ਗਈ)

12.06.1936 ਨੂੰ ਜਾਰੀ ਹੁਕਮਨਾਮੇ ਵਿਚ ਸਿੱਖ ਲਈ, ਅਪਣੇ ਨਾਮ ਨਾਲ, ਜਾਤ ਗੋਤ ਲਿਖਣ ਦੀ ਮਨਾਹੀ ਕੀਤੀ ਗਈ ਅਤੇ ਨੀਵੀਆਂ ਜਾਤਾਂ ਨਾਲ ਇੱਕਸਮਾਨ ਬਰਾਬਰ ਵਰਤਣ ਦਾ ਆਦੇਸ਼ ਦਿੱਤਾ ਗਿਆ।

10.06.1978 ਨੂੰ, ਨਿਰੰਕਾਰੀ ਸੰਪਰਦਾਇ ਨਾਲੋਂ ਨਾਤਾ ਤੋੜ ਲੈਣ ਬਾਰੇ ਹੁਕਮਨਾਮਾ ਜਾਰੀ ਕੀਤਾ ਗਿਆ।

1986 ਵਿਚ ਭਾਈ ਬੂਟਾ ਸਿੰਘ ਕੇਂਦਰੀ ਮੰਤਰੀ, ਨਿਹੰਗ ਮੁਖੀ ਸੰਤਾ ਸਿੰਘ ਤੇ ਦਿੱਲੀ ਦਾ ਇੱਕ ਲੀਡਰ, ਰਛਪਾਲ ਸਿੰਘ ਨੂੰ ਪੰਥ ਵਿਰੋਧੀ ਕਾਰਨਾਂ ਕਰਕੇ ਕਸੂਰਵਾਰ ਗਰਦਾਨਿਆ ਗਿਆ।

ਦਰਬਾਰ ਸਾਹਿਬ ਤੇ " ਕਾਲੀ ਗਰਜ ਨਾਮੀ " ਹਮਲਾ ਮੁੜ ਤੋਂ ਕਰਵਾਉਣ ਬਾਰੇ, ਸੁਰਜੀਤ ਸਿੰਘ ਬਰਨਾਲਾ, ਤੱਤਕਾਲੀ ਮੁੱਖ ਮੰਤਰੀ ਨੂੰ ਤਨਖਾਹ ਲਾਈ ਗਈ 1986 ਵਿਚ।

1993 ਵਿਚ ਪੰਥ ਵਿਰੋਧੀ ਤੇ ਗੁਰਬਾਣੀ ਵਿਰੋਧੀ ਲਿਖਤਾਂ ਕਾਰਨ ਡਾ: ਪਿਆਰ ਸਿੰਘ, ਡਾ:ਪਸ਼ੌਰਾ ਸਿੰਘ ਤੇ ਅਮਰਜੀਤ ਸਿੰਘ ਗ੍ਰੇਵਾਲ ਨੂੰ ਤਨਖ਼ਾਹ ਲਾਈ ਗਈ। (ਇਸ ਦੇ ਕਾਰਨ ਭੀ ਰਾਜਸੀ ਸਨ)

ਅਖੀਰ ਵਿਚ ਉਸ ਸਭ ਤੋਂ ਪੰਥ ਘਾਤਕ ਵੰਡੀਆਂ ਪਾਉਣ ਵਾਲੇ, ਕੁਚੇਸ਼ਟਾ ਅਧੀਨ ਜਾਰੀ ਕੀਤੇ ਗਏ **"ਹੁਕਮਨਾਮੇ"** ਦਾ ਜ਼ਿਕਰ ਕਰਨਾ ਅਤਿ ਜ਼ਰੂਰੀ ਹੈ। ਗਲਤ ਤੱਥ ਪੇਸ਼ ਕਰਕੇ ਆਪਣੀਆਂ ਨਿੱਜੀ ਗਰਜ਼ਾਂ ਤੇ ਲਾਲਸਾਵਾਂ ਅਧੀਨ ਜਾਰੀ ਕਰਵਾਏ, ਇਸ ਹੁਕਮਨਾਮੇ ਕਾਰਨ ਵਿਦੇਸ਼ੀ ਸਿੱਖਾਂ ਵਿਚ ਸਦਾ ਵਾਸਤੇ ਪਾੜਾ ਪੈ ਗਿਆ। ਘਰ, ਰਿਸ਼ਤੇਦਾਰੀਆਂ, ਮੂੰਹ ਮੁਲਾਹਜੇ ਟੁੱਟ ਗਏ, ਦੁਸ਼ਮਣੀ ਦੇ ਕੰਡੇ ਥਾਂ ਥਾਂ ਉੱਗ ਪਏ। ਇਹ ਸੀ ਭਾਈ ਰਣਜੀਤ ਸਿੰਘ ਵੱਲੋਂ ਮਈ 1998 ਵਿਚ ਜਾਰੀ ਕੀਤਾ ਗਿਆ। (ਤੱਪੜ ਜਾਂ ਕੁਰਸੀ) ਲੰਗਰ ਵਿਵਾਦ ਵਾਲਾ "ਹੁਕਮਨਾਮਾ"। ਮਸਲਾ ਇਤਨਾ ਮਾਮੂਲੀ ਸੀ ਕਿ ਇਸ ਨੂੰ ਲੋਕਲ ਤੌਰ ਤੇ ਨਜਿੱਠਿਆ ਜਾਣਾ ਚਾਹੀਦਾ ਸੀ। ਪਰ ਬੜੇ ਦੁੱਖ ਦੀ ਬਾਤ ਹੈ ਕਿ ਆਪਣੀਆਂ ਨਿੱਜੀ ਲਾਲਸਾਵਾਂ ਦੀ ਪੂਰਤੀ ਵਾਸਤੇ ਇਸ ਨੂੰ ਪੈਦਾ ਕੀਤਾ ਗਿਆ, ਵਧਾਇਆ ਗਿਆ ਤੇ ਫਿਰ ਜੋਰਦਾਰ ਢੰਗ ਨਾਲ ਪ੍ਰੈੱਸ ਵਿਚ ਉਛਾਲਿਆ ਗਿਆ। ਸਥਾਨਕ ਪੱਧਰ ਤੇ ਨਿਬੇੜਾ ਕਰਨ ਦੀ ਥਾਵੇਂ ਫਿਰ ਇਸ ਨੂੰ ਬਿਨ੍ਹਾਂ ਲੋੜ ਤੋਂ, ਅਕਾਲ ਤਖ਼ਤ ਸਾਹਿਬ ਤੇ ਘਸੀਟ ਕੇ ਲਿਆਂਦਾ ਗਿਆ। ਤੱਪੜਾਂ ਤੇ ਬੈਠ ਕੇ ਲੰਗਰ ਛਕਣ ਦਾ ਵਿਰੋਧ ਕਰਨ ਵਾਲੇ, ਕੁਰਸੀਆਂ ਦੇ ਹੱਕ ਵਿਚ ਬੋਲਣ ਵਾਲੇ, ਛੇ ਸੇਵਾਦਾਰਾਂ ਨੂੰ " ਹੁਕਮਨਾਮਾ" ਜਾਰੀ ਕਰਕੇ, ਖਾਲਸਾ ਪੰਥ ਵਿਚੋਂ ਖਾਰਜ ਕਰ ਦਿੱਤਾ ਗਿਆ। ਇਸ ਕੁਰਸੀ ਬਨਾਮ ਤੱਪੜ ਵਿਵਾਦ ਵਾਲੇ ਹੁਕਮਨਾਮੇ ਤੇ, ਪੰਜ ਜੱਥੇਦਾਰਾਂ ਦੇ ਦਸਖ਼ਤ ਸਨ, ਉਹ ਸਨ – ਭਾਈ ਰਣਜੀਤ ਸਿੰਘ ਸ੍ਰੀ ਅਕਾਲ ਤਖ਼ਤ, ਭਾਈ ਮਨਜੀਤ ਸਿੰਘ ਅਨੰਦਪੁਰ ਸਾਹਿਬ, ਭਾਈ ਕੇਵਲ ਸਿੰਘ ਤਲਵੰਡੀ ਸਾਬੋ, ਭਾਈ ਭਗਵਾਨ ਸਿੰਘ ਗ੍ਰੰਥੀ ਅਕਾਲ ਤਖ਼ਤ ਸਾਹਿਬ, ਭਾਈ ਚਰਨ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ। ਇਹਨਾਂ ਵਿਚੋਂ ਭਾਈ ਮਨਜੀਤ ਸਿੰਘ ਬਦੇਸ਼ਾਂ ਵਿਚ ਕੁਰਸੀ ਤੇ ਬੈਠ ਕੇ, ਲੰਗਰ ਵਰਤਾਉਣ ਵਾਲੇ ਗੁਰੂ ਘਰਾਂ ਵਿਚ ਕੁਰਸੀਆਂ ਤੇ ਬੈਠ ਕੇ ਲੰਗਰ ਕਈ ਵਾਰ ਛਕ ਚੁੱਕੇ ਹਨ। ਪ੍ਰੋ: ਦਰਸ਼ਨ ਸਿੰਘ, ਗੁਰਚਰਨ ਸਿੰਘ ਟੌਹੜਾ ਤੇ ਹੋਰ ਅਨੇਕ ਲੀਡਰ ਕੁਰਸੀਆਂ ਤੇ ਲੰਗਰ ਛਕਦੇ ਰਹੇ ਹਨ। ਪਰ ਇਸ ਵਾਰੀ ਕੁਰਸੀਆਂ ਦੇ ਵਿਰੁੱਧ ਅਕਾਲ ਤਖ਼ਤ ਦੇ ਲੈਟਰ ਪੈਡ ਤੇ ਮੋਹਰ ਦੀ ਵਰਤੋਂ ਕਰਕੇ, "ਹੁਕਮਨਾਮਾ" ਜਾਰੀ ਕੀਤਾ। ਇਹ ਭੀ ਹੁਕਮ ਦਿੱਤਾ ਗਿਆ ਕਿ ਕੁਰਸੀਆਂ ਦੇ ਹੱਕ ਵਿਚ ਭੁਗਤਣ ਵਾਲੇ ਪ੍ਰਬੰਧਕਾਂ ਤੋਂ, ਗੁਰਦਵਾਰੇ ਆਜ਼ਾਦ ਕਰਾਏ ਜਾਣ। ਇਹਨਾਂ ਗੁਰੂ ਘਰਾਂ ਵਿਚ ਪਾਠੀ, ਕਥਾਵਾਚਕ, ਕੀਰਤਨੀਏ ਢਾਡੀ ਭੀ ਨਾ

ਜਾਣ। ਜਿਹੜੇ ਜਾਣਗੇ, ਉਹਨਾਂ ਵਿਰੁੱਧ ਭੀ ਸਖਤ ਕਾਰਵਾਈ ਕੀਤੀ ਜਾਵੇਗੀ। ਬੜੇ ਦੁੱਖ ਨਾਲ ਲਿਖਣਾ ਪੈ ਰਿਹਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦਾ ਜੱਥੇਦਾਰਾਂ ਨੂੰ ਸਤਿਕਾਰ ਹੀ ਭੁੱਲ ਗਿਆ। ਜੇ ਕੋਈ ਸੇਵਾਦਾਰ ਉਸ ਗੁਰੂ ਘਰ ਵਿਚ ਨਾ ਰਿਹਾ, ਤਾਂ ਸਤਿਗੁਰੂ ਦੇ ਪਾਵਨ ਸਰੂਪਾਂ ਦੀ ਸੇਵਾ ਕਿਵੇਂ ਹੋਵੇਗੀ? ਆਪਣੇ ਗੁਰੂ ਦੀ ਸੇਵਾ ਤੇ ਬਾਣੀ ਪੜ੍ਹਨੀ ਸੁਣਨੀ, ਕੀਰਤਨ ਕਥਾ ਕਰਨੋਂ ਰੋਕਣ ਵਾਲਾ ਕੋਈ ਗੁਰਮੁੱਖ ਨਹੀਂ ਹੋ ਸਕਦਾ। ਉਹ ਜਥੇਦਾਰੀ ਦੇ ਭੀ ਕਦਾਚਿਤ ਯੋਗ ਨਹੀਂ ਹੈ। ਸਗੋਂ ਗੁਰੂ ਦੀ ਹਜ਼ੂਰੀ ਵਿਚ ਜਾਣੋ ਰੋਕਣ ਵਾਲਾ, ਸਿੱਖ ਅਖਵਾਉਣ ਦਾ ਭੀ ਹੱਕਦਾਰ ਨਹੀਂ ਹੈ। ਕੁਝ ਇੱਕ ਚਿੱਠੀਆਂ ਭਾਈ ਰਣਜੀਤ ਸਿੰਘ ਨੇ ਬਦੇਸ਼ਾਂ ਦੇ ਸਿੱਖਾਂ ਵੱਲ ਲਿਖੀਆਂ, ਜਿਹਨਾਂ ਨੂੰ ਹੁਕਮਨਾਮਾ ਕਿਹਾ। ਪਰ ਉਸ ਭਲੇ ਮਾਣਸ ਨੂੰ ਇਹ ਭੀ ਨਹੀਂ ਪਤਾ ਕਿ ਘੱਟੋ ਘੱਟ ਅਪਣੇ ਨਿੱਜੀ ਲੈਟਰ ਪੈਡ ਤੇ ਲਿਖੀ ਚਿੱਠੀ ਨੂੰ, ਹੁਕਮਨਾਮਾਂ ਤਾਂ ਨਾ ਆਖੇ। ਫਿਰ ਹੋਰ ਸਿਤਮ ਇਹ ਪਈ ਉਹਨਾਂ ਚਿੱਠੀਆਂ ਤੇ ਭਾਈ ਰਣਜੀਤ ਸਿੰਘ ਦੇ, ਹੱਥ ਨਾਲ ਕੀਤੇ ਦਸਖਤ ਨਹੀਂ ਹਨ ਸਗੋਂ ਦਸਖਤਾਂ ਦੀ ਨਕਲ ਵਾਲੀ ਰਬੜ ਦੀ ਮੋਹਰ ਬਣਵਾਈ ਹੋਈ ਹੈ। ਉਸ ਮੋਹਰ ਨੂੰ "ਹੁਕਮਨਾਮਿਆਂ" ਤੇ ਦਸਖਤਾਂ ਦੀ ਥਾਂ ਠੱਪ ਦਿੱਤਾ ਗਿਆ ਹੈ।

ਇਸ ਤੋਂ ਬਾਅਦ ਤਾਂ ਹੁਕਮਨਾਮਿਆਂ ਦਾ ਹੜ ਹੀ ਵਗ ਤੁਰਿਆ ਸੀ। ਭਾਈ ਰਣਜੀਤ ਸਿੰਘ ਵੱਲੋਂ, ਭਾਈ ਮਨਜੀਤ ਸਿੰਘ, ਭਾਈ ਕੇਵਲ ਸਿੰਘ ਤੇ ਬਰਜਿੰਦਰ ਸਿੰਘ ਹਮਦਰਦ ਵਿਰੁੱਧ। ਇਸ ਤੋਂ ਪਹਿਲਾਂ ਕਿ ਕੋਈ ਹੋਰ "ਹੁਕਮਨਾਮਾ" ਜਾਰੀ ਕੀਤਾ ਜਾਂਦਾ, ਭਾਈ ਰਣਜੀਤ ਸਿੰਘ ਨੂੰ ਅਹੁਦੇ ਤੋਂ ਉਤਾਰਨ ਦਾ " ਹੁਕਮਨਾਮਾ" ਜਾਰੀ ਹੋ ਗਿਆ ਹੈ। ਇਸ ਤੋਂ ਬਾਅਦ ਬਣਾਏ ਗਏ ਜਥੇਦਾਰ, ਭਾਈ ਪੂਰਨ ਸਿੰਘ। ਜਿਹਨਾਂ ਆਉਂਦਿਆਂ ਹੀ ਬੀਬੀ ਜਗੀਰ ਕੌਰ, ਪ੍ਰਧਾਨ ਐਸ.ਜੀ.ਪੀ.ਸੀ. ਨੂੰ ਪੰਥ ਵਿਚੋਂ ਖਾਰਜ ਕਰ ਦਿੱਤਾ। ਬੜਾ ਘੜਮੱਸ ਮਚਾਇਆ ਇਸ ਸਖਸ਼ ਨੇ, ਨਾਂ ਪੰਜ ਸਿੰਘ ਇਕੱਠੇ ਕਰਨ ਦੀ ਜਰੂਰਤ, ਨਾ ਅਕਾਲ ਤਖ਼ਤ ਸਾਹਿਬ ਮੀਟਿੰਗ ਕਰਨ ਦੀ ਲੋੜ। ਨਾ ਸਬੰਧਤ ਵਿਅਕਤੀ ਕੋਲੋਂ ਪੁਛ ਪੜਤਾਲ ਕਰਨ ਦੀ ਜਰੂਰਤ। ਬੱਸ ਜਿਸ ਨੂੰ ਦਿਲ ਕਰੇ, ਪੰਥ ਵਿਚੋਂ ਬਾਹਰ ਵਗਾਹ ਮਾਰੋ। ਇਸ ਦੀਆਂ ਆਪ ਹੁਦਰੀਆਂ ਜਦੋਂ ਸਿਰੋਂ ਲੰਘ ਗਈਆਂ ਤਾਂ ਇਸ ਨੂੰ ਭੀ ਗੱਦੀਓਂ ਉਤਾਰ ਦਿੱਤਾ ਗਿਆ, ਤੇ ਜਥੇਦਾਰੀ ਝੋਲੀ ਪਾ ਦਿੱਤੀ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਦੇ। ਪੂਰਨ ਸਿੰਘ ਵਾਲੇ ਸਾਰੇ ਹੁਕਮਨਾਮੇ ਰੱਦ ਕਰ ਦਿਤੇ ਗਏ, ਪਰ ਰਣਜੀਤ ਸਿੰਘ ਵਾਲਾ ਤੱਪੜ/ਕੁਰਸੀ ਵਿਵਾਦ ਵਾਲਾ ਹੁਕਮ, ਵਾਪਸ ਨਹੀਂ ਲਿਆ। ਪੂਰਨ ਸਿੰਘ ਦੀਆਂ ਜੜਾਂ ਕਿਤਨੀਆਂ ਕੁ ਡੂੰਘੀਆਂ ਹਨ, ਇਸ ਦਾ ਅੰਦਾਜਾ ਇਸੇ ਗੱਲੋਂ ਲਾਇਆ ਜਾ ਸਕਦਾ ਹੈ, ਕਿ ਅਨੇਕ ਮਨਆਈਆਂ, ਪੰਥ ਘਾਤਕ ਕਾਰਵਾਈਆਂ ਕਰਨ

ਦੇ ਬਾਵਜੂਦ ਭੀ ਉਹ ਇੱਕ ਸਤਿਕਾਰਤ ਅਹੁਦੇ ਤੇ ਫਨੀਅਰ ਵਾਂਗ ਕੁੰਡਲੀ ਮਾਰੀ ਬੈਠਾ ਹੈ। ਹੈ ਕਿਸੇ ਵਿਚ ਇਤਨੀ ਤਾਕਤ ਕਿ ਉਸਦਾ ਵਾਲ ਭੀ ਵਿੰਗਾ ਕਰ ਸਕੇ? ਨਵੰਬਰ 2004 ਵਿਚ ਜਦੋਂ ਬੀਬੀ ਜਗੀਰ ਕੌਰ ਮੁੜ SGPC ਦੀ ਪਰਧਾਨ ਬਣੀ ਤਦੋਂ ਗਿ: ਪੂਰਨ ਸਿੰਘ ਨੂੰ ਕੰਨੋ ਪਕੜ ਬਾਹਰ ਕੱਢਿਆ ਗਿਆ।

ਪਿੱਛੇ ਵਰਣਿਤ ਹੁਕਮਨਾਮਿਆਂ ਦੀ ਤਫਸੀਲ ਵਰਣਨ ਕਰਨ ਦਾ ਇੱਕੋ ਮਕਸਦ ਹੈ, ਕਿ ਪਾਠਕਾਂ ਨੂੰ ਚੰਗੀ ਤਰ੍ਹਾਂ ਪਤਾ ਲੱਗ ਜਾਵੇ ਕਿ ਸਤਿਗੁਰੂ ਸਹਿਬਾਨ ਦੇ ਜੀਵਨ ਕਾਲ ਵਿਚ, ਕਿਸੇ ਸਿੱਖ ਨੂੰ ਗਲਤੀ ਕਰਨ ਦੇ ਬਾਵਜੂਦ ਭੀ ਪੰਥ ਵਿਚੋਂ ਖਾਰਜ ਕਰਨ ਵਾਲਾ ਹੁਕਮਨਾਮਾ ਜਾਰੀ ਨਹੀਂ ਹੋਇਆ। ਅਸਲ ਹੁਕਮਨਾਮਾ ਸ਼ਰਧਾਵਾਨ ਸਿੱਖ ਵਾਸਤੇ, ਪਵਿੱਤਰ ਗੁਰਬਾਣੀ ਹੈ। ਬਾਣੀ ਅਨੁਸਾਰੀ ਜੀਵਨ ਜਿਉਣਾ ਹੀ ਅਸਲ ਸਿੱਖੀ ਹੈ। ਡਾ: ਗੰਡਾ ਸਿੰਘ ਜੀ ਨੇ ਇੱਕ ਪੁਸਤਕ ਸੰਪਾਦਤ ਕਰਕੇ ਛਪਵਾਈ ਸੀ "ਹੁਕਮਨਾਮੇ"। ਅੱਜਕੱਲ ਇਹ ਕਿਤਾਬ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਮਿਲਦੀ ਹੈ। ਉਸ ਵਿਚ ਗੰਡਾ ਸਿੰਘ ਜੀ ਨੇ ਖੁੱਲ ਕੇ ਜਿਕਰ ਕੀਤਾ ਹੈ ਕਿ ਇਹ ਸਤਿਗੁਰੂ ਜੀ ਦੇ ਹਜੂਰੀ ਸਿੱਖਾਂ ਵੱਲੋਂ ਸਤਿਗੁਰੂ ਜੀ ਦੀ ਇੱਛਾ ਮੁਤਾਬਕ, ਲਿਖੀਆਂ ਗਈਆਂ ਚਿਠੀਆਂ ਹਨ। ਕਿਤੇ ਕਿਤੇ ਸਤਿਗੁਰੂ ਜੀ ਦੇ ਹੱਥ ਲਿਖਤ " ਨਿਸਾਣ" ਭੀ ਮਿਲਦੇ ਹਨ। ਕਿਉਂਕਿ ਇਹਨਾਂ ਖ਼ਤਾਂ ਵਿਚ ਰੋਜ਼ਾਨਾ ਵਰਤੋਂ ਦੀਆਂ ਚੀਜਾਂ ਦਾ ਜਿਕਰ ਹੈ, ਜਿਵੇਂ ਰੁਪੈ, ਸੋਨਾ, ਚਾਂਦੀ, ਹਥਿਆਰ, ਘੋੜੇ ਆਦਿ। ਕਈਆਂ ਵਿਚ ਸੰਗਤ ਨੂੰ ਮਿਲਵਰਤਣ ਨਾਲ ਰਲ ਕੇ ਰਹਿਣ ਦੀ ਤਾਕੀਦ ਹੈ। ਗਲਤੀ ਕਰਨ ਵਾਲਿਆਂ ਨੂੰ ਮੁੜ ਪੰਥ ਵਿਚ ਸ਼ਾਮਲ ਕਰ ਲੈਣ ਦੀ ਆਗਿਆ ਹੈ। ਮਸੰਦਾਂ ਨਾਲੋਂ ਨਾਤਾ ਤੋੜ ਲੈਣ ਦੀ ਆਗਿਆ ਹੈ। ਪਰ ਇਹਨਾਂ ਖ਼ਤਾਂ ਵਿਚ ਭੀ ਕਿਸੇ ਸਿੱਖ ਨੂੰ ਕਤਲ ਕਰ ਦੇਣ ਜਾਂ ਪੰਥ ਵਿਚੋਂ ਖਾਰਜ ਕਰਨ ਬਾਰੇ ਰਾਈ ਮਾਤਰ ਜਿਕਰ ਨਹੀਂ ਮਿਲਦਾ। ਸੋ ਉਹ ਚਿੱਠੀਆਂ ਹਨ, ਸਿੱਖ ਸੰਗਤਾਂ, ਸਤਿਕਾਰ ਨਾਲ ਉਹਨਾਂ ਨੂੰ "ਹੁਕਮਨਾਮੇ" ਆਖਣ ਲੱਗ ਪਈਆਂ। ਕਾਫੀ ਸਾਰੇ ਖ਼ਤ ਉਹਨਾਂ ਵਿਚ ਸ਼ੱਕ ਦੇ ਘੇਰੇ ਵਿਚ ਭੀ ਹਨ।

ਅੱਜ ਦੇ ਸੰਦਰਬ ਵਿਚ ਹਾਲਾਤ ਨੂੰ ਅੱਖਾਂ ਅੱਗੇ ਲਿਆਓ। ਕਿਵੇਂ ਨਿਗੂਣੀਆਂ ਬੇਮਾਹਨੀਆਂ, ਪਾਣੀਉਂ ਪਤਲੀਆਂ ਗੱਲਾਂ ਬਾਰੇ ਹੁਕਮਨਾਮੇ ਜਾਰੀ ਹੋਏ ਮਿਲਦੇ ਹਨ। ਜੇ ਕਦੀ ਜਥੇਦਾਰਾਂ ਤੇ ਰਾਜਨੀਤੀ ਭਾਰੂ ਨਾਂ ਹੁੰਦੀ , ਇਸ ਵੱਡੇ ਸਤਿਕਾਰਤ ਅਹੁਦੇ ਤੇ ਯੋਗਤਾ ਭਰਪੂਰ ਜੀਵਨ ਵਾਲੇ ਵਿਦਵਾਨ ਗੁਰਸਿੱਖ, ਨਿਯੁਕਤ ਕੀਤੇ ਹੁੰਦੇ ਤਾਂ ਨਿਗੂਣੀਆਂ ਗੱਲਾਂ ਬਾਰੇ "ਹੁਕਮਨਾਮੇ" ਜਾਰੀ ਨਾਂ ਹੁੰਦੇ। ਮਾਨੋ ਮੱਛਰ ਮਾਰਨ ਵਾਸਤੇ, ਭਾਰੀ ਤੋਪ ਦੀ ਵਰਤੋਂ ਕੀਤੀ ਗਈ। ਮੱਛਰ ਮਰਿਆ ਨਹੀਂ ਪਰ ਤੋਪ ਦਾ ਸਾਰਾ ਬਾਰੂਦ ਗਵਾ ਲਿਆ।

ਅਗਲੇ ਪੰਨਿਆਂ ਤੇ ਉਹਨਾਂ ਮਸਲਿਆਂ ਨੂੰ ਸਿੱਖ, ਸੰਗਤਾਂ ਦੇ ਸਨਮੁਖ ਲਿਆਂਦਾ ਜਾ ਰਿਹਾ ਹੈ, ਜਿਨਾਂ ਬਾਰੇ ਜਥੇਦਾਰਾਂ ਨੂੰ ਸਮੇਂ ਸਿਰ ਉਚਿਤ ਕਾਰਵਾਈ ਕਰਕੇ, ਸਬੰਧਤ ਜਥੇਬੰਦੀ ਜਾਂ ਵਿਅਕਤੀ ਨੂੰ ਗੁਰਮਤ ਵਿਰੋਧੀ ਕਾਰਵਾਈਆਂ ਕਰਨ ਤੋਂ ਰੋਕਣ ਲਈ ਤਾੜਨਾ ਕਰਨੀ ਬਣਦੀ ਸੀ। ਪਰ ਰਾਜਸੀ ਕਾਰਨਾਂ ਕਰਕੇ ਜਾਂ ਅਪਣੀ ਨਾ ਅਹਿਲੀਅਤ ਕਰਕੇ, ਬਣਦਾ ਸਰਦਾ ਆਦੇਸ਼ ਨਾ ਦਿੱਤਾ ਗਿਆ। ਜਿਸ ਕਾਰਨ ਜਥੇਦਾਰਾਂ ਦੀ ਆਪਣੀ ਇੱਜ਼ਤ ਤਾਂ ਦਾਅ ਤੇ ਲੱਗੀ ਹੀ ਸੀ, ਇਹਨਾਂ ਅਕਾਲ ਤਖਤ ਸਾਹਿਬ ਦੀ ਅਜਮਤ ਨੂੰ ਭੀ ਜਰਬ ਲਾ ਦਿੱਤੀ।

ਨਨਕਾਣਾ ਸਾਹਿਬ ਵਿਚ ਖੂਨੀ ਕਾਂਡ ਵਾਪਰੇ ਨੂੰ ਲਗਪਗ ਅੱਸੀ ਸਾਲ ਬੀਤ ਚੁੱਕੇ ਹਨ। ਪਰ ਸਿੱਖ ਮਾਨਸਿਕਤਾ ਵਿਚ ਨਰਾਇਣ ਦਾਸ ਪਾਪੀ, ਧਰਮੀ ਸਿੱਖਾਂ ਦੇ ਖੂਨ ਵਿਚ ਅਜੇ ਤੱਕ ਤਾਰੀਆਂ ਲਾਉਂਦਾ, ਸਿੱਖਾਂ ਦੀਆਂ ਬੋਟੀਆਂ ਨੋਚਦਾ, ਅੱਗਾਂ ਵਿਚ ਸਾੜਦਾ ਪਰਤੀਤ ਹੁੰਦਾ ਹੈ। ਜਤਨ ਕਰਨ ਤੇ ਭੀ ਇਹ ਸਾਕਾ ਭੁਲਾਇਆ ਨਹੀਂ ਜਾ ਸਕਦਾ। ਇਹ ਕਾਰਾ ਗੁਰੂ ਘਰ ਦੀ ਹੋ ਰਹੀ ਬੇਹੁਰਮਤੀ ਨੂੰ ਰੋਕਣ ਲਈ ਸੀ। ਪਰ ਕੀ ਉਸਤੋਂ ਮਗਰੋਂ ਭੀ ਨਰਾਇਣ ਦਾਸ ਦੀ ਮਲੀਨ ਰੂਹ ਧਾਰਨ ਕਰਕੇ ਸਾਧ ਲਾਣਾ ਉਸੇ ਰਾਹ ਤੇ ਨਹੀਂ ਟੁਰਿਆ ਹੋਇਆ? ਕੀ ਸਿੱਖੀ ਅਸੂਲਾਂ ਦਾ ਸਾਧ ਸ਼ਰੇਆਮ ਘਾਣ ਨਹੀਂ ਕਰ ਰਹੇ? ਬਹੁਤ ਲੰਬੇ ਅਰਬੇ ਤੋਂ ਅਣਗਿਣਤ ਸਾਧ ਬਾਬੇ, ਡੇਰੇਦਾਰ ਸਿੱਖੀ ਸਰੂਪ ਵਿਚ ਰਹਿ ਕੇ ਹੀ ਗੁਰਮਤ ਦੇ ਜੜੀਂ ਕੁਹਾੜਾ ਨਹੀਂ ਚਲਾ ਰਹੇ ? ਆਪੋ ਅਪਣੇ ਹਰ ਡੇਰੇ, ਠਾਠ, ਜਥੇ ਜਾਂ ਟਕਸਾਲ ਦੀ ਵੱਖਰੀ ਮਰਿਆਦਾ ਹੈ। ਨਿਰੋਲ ਗੁਰਬਾਣੀ ਦਾ ਕੀਰਤਨ ਕਰਨ ਦੀ ਥਾਵੇਂ, ਅਪਣੀਆਂ ਕੱਚੀਆਂ ਪਿੱਲੀਆਂ ਕਵਿਤਾਵਾਂ (ਅਖੌਤੀ ਧਾਰਨਾਵਾਂ) ਟੋਟਕੇ ਜੋੜ ਕੇ, ਸੰਗਤਾਂ ਅੱਗੇ ਰੱਖਣ ਤੋਂ ਸ਼ਰਮ ਨਹੀਂ ਕਰਦੇ। ਅਣ ਵਿਗਿਆਨਕ, ਪਰਾਭੌਤਿਕ, ਪੁਰਾਣਿਕ ਕਹਾਣੀਆਂ, ਗੁਰਮਤ ਦਾ ਲੇਬਲ ਲਾ ਕੇ, ਸੰਗਤਾਂ ਨੂੰ ਇਜੈਕਟ (ਠੂਸ ਦੇਣਾ) ਕੀਤਾ ਜਾ ਰਿਹਾ ਹੈ। ਗੁਰਮਤ ਨੂੰ ਕਰਾਮਾਤੀ ਰੰਗਣ ਵਿਚ ਪੇਸ਼ ਕੀਤਾ ਜਾ ਰਿਹਾ ਹੈ, ਜੋ ਗੁਰਬਾਣੀ ਦੀ ਮੂਲ ਭਾਵਨਾ ਤੋਂ ਕੋਹਾਂ ਦੂਰ ਹੈ। ਇਹਨਾਂ ਬਾਬਿਆਂ ਨੇ, ਸਾਰੇ ਬ੍ਰਾਹਮਣੀ ਕਰਮਕਾਂਡ, ਭੋਲੀ ਭਾਲੀ ਸਿੱਖ ਸੰਗਤ ਨੂੰ ਲੁੱਟਣ ਵਾਸਤੇ ਬੜੀ ਚਲਾਕੀ ਨਾਲ ਗੁਰਦੁਆਰੇ ਵਿਚ ਪਰਚੱਲਤ ਕਰਵਾ ਦਿੱਤੇ ਹਨ। ਕਈ ਡੇਰੇਦਾਰ ਸਾਧ, ਕਿਰਪਾਨ ਨਹੀਂ ਪਹਿਨਦੇ, ਅਖੇ ਅਸੀਂ ਗੁਰੂ ਨਾਨਕ ਦੇ ਸਿੱਖ ਹਾਂ, "ਨਾਨਕਸਰੀਏ"। ਗੁਰੂ ਹਰਗੋਬਿੰਦ ਸਾਹਿਬ, ਅਤੇ ਦਸਮ ਪਾਤਸ਼ਾਹ ਹਜੂਰ ਨਾਲ ਇਹਨਾਂ ਦਾ ਕੋਈ ਸਬੰਧ ਨਹੀਂ। ਕੁਝ ਕੁ ਡੇਰੇਦਾਰ, ਅਪਣੇ ਤੋਂ ਪਹਿਲਾਂ ਹੋ ਗੁਜਰੇ ਸਾਧਾਂ ਦੀਆਂ ਫੋਟੋਆਂ ਦੀ ਪੂਜਾ ਗੁਰੂ ਗ੍ਰੰਥ ਸਾਹਿਬ ਜੀ ਦੀ ਹਜੂਰੀ ਵਿਚ ਰੱਖ ਕੇ, ਜਾਂ ਗੁਰੂ ਸਾਹਿਬ ਜੀ ਦੀਆਂ ਕਲਪਤ ਤਸਵੀਰਾਂ

ਵਿਚ ਟਿਕਾ ਕੇ, ਸ਼ਬਦ ਗੁਰੂ ਦੇ ਸਿਧਾਂਤ ਦੀ ਰੋਜਾਨਾ ਖਿੱਲੀ ਉਡਾਉਂਦੇ ਹਨ। ਕਈ ਠਾਠ ਵਾਲੇ (ਗੁਰਦਵਾਰੇ? ) ਤਾਂ ਨਿਸ਼ਾਨ ਸਾਹਿਬ ਨਹੀਂ ਲਾਉਂਦੇ। ਕੁਝ ਥਾਵਾਂ ਤੇ ਲੰਗਰ ਨਹੀਂ ਬਣਦਾ/ਵਰਤਦਾ / ਕਕਾਰਾਂ ਦਾ ਵਖਰੇਵਾਂ, ਨਿਤਨੇਮ ਦੀ ਬਾਣੀ ਵਿਚ ਵਾਧਾ ਘਾਟਾ, ਪਾਠ ਕਰਾਉਣ ਦੀ ਵਿਧੀ ਮਨਮਰਜੀ ਦੀ। ਸੰਪਟ ਪਾਠ, ਮੰਤਰ, ਹਥੌਲੇ ਕਰਨੇ, ਪਾਣੀ ਮੰਤਰ ਪੜ੍ਹਕੇ ਦੇਣਾ ਜਾਂ ਆਟੇ ਦੇ ਪੇੜੇ ਦੇਣੇ। ਸ਼ਰਤੀਆ ਮੁੰਡਾ ਪੈਦਾ ਕਰਨ ਦਾ ਵਿਸ਼ਵਾਸ਼ ਦਿਲਾਉਣਾ, ਵਿਆਹ ਨਾ ਕਰਵਾਉਣਾ, ਪਰ ਬੀਬੀਆਂ ਦੇ ਝੁਰਮਟ ਵਿਚ ਸਦਾ ਘਿਰੇ ਰਹਿਣਾ। ਇਹਨਾਂ ਅਖੌਤੀ ਡੇਰਿਆਂ ਵਿਚ ਛੋਟੀ ਉਮਰ ਦੇ ਸੇਵਾਦਾਰ ਲੜਕਿਆਂ ਨਾਲ ਦੁਰਾਚਾਰ ਹੋਣੇ, ਔਰਤਾਂ ਦੀ ਪਤ ਲੁੱਟੀ ਜਾਣੀ.....। ਕੀ ਉੱਪਰ ਵਰਣਿਤ ਗੁਰਮਤ ਨੂੰ ਮਲੀਆ ਮੇਟ ਕਰਨ ਵਾਲੇ ਕਾਰੇ, ਸਾਡੇ ਸਤਿਕਾਰ ਯੋਗ ਤਖਤਾਂ ਦੇ ਜਥੇਦਾਰਾਂ ਨੂੰ, ਨਜਰ ਨਹੀਂ ਆਏ? ਕੀ ਪਾਪੀਆਂ ਵੱਲੋਂ ਦੁਰਾਚਾਰ ਦਾ ਸ਼ਿਕਾਰ ਹੋਏ ਮਾਸੂਮ ਲੜਕਿਆਂ ਦੀਆਂ ਚੀਕਾਂ ਤੇ ਸਿਸਕੀਆਂ ਸੁਣਾਈ ਨਹੀਂ ਦਿੱਤੀਆਂ? ਸ਼ਰਧਾ ਹਿੱਤ ਇਹਨਾਂ ਅਸਥਾਨਾਂ ਤੇ ਜਾਣ ਵਾਲੀਆਂ ਭੋਲੀਆਂ ਬੀਬੀਆਂ ਦਾ ਹੋ ਰਿਹਾ ਸ਼ੋਸ਼ਣ ਅਨੈਤਕਤਾ ਇਹਨਾਂ ਨੂੰ ਮਹਿਸੂਸ ਹੀ ਨਹੀਂ ਹੋਈ? ਫਿਰ ਇਹਨਾਂ ਪਾਪ ਕਰਮਾਂ ਅਤੇ ਮਨਮਤੀ ਕਾਰਵਾਈਆਂ ਵਿਰੁੱਧ ਜੁਬਾਨ ਕਿਉਂ ਨਹੀਂ ਖੁਲੀ? ਇਹਨਾਂ ਪੰਥ ਘਾਤਕ, ਨੀਚ ਕਰਤੂਤਾਂ ਕਰਨ ਵਾਲਿਆਂ ਵਿਰੁੱਧ ਕਿਉਂ ਅੱਜ ਤੱਕ ਕਦੀ "ਹੁਕਮਨਾਮਾ" ਜਾਰੀ ਨਹੀਂ ਹੋਇਆ? ਕਿਉਂ.....?

ਬੋਲਿ ਸੁ ਧਰਮੀੜਿਆ ਮੋਨਿ ਕਤ ਧਾਰੀ ਰਾਮ।।
ਤੂ ਨੇਤ੍ਰੀ ਦੇਖਿ ਚਲਿਆ ਮਾਇਆ ਬਿਉਹਾਰੀ ਰਾਮ।।(547)

ਸਮੁੱਚੇ ਪੰਥ ਵੱਲੋਂ ਤਿਆਰ ਕੀਤੀ ਗਈ, ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਮਾਨਤਾ ਪ੍ਰਾਪਤ, ਪੰਥ ਵੱਲੋਂ ਚੁਣੀ ਹੋਈ ਸੰਸਥਾ, ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਿਤ ਕਰਵਾਈ "ਸਿੱਖ ਰਹਿਤ ਮਰਿਆਦਾ" ਦੀ ਉਲੰਘਣਾ ਅਨੇਕ ਸਿੱਖ ਜੱਥੇਬੰਦੀਆਂ ਲੰਮੇ ਅਰਸੇ ਤੋਂ ਕਰਦੀਆਂ ਆ ਰਹੀਆਂ ਹਨ। ਨਾਮ ਸਿਮਰਨ ਦੇ ਮਸਲੇ ਤੋਂ ਲੈ ਕੇ, ਖਾਣ ਪੀਣ ਪਹਿਨਣ ਤੱਕ ਦੇ ਮਸਲਿਆਂ ਬਾਰੇ, ਸਖਤ ਮਤਭੇਦ ਹੋ ਚੁੱਕੇ ਹਨ। ਆਪੋ ਆਪਣੇ ਜਥੇ ਜਾਂ ਮੁਖੀ ਦੀ ਮਰਿਆਦਾ ਸਾਰੇ ਪੰਥ ਤੇ ਡੰਡੇ ਦੇ ਜੋਰ ਠੋਸਣਾ ਚਾਹੁੰਦੇ ਹਨ। ਬਿਨਾਂ ਕਿਸੇ ਪੱਕੇ ਸਬੂਤ ਤੋਂ ਅਪਣੀ ਜੱਥੇਬੰਦੀ ਵਿਚਲੀ ਮਰਿਆਦਾ ਨੂੰ ਦਸਮ ਪਾਤਸ਼ਾਹ ਵੱਲੋਂ ਨਿਰਧਾਰਤ ਕੀਤੀ, "ਸੀਨਾ ਬਸੀਨਾ " ਚਲੀ ਆ ਰਹੀ ਅਸਲੀ ਮਰਿਆਦਾ ਹੋਣ ਦਾ ਕੁਫਰ, ਹਰ ਰੋਜ਼ ਗੁਰੂ ਗ੍ਰੰਥ ਸਾਹਿਬ ਦੀ ਹਜੂਰੀ ਵਿਚ ਬੋਲਿਆ ਜਾਂਦਾ ਹੈ। ਗੁਰਬਾਣੀ ਨੂੰ ਆਪਣੀ ਡੇਰੇਦਾਰੀ ਜਾਂ ਸੰਤਗੀਰੀ ਦੇ ਹੱਕ ਵਿਚ, ਬੇਖੌਫ ਵਰਤਿਆ ਜਾ

ਰਿਹਾ ਹੈ। ਦੇਹਧਾਰੀ ਗੁਰੂ ਨੂੰ ਮੰਨਣ ਵਾਲੇ ਡੇਰੇ, ਰਾਧਾ ਸੁਆਮੀ, ਨਿਰੰਕਾਰੀ ਨਾਮਧਾਰੀ (ਕੂਕੇ)। ਸਿਰਸੇ ਵਾਲੇ ਤੇ ਹੋਰ ਅਣਗਿਣਤ ਡੇਰਿਆਂ ਵਾਲੇ, ਸ਼ਬਦ ਗੁਰੂ ਸਿਧਾਂਤ ਦੀਆਂ ਬੇਰਹਿਮੀ ਨਾਲ ਧੱਜੀਆਂ ਉਡਾਉਂਦੇ ਹਨ, ਤੇ ਦੇਹਧਾਰੀ ਗੁਰੂ ਦੇ ਹੱਕ ਵਿਚ, ਗੁਰਬਾਣੀ ਦੀ ਘੋਰ ਦੁਰਵਰਤੋਂ ਕਰਦੇ ਹਨ। ਨਿੱਤ ਨਵੇਂ ਢੰਗ ਨਾਲ, ਗੁਰਮਤ ਦੀ ਰੂਹ ਗੁਰਬਾਣੀ, ਅਤੇ ਪੰਥਕ ਹਸਤੀ ਦਾ ਨਿਰਾਦਰ ਕੀਤਾ ਜਾ ਰਿਹਾ ਹੈ ਅਤੇ ਪੰਥਕ ਮੁਖੀ ਤਖਤਾਂ ਦੇ ਜਥੇਦਾਰ, ਗਫਲਤ ਦੀ ਨੀਂਦ ਵਿਚ ਘੂਕ ਸੁੱਤੇ ਪਏ ਹਨ। ਇਹਨਾਂ ਥੋਕ ਵਿਚ ਪੈਦਾ ਹੋ ਰਹੇ ਮਨਮਤੀ ਕੰਮਾਂ ਤੇ ਅਖੌਤੀ ਬਾਬਿਆਂ ਗੁਰੂਆਂ ਵਿਰੁੱਧ, ਸੰਗਤਾਂ ਨੂੰ ਸੁਚੇਤ ਨਾਂ ਕੀਤਾ ਗਿਆ। ਆਖਰੀ ਹਥਿਆਰ ਵਜੋਂ ਕੋਈ ਹੁਕਮਨਾਮਾ ਜਾਰੀ ਨਾਂ ਕੀਤਾ ਗਿਆ। ਪਰ ਕਿਉਂ? ਕਿਉਂ??....

ਸਚਾ ਧਰਮ ਪੁੰਨੁ ਭਲਾ ਕਰਾਏ।। ਦੀਨ ਕੈ ਤੋਸੈ ਦੁਨੀ ਨ ਜਾਏ।।
ਦੀਨ ਛਡਾਏ ਦੁਨੀ ਜੋ ਲਾਏ।। ਦੁਹੀ ਸਰਾਈ ਖੁਨਾਮੀ ਕਹਾਏ।।
(743)

ਇਤਿਹਾਸ ਨੂੰ ਤੋੜ ਮਰੋੜ ਕੇ ਪੇਸ਼ ਕਰਨ ਵਿਚ, ਲੇਖਕਾਂ ਨੇ ਕੋਈ ਕਸਰ ਨਹੀਂ ਛਡੀ। ਸਤਿਗੁਰੂ ਨਾਨਕ ਸਾਹਿਬ ਜੀ ਤੋਂ ਸ਼ੁਰੂ ਹੋ ਕੇ ਮੌਜੂਦਾ ਸਮੇਂ ਤੱਕ ਇਤਿਹਾਸ ਨੂੰ ਗੰਧਲਾ ਕਰਨ ਦਾ ਦੁਸ਼ਟ ਕਰਮ ਨਿਰਬਿਘਨ ਜਾਰੀ ਹੈ। ਪਹਿਲੇ ਸਮਿਆਂ ਵਿਚ, ਬਾਲੇ ਨਾਮੀ ਫਰਜੀ ਨਾਮ ਵਾਲੇ ਵਿਅਕਤੀ ਨੇ, ਗੁਰੂ ਜੀ ਦਾ ਜਨਮਸਾਖੀ ਵਿਚ, ਬੇਅੰਤ ਥਾਂ ਤੇ ਅਪਮਾਨ ਕੀਤਾ। ਬੇਸਿਰ ਪੈਰ ਦੀਆਂ ਮਨੋਕਲਪਿਤ, ਕੂੜ ਕਹਾਣੀਆਂ, ਬਾਬਾ ਜੀ ਨਾਲ ਨੱਥੀ ਕੀਤੀਆਂ ਗਈਆਂ। ਗੁਰੂ ਬਾਬਾ ਜੀ ਦੇ ਅਨਿਨ ਸੇਵਾਦਾਰ, ਭਾਈ ਸਾਹਿਬ ਮਰਦਾਨਾ ਜੀ ਨੂੰ, ਨੀਚਤਾ ਦੀ ਹੱਦ ਤੱਕ ਅਪਮਾਨਿਤ ਕੀਤਾ। ਭੁੱਖਾ ਪਿਆਸਾ, ਉਲਾਂਭੇ ਦਿੰਦਾ, ਡਰਿਆ ਹੋਇਆ ਤੇ ਲਾਲਚੀ ਬਿਰਤੀ ਵਾਲਾ, ਬਣਾ ਕੇ ਤਾਂ ਪੇਸ਼ ਕੀਤਾ ਹੀ ਸੀ, ਭੇਡੂ, ਛੱਤਰਾ, ਬਣਾਉਣ ਤੋਂ ਭੀ ਸ਼ਰਮ ਨਾ ਕੀਤੀ। ਗੁਰੂ ਅੰਗਦ ਸਾਹਿਬ ਸਚੇ ਪਾਤਸ਼ਾਹ ਨੂੰ, ਇਸ ਨੇ ਕੋਹੜ ਹੋਇਆ ਦੱਸਿਆ। ਕਿਉਂਕਿ ਬਾਬਾ ਸ੍ਰੀ ਚੰਦ ਨੇ ਸਰਾਪ ਜੋ ਦੇ ਦਿੱਤਾ ਸੀ। ਕੋਹੜ ਵਾਲੇ ਜਖਮਾਂ ਨੂੰ ਸੇਵਾਦਾਰ ਬਾਬਾ ਅਮਰਦਾਸ (ਬਾਦ ਵਿਚ ਸਤਿਗੁਰੂ) ਅਪਣੇ ਮੂੰਹ ਨਾਲ ਚੂਸਦਾ ਦੱਸਿਆ, ਗੰਦੀ ਪੀਕ ਮੂੰਹ ਵਿਚ ਪਾਉਂਦਾ ਰਿਹਾ। ਗੁਰੂ ਅਰਜਣ ਸਾਹਿਬ ਜੀ ਵੱਲੋਂ ਤਿਆਰ ਕੀਤੇ ਸ੍ਰੋਵਰ ਦਾ ਜਲ ਗੰਦਾ ਹੋਣੋਂ, ਕਿਰਮ ਪੈਣੋਂ, ਨਾ ਹਟਿਆ। ਜਿਥੇ ਸ੍ਰੀ ਚੰਦ ਦੇ ਇਸ਼ਨਾਨ ਤੋਂ ਬਾਅਦ ਗੰਦਾ ਪਾਣੀ ਇਕੱਠਾ ਹੋਇਆ ਕਰਦਾ ਸੀ, ਉਹੀ ਪਾਣੀ ਅੰਮ੍ਰਿਤਸਰ ਸ੍ਰੋਵਰ ਵਿਚ ਪਾਇਆ, ਤਾਂ ਪਾਣੀ ਸਵੱਛ ਹੋਇਆ, ਕਿਰਮ ਮਰੇ। ਗੁਰੂ ਪੰਚਮ ਪਾਤਸ਼ਾਹ ਦੇ ਘਰ ਲੰਮੇ ਅਰਸੇ ਤੱਕ ਬਾਲਕ ਪੈਦਾ ਨਾ

ਹੋਇਆ ਤਾਂ ਸਤਿਗੁਰੂ ਜੀ ਨੇ ਸੁਪਤਨੀ ਗੰਗਾ ਜੀ ਨੂੰ ਬਾਬਾ ਬੁੱਢਾ ਜੀ ਕੋਲ, ਪੁੱਤਰ ਪ੍ਰਾਪਤੀ ਵਾਸਤੇ ਟੋਰ ਦਿੱਤਾ। ਬਾਬਾ ਬੁੱਢਾ ਜੀ ਦੇ ਮੰਤਰ ਨਾਲ, ਮਾਤਾ ਜੀ ਉਥੋਂ ਹੀ ਗਰਭਵਤੀ ਹੋ ਕੇ ਪਰਤੀ। ਨੌਵੇਂ ਸਤਿਗੁਰੂ ਤੇਗ ਬਹਾਦਰ, ਗੁਰਮਤ ਸਿਧਾਂਤਾਂ ਤੋਂ ਉਲਟ 26 ਸਾਲ ਭੋਰੇ ਵਿਚ ਬੈਠ ਕੇ, ਤਪ ਕਰਦੇ ਰਹੇ। ਪੁੱਤਰ ਪ੍ਰਾਪਤੀ ਵਾਸਤੇ, ਨੌਵੇਂ ਨਾਨਕ ਹਿੰਦੂ ਤੀਰਥਾਂ ਤੇ ਜਾ ਕੇ, ਮੰਨਤਾਂ ਮੰਨਦੇ ਰਹੇ, ਬ੍ਰਾਹਮਣਾਂ ਨੂੰ ਸੋਨਾ, ਚਾਂਦੀ, ਗਊਆਂ ਦਾਨ ਕਰਦੇ ਰਹੇ। ਦਸਵੇਂ ਨਾਨਕ ਪਿਛਲੇ ਜਨਮਾਂ ਵਿਚ ਹੇਮਕੁੰਟ ਤੇ ਲੱਖਾਂ ਸਾਲ ਤਪੱਸਿਆ ਕਰਦੇ ਰਹੇ। ਦੇਵੀਂ ਪ੍ਰਗਟ ਕਰਕੇ ਉਸ ਤੋਂ ਸ਼ਕਤੀ ਪ੍ਰਾਪਤੀ ਹਿੱਤ, ਹਵਨ ਕਰਦੇ ਰਹੇ। ਅੱਗੇ ਵਿਹਲੇ ਵਕਤ ਨੂੰ ਰੰਗੀਨ ਬਣਾਉਣ ਵਾਸਤੇ, ਦਸਮ ਪਾਤਸ਼ਾਹ ਕਾਮ ਉਕਸਾਊ, ਤ੍ਰਿਆ ਚਰਿੱਤਰ ਵਰਗੀਆਂ, ਚਰਿੱਤਰਹੀਣ ਕਹਾਣੀਆਂ ਲਿਖਦੇ ਰਹੇ....। ਕੀ ਇਹ ਦੂਸ਼ਤ ਸਮੱਗਰੀ ਗੁਰਬਾਣੀ ਦੇ ਚਾਨਣ ਵਿਚ ਸਹੀ ਸਿੱਧ ਹੋ ਸਕਦੀ ਹੈ ? ਫਿਰ ਅੱਜ ਤੱਕ ਲੰਮਾ ਅਰਸਾ ਬੀਤ ਜਾਣ ਦੇ ਬਾਵਜੂਦ, ਕਿਸੇ ਤਖਤ ਦੇ ਜਥੇਦਾਰ ਨੇ, ਦੁਸ਼ਟ ਲਿਖਤਾਂ ਵਿਰੁੱਧ ਆਵਾਜ ਕਿਉਂ ਨਾ ਉਠਾਈ? ਹੁਕਮਨਾਮਾ ਰੂਪੀ ਤੀਰ ਕਿਉਂ ਨਹੀਂ ਛੱਡਿਆ? ਕੁਰਸੀਆਂ ਤਿਆਗ ਕੇ ਤੱਪੜਾਂ ਤੇ ਬੈਠ ਕੇ ਲੰਗਰ ਛਕਣ ਵਰਗੇ ਕੰਮ ਵਾਸਤੇ ਹੁਕਮਨਾਮਾ ਦਾਗਿਆ ਜਾ ਸਕਦਾ ਹੈ। ਪੰਜਾਂ ਸਿੰਘ ਸਹਿਬਾਨਾਂ ਦੇ ਦਸਖਤਾਂ ਅਤੇ ਮੋਹਰ ਸ੍ਰੀ ਅਕਾਲ ਤਖਤ ਸਾਹਿਬ ਦੀ ਵਰਤੋਂ ਕਰਕੇ, ਹਾਸੋਹੀਣੀ ਗੱਲ ਬਦਲੇ ਹੁਕਮਨਾਮਾ ਜਾਰੀ ਕੀਤਾ ਜਾ ਸਕਦਾ ਹੈ, ਪਰ ਇਤਿਹਾਸ ਨੂੰ ਸੋਧਣ ਬਾਰੇ ਨਹੀਂ। ਸਤਿਗੁਰੂ ਜੀ ਦੀ ਅਜਮਤ ਵਧਾਉਣ ਵਾਲਾ ਨਹੀਂ। ਪਰ ਕਿਉਂ? ਕਿਉਂ??......

ਗਿਆਨੀ ਧਿਆਨੀ ਬਹੁ ਉਪਦੇਸ਼ੀ ਇਹ ਜਗ ਸਗਲੋ ਧੰਧਾ।।
ਕਹਿ ਕਬੀਰ ਇੱਕ ਰਾਮ ਨਾਮੁ ਬਿਨ ਇਆ ਜਗੁ ਮਾਇਆ ਅੰਧਾ।।(338)

ਅੱਗੇ ਹੋਰ ਤਵੱਜੋ ਦਿਓ। ਪ੍ਰਸਿੱਧ ਇਤਿਹਾਸਕਾਰ ਡਾ: ਗੰਡਾ ਸਿੰਘ ਨੇ, ਬਾਬਾ ਰਾਮ ਸਿੰਘ (ਨਾਮਧਾਰੀ ਫਿਰਕੇ ਦੇ ਆਗੂ) ਬਾਰੇ ਬਹੁਤ ਮਿਹਨਤ ਨਾਲ ਖੋਜ ਭਰਪੂਰ ਕਿਤਾਬ ਲਿਖੀ "ਕੂਕਿਆਂ ਦੀ ਵਿੱਥਿਆ"। ਉਸ ਪੁਸਤਕ ਵਿਚ ਬਾਬਾ ਰਾਮ ਸਿੰਘ ਦੀਆਂ ਬੇਅੰਤ ਸਿੱਖ ਪੰਥ ਵਿਰੋਧੀ ਕਾਰਵਾਈਆਂ ਦਾ ਸਬੂਤਾਂ ਸਹਿਤ ਜਿਕਰ ਹੈ। ਕਿਵੇਂ ਬਾਬਾ ਰਾਮ ਸਿੰਘ ਦੇ ਪੈਰੋਕਾਰ ਮਨਮਾਨੀਆਂ ਕਰਦੇ ਸਨ/ਹਨ। ਬਾਬਾ ਰਾਮ ਸਿੰਘ ਨੂੰ ਪੰਥ ਵਿਰੋਧੀ ਗੱਲਾਂ ਕਾਰਨ ਪ੍ਰਮੁੱਖ ਗੁਰਦਵਾਰਿਆਂ/ਤਖਤਾਂ ਉੱਪਰ, ਇਹਨਾਂ ਦੀ ਭੇਟਾ ਪ੍ਰਸ਼ਾਦਿ ਤੇ ਅਰਦਾਸ ਦੀ ਮਨਾਹੀ ਹੋ ਗਈ। ਇਹਨਾਂ ਲੋਕਾਂ ਗੁਰੂ ਗੋਬਿੰਦ ਸਿੰਘ ਜੀ ਨੂੰ, ਬੜੀ ਕੁਟਿਲਤਾ ਨਾਲ ਨਾਦੇੜ (ਹਜੂਰ ਸਾਹਿਬ) ਤੋਂ ਨਾਭੇ ਅਜਾਪਾਲ ਦੇ ਗੁਰਦਵਾਰੇ (ਉਸ ਵਕਤ ਇੱਕ ਝਿੜੀ ਸੀ) ਗੁਪਤਵਾਸ ਵਿਚ ਲਿਆਂਦਾ। ਕੂਕਿਆਂ ਦੇ ਇੱਕ ਪਹਿਲੇ

ਗੁਰੂ, ਭਾਈ ਬਾਲਕ ਸਿੰਘ ਦਾ ਜਨਮ ਪਿੰਡ ਛੋਈ ਜਿਲਾ ਅਟਕ (ਪਾਕਿਸਤਾਨ) ਵਿਚ ਹੋਇਆ ਤੇ ਮ੍ਰਿਤੂ ਛੇ ਦਸੰਬਰ 1862 ਨੂੰ। ਇਸੇ ਬਾਲਕ ਸਿੰਘ ਤੋਂ ਰਾਮ ਸਿੰਘ ਨੇ ਦੀਖਿਆ ਲਈ ਸੀ। ਕੂਕਿਆਂ ਦੇ ਕਾਲਪਨਿਕ ਸਰੋਤਾਂ ਮੁਤਾਬਕ, ਦਸਮ ਪਾਤਸ਼ਾਹ ਨੇ ਗੁਰਗੱਦੀ 1830 ਦੇ ਨੇੜੇ ਬਾਲਕ ਸਿੰਘ ਨੂੰ ਦਿੱਤੀ। ਅਗੋਂ ਮਰਨ ਵਕਤ 1862 ਵਿਚ ਰਾਮ ਸਿੰਘ ਨੂੰ ਦੇ ਗਿਆ। ਜਰਾ ਸੋਚੋ 1666 ਤੋਂ ਲੈ ਕੇ 1830 ਤੱਕ ਗੁਰੂ ਗੋਬਿੰਦ ਸਿੰਘ ਜੀ ਅਗਰ ਜੀਵਤ ਰਹੇ, ਤਾਂ ਉਹਨਾਂ ਦੀ ਉਮਰ ਕਿੰਨੀ ਹੋ ਗਈ? ਇੱਕ ਸੌ ਤੇ ਚੌਂਹਠ ਸਾਲ, ਨਿਰਾ ਕੁਫਰ। ਫਿਰ ਇਹਨਾਂ ਤਰੀਕਾਂ ਵਿਚ ਤਾਂ ਸਿੱਖ ਰਾਜ ਦਾ ਸੂਰਜ ਬੁਲੰਦੀਆਂ ਤੇ ਸੀ, ਮਾਲਵੇ ਵਿਚ ਭੀ ਸਿੱਖ, ਰਾਜ ਕਾਇਮ ਕਰ ਚੁੱਕੇ ਸਨ। ਗੁਰੂ ਜੀ ਲੁਕੇ ਕਿਉਂ ਰਹੇ, ਕੀਹਦੇ ਤੋਂ ਡਰ ਸੀ? ਸਾਰੇ ਰਾਜਿਆਂ ਪ੍ਰਗਟ ਕਰਕੇ ਸਗੋਂ ਉਹਨਾਂ ਦਾ ਬੇਅੰਤ ਸਨਮਾਨ ਕਰਨਾ ਸੀ, ਅਗਵਾਈ ਲੈਣੀ ਸੀ। ਪਰ ਗਪੌੜਾਂ ਲਿਖ ਕੇ ਅਪਣਾ ਗੁਰੂ ਡੰਮ ਕੂਕਿਆਂ ਨੇ ਚਲਾ ਲਿਆ ਹੈ। ਅਰਦਾਸ ਇਹਨਾਂ ਬਦਲ ਲਈ, ਅੰਮ੍ਰਿਤ ਬਦਲ ਲਿਆ, ਕਕਾਰ ਬਦਲ ਲਏ। ਸ਼ਬਦ ਗੁਰੂ ਦੇ ਅਕੱਟ ਸਿਧਾਂਤ ਨੂੰ ਛੱਡ ਕੇ ਦੇਹਧਾਰੀ ਗੁਰੂ ਪ੍ਰਥਾ ਚਾਲੂ ਕਰ ਲਈ। ਸਿਤਮ ਜਰੀਫੀ ਵੇਖੋ! ਅਕਾਲੀ ਦਲ ਦਾ "ਅੰਮ੍ਰਿਤਧਾਰੀ ਪ੍ਰਧਾਨ", ਸਿੱਖੀ ਸਰੂਪਵਾਲਾ ਮੁੱਖ ਮੰਤਰੀ ਸ੍ਰ. ਪ੍ਰਕਾਸ ਸਿੰਘ ਬਾਦਲ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਚ, "ਗੁਰੂ ਰਾਮ ਸਿੰਘ ਚੇਅਰ ਸਥਾਪਤ ਕਰ ਆਇਆ ਹੈ"। ਅਪਣੇ ਹੱਥੀਂ ਸਾਰੀਆਂ ਉਦਘਾਟਨੀ ਰਸਮਾਂ ਕੀਤੀਆਂ। ਇਹ ਸਾਰੇ ਦੁਸ਼ਟਤਾ ਵਾਲੇ ਕਾਰੇ ਕਰਦਿਆਂ ਬਾਦਲ ਨੂੰ ਕਿਸੇ ਜਥੇਦਾਰ ਨੇ ਚਿਤਾਵਨੀ ਨਾ ਦਿੱਤੀ। ਕਬੂਤਰ ਵਾਂਗ ਅੱਖਾਂ ਮੀਟੀ ਬੈਠੇ ਰਹੇ। ਕੋਈ ਹੁਕਮਨਾਮਾ ਸ੍ਰੀ ਅਕਾਲ ਤਖਤ ਸਾਹਿਬ ਤੋਂ ਬਾਦਲ ਵੱਲ ਨਾਂ ਭੇਜ ਸਕੇ। ਅਜਿਹਾ ਕਿਉਂ? ਕਿਉਂ?? ....

ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ।।
ਭਾਉ ਭਗਤਿ ਸਿਉ ਕਾਜ ਨ ਕਛੂਐ ਮੇਰੋ ਕਾਮੁ ਦੀਵਾਨੁ।। (1124)

ਸੰਨ 1983 ਵਿਚ ਬਾਬਾ ਹਰਚੰਦ ਸਿੰਘ ਲੌਂਗੋਵਾਲ, ਪ੍ਰਧਾਨ ਅਤੇ ਡਿਕਟੇਟਰ, ਸ੍ਰੋਮਣੀ ਅਕਾਲੀ ਦਲ ਵੱਲੋਂ, ਇੱਕ ਨਵਾਂ ਪਰਪੰਚ ਰਚਿਆ ਗਿਆ। ਪੰਜਾਬ ਦੇ ਵੱਖ ਵੱਖ ਹਿੱਸਿਆਂ ਵਿਚੋਂ, ਆਏ ਨੌਜਵਾਨਾਂ ਨੂੰ, ਅਕਾਲ ਤਖਤ ਸਾਹਿਬ ਤੇ ਅਰਦਾਸ ਕਰਕੇ, ਹੁਕਮਨਾਮਾ ਲੈ ਕੇ ਮਰਜੀਵੜੇ ਭਰਤੀ ਕਰਨ ਦਾ, ਗੁਰਮਤਿ ਵਿਰੋਧੀ ਛਲ ਨਾਟਕ ਕੀਤਾ ਜਾਂਦਾ ਸੀ। ਹਜ਼ਾਰਾਂ ਸਿੱਖ ਸ਼ਕਲ ਵਾਲੇ ਲੋਕਾਂ ਨੇ, ਦਰਬਾਰ ਸਾਹਿਬ ਦੀ ਪਵਿੱਤਰਤਾ ਕਾਇਮ ਰੱਖਣ ਵਾਸਤੇ, ਲੋੜ ਪੈਣ ਤੇ ਭਾਰਤੀ ਫੌਜ ਦੇ ਹਮਲੇ ਦਾ ਵਿਰੋਧ ਕਰਦਿਆਂ, ਜਾਨਾਂ ਵਾਰਨ ਦਾ ਹਲਫ ਲਿਆ। ਲੰਮੀਆਂ ਧਾਰਮਿਕ ਰਸਮਾਂ ਨਿਭਾਈਆਂ ਗਈਆਂ,

ਖੁਦ ਬਾਬਾ ਹਰਚੰਦ ਸਿੰਘ ਭੀ- ਹਲਫ ਲੈਣ ਵਾਲਿਆਂ ਵਿਚ ਸਾਮਲ ਹੋਇਆ। ਸਮਾਂ ਬੀਤਿਆ, ਜੂਨ 1984 ਨੂੰ ਭਾਰਤੀ ਫੌਜ ਨੇ ਦਰਬਾਰ ਸਾਹਿਬ ਤੇ ਭਿਆਨਕ ਹੱਲਾ ਬੋਲ ਦਿੱਤਾ। ਸਭ ਕੁੱਝ ਤਹਿਸ ਨਹਿਸ ਕਰ ਦਿੱਤਾ। ਹਫਤਾ ਭਰ ਗੋਲੀਆਂ, ਤੋਪਾਂ, ਟੈਂਕਾਂ ਦੁਆਰਾ ਅੱਗ ਵਰਸਾਈ ਜਾਂਦੀ ਰਹੀ। ਅਣਗਿਣਤ ਸ਼ਰਧਾਲੂ ਮਾਈ ਭਾਈ, ਲੇਖੇ ਲੱਗ ਗਏ। ਅੱਗ ਤੋਂ ਪਹਿਲਾਂ ਫੌਜ ਵੱਲੋਂ ਬੇ ਰਹਿਮੀ ਨਾਲ ਕੀਮਤੀ ਸਾਮਾਨ ਲੁੱਟਿਆ ਗਿਆ। ਬੀਬੀਆਂ ਨੂੰ ਬੇਪੱਤ ਕੀਤਾ ਗਿਆ...। ਜਿਸ ਕਿਸੇ ਦੇ ਅੰਦਰ ਕਿਣਕਾ ਮਾਤਰ ਜਮੀਰ ਨਾਮ ਦੀ ਚੀਜ ਬਾਕੀ ਸੀ, ਉਹ ਤੜਫਿਆ ਰੋਇਆ। ਸਾਰਾ ਪੰਜਾਬ ਹੀ ਨਹੀਂ ਦੁਨੀਆਂ ਭਰ ਵਿਚ ਫੈਲਿਆ ਸਿੱਖ ਹਿਰਦਾ ਵਲੂੰਧਰਿਆ ਗਿਆ। ਰੱਬ ਦਾ ਭੈ ਮੰਨਣ ਵਾਲੇ ਇਨਸਾਨੀਅਤ ਦੇ ਹਮਦਰਦ ਗੈਰ ਸਿੱਖਾਂ ਨੇ ਭੀ, ਸਿੱਖਾਂ ਤੇ ਢਾਹੇ ਗਏ ਜੁਲਮਾਂ ਵਿਰੁੱਧ ਆਵਾਜ ਬੁਲੰਦ ਕੀਤੀ। ਕਿਤਨੀ ਸ਼ਰਮ ਨਾਲ ਮਰ ਜਾਣ ਵਾਲੀ ਘਟਨਾ ਘਟੀ, ਕਿ ਗੁਰੂ ਗ੍ਰੰਥ ਸਾਹਿਬ ਦੇ ਸਨਮੁਖ, ਸ੍ਰੀ ਅਕਾਲ ਤਖਤ ਸਾਹਿਬ ਤੇ ਹਾਜਰ ਹੋ ਕੇ ਜਾਨਾਂ ਵਾਰਨ ਦੀਆਂ ਕਸਮਾਂ ਚੁੱਕਣ ਵਾਲੇ "ਮਰਜੀਵੜੇ ਦੁੰਮ ਦਬਾ ਕੇ" ਅਜਿਹੇ ਨੱਸੇ ਕਿ ਅੱਜ ਤੱਕ ਉਹਨਾਂ ਦਾ ਖੁਰਾ ਖੋਜ ਹੀ ਨਹੀਂ ਲੱਭਿਆ। ਅਕਾਲੀ ਦਲ ਦੇ ਪ੍ਰਧਾਨ ਬਾਬਾ ਹਰਚੰਦ ਸਿੰਘ ਅਤੇ ਬਾਕੀ ਹਜਾਰਾਂ ਮਰਜੀਵੜੇ, ਭੀੜ ਪਈ ਤੋਂ ਗੁਰੂ ਅਤੇ ਪੰਥ ਨੂੰ ਸਿਖਰ ਦੁਪਹਿਰੇ, ਦਗਾ ਦੇ ਗਏ। ਕੀਤੇ ਪ੍ਰਣ, ਚੁੱਕੀਆਂ ਕਸਮਾਂ, ਅਕਾਲ ਤਖਤ ਸਾਹਿਬ ਦੀ ਅਜਮਤ, ਦਰਬਾਰ ਸਾਹਿਬ ਦੀ ਪਵਿੱਤਰਤਾ, ਘੱਟੇ ਰੋਲ ਦਿੱਤੀ ਇਹਨਾਂ ਮਨਮੁਖਾਂ ਨੇ। ਇਹਨਾਂ ਪੰਥ ਦੇ ਭਗੋੜਿਆ ਵਿਰੁੱਧ, ਅਰਦਾਸ ਕਰਕੇ ਪਿੱਠ ਦੇ ਜਾਣ ਵਾਲਿਆਂ ਖਿਲਾਫ, ਕਿਸੇ ਜਥੇਦਾਰ ਨੇ ਕੋਈ ਐਕਸ਼ਨ ਨਹੀਂ ਲਿਆ। ਕਿਉਂ? ਕੋਈ ਹੁਕਮਨਾਮਾ ਜਾਰੀ ਨਾਂ ਕੀਤਾ, ਪਰ ਕਿਉਂ ?? ....ਕਿਉਂ?? .....

ਝੂਠੇ ਕਉ ਨਾਹੀ ਪਤਿ ਨਾਉ।। ਕਬਹੂ ਨ ਸੂਚਾ ਕਾਲਾ ਕਾਉ।। (839)

ਸੰਨ 9-8-1928 ਵਿਚ ਭਾਈ ਤੇਜਾ ਸਿੰਘ ਤੇ ਬੀਬੀ ਨਿਰੰਜਣ ਕੌਰ ਭਸੌੜ ਵਾਲਿਆਂ ਵਿਰੁੱਧ, ਪੰਥ ਵਿਚੋਂ ਖਾਰਜ ਕਰਨ ਦਾ ਹੁਕਮਨਾਮਾ ਜਾਰੀ ਕਰਦਿਆਂ, ਇਹ ਇਲਜਾਮ ਲਾਇਆ ਗਿਅ ਸੀ ਕਿ ਇਹਨਾਂ ਨੇ ਗੁਰਬਾਣੀ ਦੀ ਤਰਤੀਬ ਨੂੰ ਭੰਗ ਕੀਤਾ ਹੈ , ਬੇਅਦਬੀ ਕੀਤੀ ਹੈ। ਪਰ ਸਾਡੇ ਜਥੇਦਾਰਾਂ ਨੂੰ ਕਦੀ ਨਜ਼ਰ ਹੀ ਨਹੀਂ ਆਇਆ ਕਿ ਡੇਰੇਦਾਰ ਸਾਧ ਸੰਤ ਅਤੇ ਦੁਕਾਨਦਾਰ ਕਿਵੇਂ ਗੁਰਬਾਣੀ ਦੀ ਤਰਤੀਬ ਨੂੰ ਮਲੀਆਮੇਟ ਕਰ ਰਹੇ ਹਨ? ਜਪੁਜੀ ਸਾਹਿਬ ਬਾਰਬਾਰ ਛਾਪ ਕੇ, ਗੁਰੂ ਗ੍ਰੰਥ ਸਾਹਿਬ ਜਿੱਡਾ ਗ੍ਰੰਥ ਬਣਾ ਧਰਿਆ ਹੈ। ਸੁਖਮਨੀ ਸਾਹਿਬ ਬੇਅੰਤ ਵਾਰੀ ਛਾਪ ਕੇ ਹੋਰ ਇੱਕ ਗੁਰੂ ਗ੍ਰੰਥ ਸਾਹਿਬ ਦੀ ਤਰਜ ਦਾ ਗ੍ਰੰਥ ਬਣਾ ਦਿੱਤਾ ਗਿਆ ਹੈ। ਸੰਪਟ ਵਾਲੇ, ਸੁਖਮਨੀ ਸਾਹਿਬ, ਅਲੱਗ ਛਪੇ

ਹੋਏ ਮਿਲਦੇ ਹਨ। ਨਿਤਨੇਮ ਦੀਆਂ ਬਣੀਆਂ ਦਾ ਸਾਰੇ ਡੇਰੇਦਾਰਾਂ ਨੇ ਵੱਡਾ ਰੇੜਕਾ ਪਾਇਆ ਹੋਇਆ ਹੈ। ਹੋਰ ਤੇ ਹੋਰ, ਦਰਬਾਰ ਸਾਹਿਬ ਅੰਮ੍ਰਿਤਸਰ ਤੇ ਸਾਹਮਣੇ ਹੀ ਅਕਾਲ ਤਖਤ ਸਾਹਿਬ, ਇੱਕ ਮਰਿਆਦਾ ਵਿਚ ਨਹੀਂ ਹਨ। ਦੇਸ਼ਾਂ ਬਦੇਸ਼ਾਂ ਵਿਚ ਗੁਰਬਾਣੀ ਦੇ ਗੁਟਕੇ, ਪੋਥੀਆਂ, ਅਲੱਗ ਅਲੱਗ ਤਰਤੀਬ ਵਿਚ ਛਪੀਆਂ ਹੋਈਆਂ ਮਿਲਦੀਆਂ ਹਨ। ਨਿਤਨੇਮ ਦੇ ਗੁਟਕੇ ਅਤੇ ਗੁਰਬਾਣੀ ਦੀਆਂ ਪੋਥੀਆਂ ਦੇ ਅੱਗੇ ਪਿੱਛੇ ਡੇਰੇਦਾਰ ਸਾਧਾਂ ਦੀਆਂ ਫੋਟੋਆਂ ਅਤੇ ਵਚਿੱਤਰ ਬੇਸਿਰ ਪੈਰ ਦੀਆਂ ਕਹਾਣੀਆਂ ਛਾਪੀਆਂ ਗਈਆਂ ਹਨ। ਗੁਰਬਾਣੀ ਨੂੰ ਗਿਣਤੀਆਂ ਵਿਚ ਪੜਨਾ ਵਿਸ਼ੇਸ਼ ਥਾਵਾਂ ਤੇ ਬੈਠ ਕੇ ਪੜਨਾ, ਚਲੀਹੇ ਕੱਟਣ ਵਾਂਗ ਹਠ ਕਰਮ ਕਰਨੇ, ਆਮ ਜੀਵਨ ਵਿਚ ਅਤੇ ਡੇਰੇਦਾਰੀ ਲਿਖਤਾਂ ਵਿਚ ਸਭ ਮਿਲਦੇ ਹਨ। ਡੇਰੇਦਾਰਾਂ ਦੀ ਕੂੜੀ ਪ੍ਰਸੰਸਾ ਵਿਚ ਕਈ ਕਈ ਪੰਨੇ ਕਾਲੇ ਕੀਤੇ ਹੋਏ ਮਿਲਦੇ ਹਨ। ਇਹਨਾਂ ਗੁਰਮਤ ਵਿਰੋਧੀ ਮਨਮਤੀ ਕਰਮਾਂ ਵਿਰੁੱਧ, ਕਦੀ ਕੋਈ ਹੁਕਮਨਾਮਾ ਜਾਰੀ ਨਹੀਂ ਕੀਤਾ ਗਿਆ। ਕੀ ਜਥੇਦਾਰਾਂ ਨੂੰ ਇਹ ਪਾਖੰਡ ਜਾਲ ਨਜਰ ਨਹੀਂ ਆਉਂਦਾ ? ਪਰ ਕਿਉਂ ?? .....

ਅਸੰਤੁ ਅਨਾੜੀ ਕਦੇ ਨ ਬੂਝੈ।। ਕਥਨੀ ਕਰੈ ਤੈ ਮਾਇਆ ਨਾਲਿ ਲੂਝੈ।। (1160)

ਸੰਨ 1984 ਵਿਚ ਸਮੇਂ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ, ਸਾਰੇ ਕੌਮੀ ਤੇ ਕੌਮਾਂਤਰੀ ਨਿਯਮਾਂ ਨੂੰ ਪੈਰਾਂ ਹੇਠ ਮਧੋਲਦਿਆਂ, ਪਾਵਨ ਸ੍ਰੀ ਦਰਬਾਰ ਸਾਹਿਬ ਅਤੇ ਹੋਰ ਬਹੁਤ ਸਾਰੇ ਗੁਰਦਵਾਰਿਆਂ ਤੇ ਫੌਜੀ ਹਮਲਾ ਕਰਵਾ ਦਿੱਤਾ। ਅਣਗਿਣਤ ਬੱਚੇ ਬੁੱਢੇ, ਮਾਈ ਭਾਈ ਬੇਦੋਸ਼ੇ ਪੰਚਮ ਗੁਰਦੇਵ ਦਾ ਗੁਰਪੁਰਬ ਮਨਾਉਣ ਆਏ, ਬੜੀ ਬੇਰਹਿਮੀ ਨਾਲ ਮੌਤ ਦੇ ਘਾਟ ਉਤਾਰ ਦਿੱਤੇ ਗਏ। ਇਸ ਘੋਰ ਅਨਰਥ ਤੋਂ ਬਾਦ, ਪੰਦਰਾਂ ਸਾਲ ਤੱਕ, ਦਰਬਾਰ ਸਾਹਿਬ ਦੀ ਨਾਕਾਬੰਦੀ ਰਹੀ। ਦਰਸ਼ਨ ਕਰਨ ਆਏ ਸ਼ਰਧਾਲੂਆਂ ਨੂੰ, ਹਰ ਰੋਜ ਤਲਾਸ਼ੀਆਂ ਲੈ ਕੇ ਜਲੀਲ ਕੀਤਾ ਜਾਂਦਾ ਰਿਹਾ। ਇਸ ਅਰਸੇ ਦੌਰਾਨ ਕੁਝ ਸਿਰਫਿਰੇ ਸਰਕਾਰੀ ਕੈਟ (ਅਖੌਤੀ ਖਾੜਕੂ) ਦਰਬਾਰ ਸਾਹਿਬ ਦੇ ਅੰਦਰ ਤੇ ਬਾਹਰ ਪੰਥ ਵਿਰੋਧੀ ਅਤੇ ਮਨੁੱਖਤਾ ਵਿਰੋਧੀ ਨੀਚ ਹਰਕਤਾਂ ਕਰਦੇ ਰਹੇ। ਪੁਲਿਸੀ ਧਾੜਾਂ ਖਾੜਕੂਵਾਦ ਨੂੰ ਖਤਮ ਕਰਨ ਦੇ ਨਾਮ ਹੇਠ ਸਿੱਖ ਨੌਜਵਾਨਾਂ ਦਾ ਦਿਨ ਰਾਤ ਸ਼ਿਕਾਰ ਕਰਦੇ ਰਹੇ। ਅਮੀਰ ਸਿੱਖਾਂ ਦੀ ਧੰਨ ਸੰਪਤੀ ਲੁੱਟਦੇ ਰਹੇ। ਨੀਚਤਾ ਦੀਆਂ ਸਭ ਹੱਦਾਂ ਪਾਰ ਕਰਕੇ, ਬੀਬੀਆਂ ਨੂੰ ਬੇਪਤ ਕਰਦੇ ਰਹੇ। ਫਿਰੌਤੀਆਂ ਲੈਣ ਵਾਸਤੇ ਮੁੰਡਿਆਂ ਨੂੰ ਅਗਵਾ ਕਰਕੇ, ਨੋਟਾਂ ਦੀਆਂ ਪੰਡਾਂ ਬੰਨਦੇ ਰਹੇ........। ਇਹ ਜ਼ੁਲਮ ਦਾ ਤਾਂਡਵ ਨਾਚ ਬਿਨਾਂ ਰੁਕੇ, ਪੰਦਰਾਂ ਸਾਲ ਤੱਕ ਚਲਦਾ ਰਿਹਾ। ਇਸ ਸਮੇਂ ਪੰਜ ਸਾਲ ਤੱਕ ਪੰਜਾਬ ਦਾ ਮੁੱਖ ਮੰਤਰੀ ਸਿੱਖ ਸ਼ਕਲ ਵਾਲਾ ਤੇ ਸਿੱਖ ਅਖਵਾਉਣ ਵਾਲਾ ਬੇਅੰਤ ਸਿੰਘ ਸੀ। ਜਿਸ

ਦੇ ਹੁਕਮ ਨਾਲ ਸਿੱਖ ਕੌਮ ਦੀ ਨਸਲ ਕੁਸ਼ੀ ਸ਼ੁਰੂ ਕੀਤੀ ਗਈ। ਦੂਜਾ ਵੱਡਾ ਦੈਂਤ ਸਿੱਖ ਸ਼ਕਲ ਵਾਲਾ, ਪੁਲਿਸ ਦਾ ਮੁਖੀ ਸੀ ਕੇ.ਪੀ.ਐਸ. ਗਿੱਲ। ਜਿਸ ਦੀ ਕਮਾਂਡ ਵਿਚ ਲਗਪਗ ਦੋ ਲੱਖ ਨੌਜਵਾਨਾਂ ਨੂੰ ਬਿਨਾਂ ਕਸੂਰ ਦੱਸੇ, ਝੂਠੇ ਪੁਲਿਸ ਮੁਕਾਬਲੇ ਵਿਖਾਕੇ, ਕੋਹ ਕੋਹ ਕੇ ਮਾਰਿਆ ਗਿਆ। ਸਿੱਖ ਸੂਰਤਾਂ ਵਾਲੇ, ਹੋਰ ਭੀ ਛੋਟੇ ਵੱਡੇ ਅਫਸਰ, ਥਾਂ ਥਾਂ ਤਾਇਨਾਤ ਸਨ, ਤੇ ਸਿੱਖ ਪੰਥ ਦਾ ਖ਼ੂਨ ਡੀਕਾਂ ਲਾ ਕੇ ਪੀ ਰਹੇ ਸਨ। ਮਾਤਾ ਪਿਤਾ ਦੀਆਂ ਆਂਦਰਾਂ ਭੈਣਾਂ ਦੇ ਪਿਆਰੇ, ਸੁਹਾਗਣਾਂ ਦੇ ਸਿਰ ਦੇ ਸਾਈਂ, ਮਾਸੂਮਾਂ ਦੇ ਸਹਾਰੇ, ਨੌਜਵਾਨਾਂ ਨੂੰ ਭੁੱਖੀਆਂ ਮੱਛੀਆਂ ਦਾ ਖਾਜਾ ਬਣਾਉਂਦੇ ਰਹੇ। ਅਣਪਛਾਤੇ ਗਰਦਾਨ ਕੇ, ਸਿੱਖ ਜੁਆਨੀ ਨੂੰ ਲਾਂਬੂ ਲਾਉਂਦੇ ਰਹੇ। ..... ਤੇ ਪੰਥ ਦੇ ਸਤਿਕਾਰਯੋਗ ਜਥੇਦਾਰ, ਚੂਹਿਆਂ ਵਾਂਗ, ਖੁੱਡਾਂ ਵਿਚ ਦੜੇ ਬੈਠੇ ਰਹੇ। ਜੁਲਮ ਦੀ ਹਨੇਰੀ ਅੱਗੇ ਹਿੱਕ ਤਾਣ ਕੇ ਅੜ ਖਲੋਣਾ ਤਾਂ ਕਿਤੇ ਰਿਹਾ, ਹੋ ਰਹੇ ਜੁਲਮਾਂ ਵਿਰੁਧ ਜੁਬਾਨ ਤੱਕ ਨਾਂ ਖੋਹਲ ਸਕੇ। ਮਨੁੱਖਤਾ ਤੋਂ ਗਿਰੇ ਹੋਏ ਕਾਲੇ ਕਾਰਨਾਂਮੇ ਕਰਨ ਵਾਲਿਆਂ ਵਿਰੁੱਧ, ਹੁਕਮਨਾਮਾ ਰੂਪੀ ਤੀਰ ਨਾਂ ਚਲਾ ਸਕੇ। ਪਰ ਅਜਿਹਾ ਕਿਉਂ ? ਕਿਉਂ ?? .....

ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆਂ ਅੰਦਰਿ ਜਾਵਣਾ।।
ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ।। (470)

**(ਇਸ ਕਾਲੀ ਬੋਲੀ ਹਨੇਰੀ ਰਾਤ ਵਿਚ ਜੇ ਕੋਈ ਕਿਰਨ ਵਿਖਾਈ ਦਿੰਦੀ ਰਹੀ ਸੀ ਉਹ ਸੀ ਸਤਿਕਾਰਯੋਗ ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਮਸ਼ਹੂਰ ਪ੍ਰਚਾਰਕ, ਪ੍ਰੋਫੈਸਰ ਦਰਸ਼ਨ ਸਿੰਘ ਜੀ ਖਾਲਸਾ। ਪਰ ਬੜੇ ਦੁੱਖ ਦੀ ਬਾਤ ਹੈ, ਹੂੜ ਮਤ ਖਾੜਕੂਆਂ ਅਤੇ ਸਰਕਾਰੀ ਏਜੰਸੀਆਂ ਨੇ, ਇਹਨਾਂ ਨੂੰ ਖੁਲ ਕੇ ਕੰਮ ਨਾ ਕਰਨ ਦਿੱਤਾ, ਅੰਤ ਤਿਆਗ ਪੱਤਰ ਦੇ ਕੇ ਲਾਂਭੇ ਹੋ ਗਏ)**

ਅਜੀਤ ਸਿੰਘ ਸੰਧੂ ਨਾਮ ਦਾ ਪੁਲਿਸ ਅਫਸਰ, ਪਾਪ ਦੀ ਬੇੜੀ ਵਿਚ ਅਜਿਹਾ ਸਵਾਰ ਹੋਇਆ ਕਿ ਉਸ ਨੇ ਮੀਰ ਮੰਨੂੰ ਵਾਲੇ ਜੁਲਮਾਂ ਨੂੰ ਭੀ ਮਾਤ ਕਰ ਦਿੱਤਾ। ਸਿੱਖ ਗਭਰੂਆਂ ਨੂੰ, ਬਿਨਾਂ ਕਸੂਰ ਤੋਂ ਚੁੱਕ ਲਿਜਾਣਾ, ਮਨੁੱਖਤਾ ਤੋਂ ਗਿਰੇ ਹੋਏ ਥਰਡ ਡਿਗਰੀ ਤਸੀਹੇ ਦੇਣੇ, ਉਹਨਾਂ ਦੇ ਸਬੰਧੀਆਂ ਤੋਂ ਮੁੰਡੇ ਦੀ ਜਾਨ ਬਖਸ਼ੀ ਲਈ ਮੋਟੀਆਂ ਰਕਮਾਂ ਬਟੋਰਨੀਆਂ। ਇਹਨਾਂ ਫੜੇ ਨੌਜਵਾਨਾਂ ਨੂੰ ਖੁਦ ਤੜਫਦੇ ਵਿਲਕਦੇ ਵੇਖਣਾ। ਘੋਟੇ ਲਾਉਣੇ, ਬਿਜਲੀ ਦੇ ਕਰੰਟ ਛੱਡਣੇ, ਲੱਤਾਂ ਪਾੜ ਦੇਣੀਆਂ, ਗੁਪਤ ਅੰਗ ਤੇ ਸੱਟਾਂ ਮਾਰਨੀਆਂ, ਗੁਦਾ ਵਿਚ ਮਿਰਚਾ ਭਰ ਦੇਣੀਆਂ ..... ਇਸ ਦੇ ਸ਼ੁਗਲ ਦਾ ਹਿੱਸਾ ਸਨ। ਮੋਏ ਜਾਂ ਅਧਮੋਏ ਮੁੰਡਿਆਂ ਨੂੰ ਚੁੱਕ ਕੇ ਦਰਿਆ ਵਿਚ ਸੁੱਟ ਮੱਛੀਆਂ ਦੀ ਖੁਰਾਕ ਬਣਾ ਦੇਣਾ ਜਾਂ ਅਣਪਛਾਤੇ ਆਖ ਕੇ ਲਾਂਬੂ ਲਾ ਦੇਣਾ। **ਸਿਰਦਾਰ ਜਸਵੰਤ ਸਿੰਘ ਖਾਲੜਾ,**

**ਇਸ ਕਾਲੇ ਦੌਰ ਵਿਚ ਇੱਕ ਰੌਸ਼ਨ ਚਿਰਾਗ ਬਣ, ਸਿਰ ਤੇ ਕੱਫਣ ਬੰਨ ਕੇ, ਸਰਕਾਰੀ ਦਹਿਸ਼ਤ ਦਾ ਭਾਂਡਾ ਸੰਸਾਰ ਦੇ ਲੋਕਾਂ ਦੀ ਕਚਹਿਰੀ ਵਿਚ ਭੰਨਣ ਵਾਸਤੇ, ਕਾਨੂੰਨੀ ਵਿਧੀ ਨੂੰ ਹਥਿਆਰ ਬਣਾ ਕੇ, ਦਲੇਰੀ ਨਾਲ ਉਭਰਿਆ। ਉਸ ਯੋਧੇ ਨੇ 2500 ਅਣਪਛਾਤੇ ਆਖ ਕੇ ਸਾੜ ਦਿੱਤੇ ਗਏ ਨੌਜਵਾਨਾਂ ਦੀ ਪਛਾਣ ਕਰ ਲਈ, ਘਰ ਪਤੇ ਲਭ ਲਏ। ਹੋਰ 25000 ਅਣਪਛਾਤਿਆਂ ਨੂੰ ਪਛਾਨਣ ਵਾਸਤੇ ਦਿਨ ਰਾਤ ਇੱਕ ਕਰ ਦਿੱਤਾ। ਕਸਾਈਆਂ ਦਾ ਰੂਪ ਧਾਰ ਚੁਕੇ, ਪੁਲਸੀਆਂ ਨੂੰ ਨੱਥ ਪਾਉਣ ਲਈ ਪੰਜਾਬ ਤੇ ਹਰਿਆਣਾ ਹਾਈ ਕੋਰਟ ਵਿਚ ਅਪੀਲ ਕੀਤੀ।** ਸੁਣਵਾਈ ਨਾ ਹੋਈ। ਉਪ੍ਰੰਤ ਭਾਰਤ ਦੀ ਸਰਵਉੱਚ ਅਦਾਲਤ ਸੁਪ੍ਰੀਮ ਕੋਰਟ ਵਿਚ, ਸਬੂਤਾਂ ਸਹਿਤ ਸਾਰਾ ਕੇਸ ਪੇਸ਼ ਕੀਤਾ। ਪੜ ਸੁਣ ਕੇ, ਇਨਸਾਨੀ ਦਰਦ ਰੱਖਣ ਵਾਲੇ ਜੱਜ ਸਾਹਿਬਾਨ ਦਾ ਹਿਰਦਾ ਕੰਬ ਗਿਆ। ਉਹਨਾਂ ਪੰਜਾਬ ਵਿਚ ਵਾਪਰ ਰਹੇ ਵਹਿਸ਼ੀ ਕਾਰਿਆਂ ਨੂੰ, ਸਿੱਖਾਂ ਦੀ ਨਸਲ ਕੁਸ਼ੀ ਆਖਿਆ। ਇਹਨਾਂ ਜੁਲਮਾਂ ਦੀ ਸੀ.ਬੀ.ਆਈ. ਰਾਹੀਂ ਜਾਂਚ ਕਰਨ ਦੇ ਆਦੇਸ਼ ਦੇ ਦਿਤੇ। ਦੋਸ਼ੀ ਪਾਏ ਜਾਣ ਵਾਲੇ ਪੁਲਸੀਆਂ ਵਿਰੁੱਧ ਤੁਰੰਤ ਮੁਕੱਦਮੇ ਦਰਜ ਕਰਨ ਲਈ ਕਿਹਾ। ਸ੍ਰ: ਜਸਵੰਤ ਸਿੰਘ ਖਾਲੜਾ ਜੀ ਦੇਸ਼ ਵਿਦੇਸ਼ ਵਿਚ, ਮਨੁੱਖੀ ਅਧਿਕਾਰਾਂ ਦੇ ਰਾਖੇ ਵਜੋਂ, ਬੜੀ ਤੇਜੀ ਨਾਲ ਉਭਰੇ। ਕੌਮਾਂਤਰੀ ਜਥੇਬੰਦੀਆਂ ਨੇ ਉਹਨਾਂ ਨੂੰ ਸਤਿਕਾਰ ਸਹਿਤ ਅਪਣੀ ਮੈਂਬਰਸ਼ਿਪ ਦੇਣ ਦੀਆਂ ਪੇਸ਼ਕਸ਼ਾਂ ਕੀਤੀਆਂ। ਪਰ ਇਧਰ ਸਾਰੀ ਦੀ ਸਾਰੀ ਪੁਲਿਸ ਦੀ ਚੰਡਾਲ ਚੌਕੜੀ ਕੰਬ ਉਠੀ। ਪਈ ਜੇ ਖਾਲੜਾ ਇਸੇ ਤਰਾਂ ਪਰਦੇ ਫਾਸ ਕਰਦਾ ਰਿਹਾ ਤਾਂ ਬਹੁਤੇ ਪੁਲਸੀਏ ਫਾਂਸੀ ਲੱਗ ਜਾਣਗੇ, ਤੇ ਰਹਿੰਦੇ ਜੇਹਲਾਂ ਵਿਚ ਸੜ ਮਰਨਗੇ। ਮੁੱਖ ਮੰਤਰੀ ਬੇਅੰਤ ਸਿੰਘ ਦੀ ਸਹਿਮਤੀ ਨਾਲ ਸ੍ਰ: ਜਸਵੰਤ ਸਿੰਘ ਨੂੰ ਅਚਨਚੇਤੀ ਚੁੱਕ ਲਿਆ ਗਿਆ। ਕੇ.ਪੀ.ਐਸ.ਗਿੱਲ ਦੀ ਹਾਜਰੀ ਵਿਚ, ਅਜੀਤ ਸਿੰਘ ਸੰਧੂ ਤੇ ਉਸ ਦੀ ਬੁੱਚੜ ਟੋਲੀ ਨੇ, ਖਾਲੜਾ ਜੀ ਨੂੰ ਬੇਅੰਤ ਤਸੀਹੇ ਦਿਤੇ। ਅਪਣੇ ਕੰਮ ਤੋਂ ਹਟ ਜਾਣ ਲਈ ਅਤੇ ਪੁਲਿਸ ਮੁਖੀ ਕੇ.ਪੀ.ਐਸ.ਗਿੱਲ ਦੇ ਪੈਰੀਂ ਪੈ ਕੇ ਮੁਆਫੀ ਮੰਗਣ ਲਈ ਮਜਬੂਰ ਕੀਤਾ ਗਿਆ। ਉਸ ਸ਼ੇਰ ਮਰਦ ਤੇ ਕਿਸੇ ਤਸੱਦਦ ਦਾ ਕੋਈ ਅਸਰ ਨਾ ਹੋਇਆ। ਆਪਣੀ ਸੋਚ ਤੇ ਉਹ ਹਿਮਾਲਾ ਪਰਬਤ ਵਾਂਗ ਅਡੋਲ ਰਹਿ ਕੇ ਡਟਿਆ ਰਿਹਾ। ਸਾਰੇ ਕਮੀਨੇ ਹਥਕੰਡੇ ਵਰਤ ਕੇ ਭੀ ਜਦੋਂ ਉਸ ਨੂੰ ਝੁਕਾਇਆ ਨਾ ਜਾ ਸਕਿਆ ਤਾਂ ਉਸ ਨੂੰ ਭੀ ਅਣਪਛਾਤੀਆਂ ਲਾਸ਼ਾਂ ਵਿਚ ਸ਼ਾਮਲ ਕਰਕੇ ਬਿਆਸ ਦਰਿਆ ਦੀਆਂ ਭੁੱਖੀਆਂ ਮੱਛੀਆਂ ਅੱਗੇ ਸੁੱਟ ਦਿੱਤਾ ਗਿਆ। ਪੰਜਾਬ ਪੁਲਿਸ ਨੂੰ ਭਾਜੜਾਂ ਪੁਆ ਦੇਣ ਵਾਲਾ, ਪੰਜਾਬ ਸਰਕਾਰ ਦੀ ਨੀਂਦਰ ਹਰਾਮ ਕਰ ਦੇਣ ਵਾਲਾ, ਸੁਪਰੀਮ ਕੋਰਟ ਅਤੇ ਭਾਰਤ ਸਰਕਾਰ ਨੂੰ ਹਿਲਾ ਕੇ ਰੱਖ ਦੇਣ ਵਾਲਾ ਦੁਨੀਆਂ ਭਰ ਦੇ

ਮਨੁੱਖੀ ਅਧਿਕਾਰ ਦੇ ਅਲੰਬਰਦਾਰਾਂ ਵੱਲੋਂ ਭਾਰਤ ਸਰਕਾਰ ਨੂੰ ਬੇਇੱਜਤ ਤੇ ਜਲੀਲ ਕਰਵਾਉਣ ਵਾਲਾ, ਸ੍ਰ:ਜਸਵੰਤ ਸਿੰਘ ਜੀ ਖਾਲੜਾ, ਟੁਕੜੇ ਟੁਕੜੇ ਕਰਕੇ ਮੱਛੀਆਂ ਅੱਗੇ ਸੁੱਟ ਦਿੱਤਾ ਗਿਆ। ਪੰਜੇ ਸਿੰਘ ਸਹਿਬਾਨ ਅਪਣੀਆਂ ਉੱਚੀਆਂ ਪਵਿੱਤਰ ਪਦਵੀਆਂ ਤੇ, ਧਰਮ ਸੁਖ ਮਾਣਦੇ ਰਹੇ। ਵੱਡੇ ਇਕੱਠਾਂ ਵਿਚ ਅਪਣੇ ਜੈਕਾਰੇ ਲਗਵਾਉਂਦੇ ਰਹੇ, ਹਾਰ ਪਵਾਉਂਦੇ ਰਹੇ, ਸਿੱਖਾਂ ਦੀ ਸੂਰਮਗਤੀ ਦੇ ਸੋਹਿਲੇ ਗਾਉਂਦੇ ਰਹੇ। ਸੁਆਦੀ ਭੋਜਨ ਗਿਰੀਆਂ ਬਦਾਮ ਛੱਕਦੇ ਰਹੇ, ਡਨਲੱਪ ਦੇ ਗੱਦਿਆਂ ਦਾ ਲੁਤਫ ਉਠਾਉਂਦੇ ਰਹੇ। ਨਾਮ ਜਪਦੇ ਰਹੇ ਨਾਮ ਜਪਾਉਂਦੇ ਰਹੇ। ਜੁਲਮ ਵਿਰੁੱਧ ਅੜ ਖਲੋਣਾ ਤਾਂ ਦਰ ਕਿਨਾਰ "ਅਪਣੇ ਕੋਮਲ ਹੋਠਾਂ ਵਿਚੋਂ, ਪਵਿੱਤਰ ਮੁਖਾਰਬਿੰਦ ਰਾਹੀਂ, ਵਿਰੋਧ ਦਾ ਕੋਈ ਪਰਵਚਨ ਭੀ ਨਾ ਉਚਾਰ ਸਕੇ।" ਬੇਅੰਤ ਸਿੰਘ , ਕੇ ਪੀ ਐਸ ਗਿੱਲ, ਅਜੀਤ ਸਿੰਘ ਸੰਧੂ ਵਰਗੇ ਪਰਤੱਖ ਦਿੱਸ ਰਹੇ ਸਿੱਖ ਜੁਆਨੀ ਦਾ ਘਾਣ ਕਰਨ ਵਾਲੇ ਮਨੁੱਖ਼ਤਾ ਦੇ ਦੁਸ਼ਮਣਾਂ ਦੇ ਵਿਰੁੱ ਧ ਭੀ ਹੁਕਮ ਨਾਮਾ ਜਾਰੀ ਕਰਨ ਲੱਗੇ ਇਹਨਾਂ ਨੂੰ ਪਸੀਨੇ ਛੁੱਟ ਪਏ।

ਜਾਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰੁ ਧਰਿ ਤਲੀ ਗਲੀ ਮੇਰੀ ਆਉ।। (1412)

ਦਾ ਪਾਠ ਪੜਾਉਣ ਵਾਲਿਆਂ ਦੀਆਂ ਲੱਤਾਂ ਕੰਬਣ ਲੱਗ ਪਈਆਂ, ਮੌਤ ਦੀ ਭਿਆਨਕਤਾ ਅੱਗੇ ਗੁੰਗੇ ਬਣ ਗਏ। ਮਹਾਨ ਯੋਧੇ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਮਹਾਨ ਸ਼ਕਤੀ ਦੀਆਂ ਟਾਂਹਰਾ ਮਾਰਨ ਵਾਲੇ ਡਰ ਡਰ ਕੇ ਅੰਦਰ ਲੁੱਕ ਗਏ, ਅਖਬਾਰੀ ਬਿਆਨ ਭੀ ਨਿਡਰਤਾ ਨਾਲ ਨਾ ਦੇ ਸਕੇ। ਭੋਲੀ ਸਿੱਖ ਸੰਗਤ ਨੂੰ " ਭਾਣਾ ਮੰਨਣ ਦਾ ਧਰਮ ਉਪਦੇਸ਼ ਦੇਦੇ ਰਹੇ। ਪਰ ਕਿਓ??

ਮਾਣਸ ਖਾਣੇ ਕਰਹਿ ਨਿਵਾਜ।। ਛੁਰੀ ਵਰਗਾਇਨਿ ਤਿਨ ਗਲਿ ਤਾਗ।।
ਸਰਮ ਧਰਮ ਦਾ ਡੇਰਾ ਦੂਰਿ।। ਨਾਨਕ ਕੂੜੁ ਰਹਿਆ ਭਰਪੂਰਿ।।(471)

ਜੂਨ 84 ਵਿਚ ਦਰਬਾਰ ਸਾਹਿਬ ਤੇ ਜੋ ਕਹਿਰ, ਭਾਰਤ ਸਰਕਾਰ ਨੇ ਫੋਰਸਾਂ ਰਾਹੀ ਢਾਹਿਆ ਕਤਲਾਮ ਹੋਇਆ ਇਸ ਕਾਲੇ ਕਾਰੇ ਦੇ ਸਬੰਧ ਵਿਚ, ਪੱਕੇ ਸਬੂਤ ਮੌਜੂਦ ਹਨ ਕਿ ਇਹ ਪਾਪ, ਅਕਾਲੀ ਲੀਡਰਾਂ ਦੀ ਸਹਿਮਤੀ ਨਾਲ ਹੋਇਆ। ਬਾਬਾ ਜਰਨੈਲ ਸਿੰਘ ਦੀਆਂ ਨੀਤੀਆ ਨਾਲ ਭਾਵੇਂ ਕੋਈ ਪੂਰੀ ਤਰਾਂ ਸਹਿਮਤ ਨਾ ਭੀ ਹੋਵੇ, ਪਰ ਇੱਕ ਗੱਲ ਪੱਥਰ ਤੇ ਲਕੀਰ ਵਾਂਗ ਸਹੀ ਹੈ, ਕਿ ਉਹ ਇਹਨਾਂ ਬੇਈਮਾਨ, ਧਰਮ ਦੇ ਦੁਸ਼ਮਣ ਕੌਮ ਘਾਤਕ, ਅਕਾਲੀ ਲੀਡਰਾਂ ਦੀਆਂ ਮਕਾਰੀਆਂ ਨੂੰ ਧੁਰ ਅੰਦਰ ਤੱਕ ਜਾਣਦਾ ਸੀ ਹਰ ਰੋਜ਼ ਇਹਨਾਂ ਦੇ ਨਵੇਂ ਤੋ ਨਵੇਂ ਫਰੇਬੀ ਚਿਹਰਿਆਂ ਨੂੰ ਸਿੱਖ ਜਗਤ ਦੀ ਖੁੱਲੀ ਕਚਹਿਰੀ ਵਿਚ ਨੰਗਿਆ ਕਰਦਾ ਸੀ। ਇਸ ਖੁਦ ਗਰਜ ਵਿਕਾਊ ਟੋਲੇ ਨੂੰ ਉਹ,

ਹਰ ਕਦਮ ਤੇ ਪਛਾੜ ਰਿਹਾ ਸੀ। ਇਹ ਪੰਥ ਦੋਖੀ ਲੀਡਰ, ਇੰਦਰਾ ਆਂਟੀ ਦੇ ਚਰਨਾਂ ਵਿਚ ਬੈਠ ਕੇ ਭੁੱਬੀਂ ਰੋਏ। ਬਾਬਾ ਜੀ ਬਾਰੇ ਹਿੰਦੂ ਪ੍ਰੈਸ ਨਾਲੋਂ ਅੱਗੇ ਵਧਕੇ ਇਲਜ਼ਾਮ ਲਾਏ। ਇਸ ਮੁੰਡੇ (ਜਰਨੈਲ ਸਿੰਘ) ਨੂੰ ਸਬਕ ਸਿਖਾਉਣ ਲਈ ਤਰਲੇ ਲੈਂਦੇ ਰਹੇ। ਸਰਕਾਰੀ ਜੁੱਤੀਆਂ ਚੱਟਣ ਵਾਲੀ ਕਾਇਰ ਟੋਲੀ ਹੀ, ਇੰਦਰਾ ਆਂਟੀ ਨੂੰ ਰਾਸ ਆਉਂਦੀ ਸੀ। ਉਸ ਅਜਿਹੇ ਹਾਲਾਤ ਪੈਦਾ ਕੀਤੇ ਕਿ ਅੱਗ ਬਲ ਪਈ। ਅਕਾਲੀ ਲੀਡਰਸ਼ਿਪ ਉਸ ਅੱਗ ਵਿਚ ਫੂਕਾਂ ਮਾਰਦੇ ਰਹੇ, ਹਵਾ ਦਿੰਦੇ ਰਹੇ। ਪੰਜਾਬ ਸਰਕਾਰ ਇਸ ਅੱਗ ਲਈ ਤੇਲ ਦੇ ਟੈਂਕਰ ਭੇਜਦੀ ਰਹੀ। ਪੁਲਿਸ ਵਾਲੇ ਬਲ ਰਹੀ ਭਬਾਕੇ ਦਾਰ ਅੱਗ ਤੇ ਬੇਦੋਸ਼ੇ ਸਿੱਖਾਂ ਦਾ ਗੋਸਤ ਭੁੰਨਦੇ ਰਹੇ। ਸਿੱਖ ਪ੍ਰਵਾਰਾਂ ਦੇ ਘਰ ਵੈਣ ਹੋਰ ਉੱਚੇ ਸੁਣਾਈ ਦੇਣ ਲੱਗੇ। ਬੀਬੀਆਂ ਦੇ ਹਉਕੇ ਬੱਚਿਆਂ ਦੀਆਂ ਚੀਕਾਂ ਆਕਾਸ਼ ਤੱਕ ਸੁਣਾਈ ਦੇਣ ਲੱਗੀਆ। ਬਜ਼ੁਰਗਾਂ ਦੀਆਂ ਸਫੇਦ ਦਾਹੜੀਆਂ, ਪੁੱਟ ਕੇ ਪੈਰਾਂ ਵਿਚ ਮਧੋਲੀਆਂ ਗਈਆਂ। ਸਾਡੇ ਸਿੰਘ ਸਹਿਬਾਨਾਂ ਦੀ ਜਬਾਨ ਠਾਕੀ ਗਈ, ਸਿਆਹੀ ਜਮ ਗਈ, ਕਲਮਾਂ ਟੁੱਟ ਗਈਆਂ। ਮੰਦ ਕਰਤੂਤਾਂ ਕਰਕੇ ਪੰਜਾਬ ਨੂੰ ਬਲਦੀ ਦੇ ਬੁੱਥੇ ਦੇਣ ਵਾਲੇ ਅਕਾਲੀ ਲੀਡਰਾਂ ਵਿਰੁੱਧ ਕੋਈ ਹੁਕਮਨਾਮਾ ਜਾਰੀ ਨਾ ਕੀਤਾ ਗਿਆ ਕਿਉਂ ? ਕਿਉਂ ਕਿਉਂ ??

ਜੇ ਮਾਉਂ ਪੁੱਤੈ ਵਿਸੁ ਦੇ ਤਿਸ ਕਉਣ ਪਿਆਰਾ।
ਬੇੜੀ ਡੋਬੈ ਪਾਤਣੀ ਕਿਉ ਪਾਰਿ ਉਤਾਰਾ।। ਭਾਗੁ-35/22

ਦਰਬਾਰ ਸਾਹਿਬ ਤੇ ਹਮਲੇ ਦੇ ਕੁਝ ਹੀ ਦਿਨਾਂ ਅੰਦਰ, ਭਾਰਤ ਦੇ ਰਾਸ਼ਟਰਪਤੀ ਗਿਆਨੀ ਜੈਲ ਸਿੰਘ, ਅੰਮ੍ਰਿਤਸਰ ਆਏ। ਉਹਨਾਂ ਹੋਈ ਬੀਤੀ ਆਪਣੇ ਬਗਲਗੀਰਾਂ ਤੋ ਸੁਣੀ। ਥਾਂ ਥਾਂ ਮਨੁੱਖੀ ਖ਼ੂਨ ਦੇ ਛੱਪੜ ਵੇਖੇ, ਸਰੋਵਰ ਦਾ ਜਲ ਸੜਿਆਂਦ ਮਾਰਦਾ ਪ੍ਰਤੀਤ ਹੋਇਆ। ਮਨੁੱਖੀ ਮਾਸ ਦੇ ਚੀਥੜੇ ਚਾਰੇ ਬੰਨੇ ਖਿਲਰੇ ਵੇਖੇ।

ਸ੍ਰੀ ਆਕਾਲ ਤਖਤ ਸਾਹਿਬ ਦੀ ਸ਼ਾਨਾ ਮੱਤੀ ਇਮਾਰਤ ਢਹਿ ਢੇਰੀ ਕੀਤੀ ਜਾ ਚੁੱਕੀ ਸੀ। ਦਰਬਾਰ ਸਾਹਿਬ ਵਿਚ 300 ਤੋ ਵੱਧ ਗੋਲੀਆਂ ਦੇ ਨਿਸ਼ਾਨ ਪ੍ਰੱਤਖ ਨਜਰ ਆ ਰਹੇ ਸਨ। ਸਿੱਖ ਰੈਫਰੈਂਸ ਲਾਇਬ੍ਰੇਰੀ ਅਤੇ ਹੋਰ ਅਨੇਕ ਇਮਾਰਤਾ, ਭਸਮਾਂ ਭੂਤ ਹੋ ਚੁੱਕੀਆ ਸਨ, ਤੇ ਹਾਲੀ ਤੱਕ ਉਹਨਾਂ ਵਿਚ ਅੱਗ ਸੁਲਗਦੀ ਦਿੱਸ ਰਹੀ ਸੀ। ਕਹਿੰਦੇ ਹਨ ਰਾਸ਼ਟਰ ਪਤੀ ਦੇ ਪਿੱਛੇ ਉਹਨਾਂ ਦੇ ਸੇਵਕ, ਛੱਤਰੀ ਲੈ ਕੇ ਚੱਲ ਰਹੇ ਸਨ। ਗਿਆਨੀ ਜੈਲ ਸਿੰਘ ਨੇ, ਅਕਾਲ ਤਖਤ ਸਾਹਿਬ ਦੇ ਜੱਥੇਦਾਰ ਨੂੰ ਸੱਦਕੇ ਜਰੂਰੀ ਜਾਣਕਾਰੀ ਲੈਣੀ ਚਾਹੀ। ਜੱਥੇਦਾਰ ਭਾਈ ਕ੍ਰਿਪਾਲ ਸਿੰਘ, ਰਾਸ਼ਰਟਰਪਤੀ ਨੂੰ ਖਾਲਸਾ ਪੰਥ ਨਾਲ ਵਾਪਰੇ ਕਹਿਰ ਬਾਰੇ ਕੁਝ ਨਾ ਦਸ ਸਕੇ। ਮੌਤ ਦੇ ਭੈ ਨੇ ਆ ਘੇਰਿਆ, ਰੂਹ ਕੰਬ ਉੱਠੀ। ਅਕਲ ਦਾ ਜਨਾਜਾ ਨਿਕਲਿਆ ਪਰਤੀਤ ਹੋਇਆ, ਜਦੋਂ ਜੱਥੇਦਾਰ ਬੋਲਣ ਲੱਗਿਆ -

ਰਾਸ਼ਟਰਪਤੀ ਸਾਹਿਬ ਅਨਰਥ ਹੋ ਗਿਆ, ਦਰਬਾਰ ਸਾਹਿਬ ਦੀ ਮਰਿਆਦਾ ਦਾ ਤੁਸੀਂ ਘਾਣ ਕਰ ਦਿੱਤਾ। ਕਿਉਂਕਿ ਤੁਸੀ ਪ੍ਰਕਰਮਾ ਵਿਚ ਛੱਤਰੀ ਲੈ ਕੇ ਜੁ ਆਏ ਹੋ। ਤੁਹਾਡੇ ਨਾਲ ਚੱਲ ਰਹੇ ਸੇਵਕ ਪੈਰਾਂ ਵਿਚ ਜੁੱਤੀ ਪਹਿਨ ਕੇ ਜੁ ਆਏ ਹਨ। ਪਵਿੱਤਰ ਮਰਿਆਦਾ ਖਤਮ ਹੋ ਗਈ। ਜਥੇਦਾਰ ਦੀ ਕਾਇਰਤਾ ਤਦੋਂ ਆਸਮਾਨ ਤੱਕ ਪਰਗਟ ਹੋਈ ਵੇਖੀ ਗਈ, ਜਦੋ ਉਸਨੇ ਦਰਬਾਰ ਸਾਹਿਬ ਵਿਚ ਤਬਾਹੀ ਬਾਰੇ ਕੋਈ ਗੱਲ ਮੂੰਹੋਂ ਨਾ ਕੱਢੀ। ਪੰਚਮ ਗੁਰਦੇਵ ਦੇ ਸ਼ਹੀਦੀ ਗੁਰਪੂਰਬ ਵਾਲੇ ਦਿਨ, ਮਾਸੂਮਾਂ ਦੇ ਹੋਏ ਘਾਣ ਦੀ ਕਹਾਣੀ ਨਾ ਸੁਣਾ ਸਕਿਆ। ਬਸ ਇੱਕ ਦੋ ਬਚਕਨਾ ਗੱਲਾਂ ਜਥੇਦਾਰ ਨੇ ਕੀਤੀਆ ਰਾਸ਼ਟਰਪਤੀ ਛੱਤਰੀ ਲੈ ਕੇ ਪਰਿਕਮਾ ਵਿਚ ਜੁੱਤੀਆਂ ਸਮੇਤ ਆ ਗਏ, ਇਸ ਲਈ ਮਰਆਦਾ ਭੰਗ ਹੋ ਗਈ। ਜ਼ਰਾ ਸੋਚੋ ! ਜੇ ਫੌਜੀ ਜੁੱਤੀਆ ਲਾਹ ਕੇ ਮਾਸੂਮਾਂ ਦਾ ਸ਼ਿਕਾਰ ਕਰਦੇ, ਤਾਂ ਇਹ ਪਵਿੱਤਰਤਾ ਵਾਲਾਂ ਕੰਮ ਬਣ ਜਾਣਾ ਸੀ ? ਅਖੇ ਜੀ ਫੌਜੀ ਪਵਿੱਤਰ ਸਰੋਵਰ ਵਿਚੋ ਮੱਛੀਆਂ ਫੜ ਫੜ ਖਾਂਦੇ ਰਹੇ। ਕੀ ਮਨੁੱਖੀ ਜਿੰਦਗੀ ਨਾਲੋ ਮੱਛੀਆਂ ਦੀ ਜਾਨ ਵੱਧ ਕੀਮਤੀ ਸੀ ? ਅਜਿਹੇ ਨਾ ਅਹਿਲ ਵਿਅਕਤੀ ਨੂੰ ਜਥੇਦਾਰ ਬਣੇ ਰਹਿਣ ਦਾ ਅਧਿਕਾਰ ਹੋ ਸਕਦਾ ਹੈ ? ਪਰ ਉਹ ਜਥੇਦਾਰ ਬਣਿਆ ਰਿਹਾ ਆਪਣੀ ਮੌਤ ਤੱਕ। ਰਾਸ਼ਟਰਪਤੀ ਨੇ ਮਰਿਆਦਾ ਤੋੜੀ ਸੀ ਫਿਰ ਉਸ ਵਿਰੁੱਧ ਹੁਕਮਰਾਨਾਂ ਕਿਉਂ ਨਾ ਕੱਢਿਆ ਗਿਆ ? ਭਾਰਤ ਸਰਕਾਰ ਨਾਲੋ ਤੋੜ ਵਿਛੋੜੇ ਵਾਸਤੇ, ਭਾਰਤੀ ਫੌਜਾਂ ਨਾਲੋਂ ਸਬੰਧ ਖਤਮ ਕਰ ਲੈਣ ਵਾਸਤੇ ਕੋਈ ਆਦੇਸ਼ ਨਹੀ ਕੱਢਿਆ ਗਿਆ, ਪਰ ਕਿਉ ? ਕਿਉ ਕਿਉਂ ??

ਕੂੜੁ ਬੋਲਿ ਮੁਰਦਾਰ ਖਾਇ।। ਅਵਰੀ ਨੋ ਸਮਝਾਵਣਿ ਜਾਇ।।
ਮੁਠਾ ਆਪਿ ਮੁਹਾਏ ਸਾਥੈ।। ਨਾਨਕ ਐਸਾ ਆਗੂ ਜਾਪੈ।। (140)

ਇਸ ਕਾਰੇ ਤੋਂ ਤੁਰੰਤ ਬਾਦ ਇੰਦਰਾ ਗਾਂਧੀ, ਦਰਬਾਰ ਸਾਹਿਬ ਵਿਚ ਮਗਰ ਮੱਛ ਦੇ ਹੰਝੂ ਕੇਰਨ ਵਾਸਤੇ ਪਹੁੰਚੀ। ਜਥੇਦਾਰਾਂ ਨੂੰ ਬੁਲਾ ਕੇ ਮਰਿਆਦਾ ਚਾਲੂ ਕਰਨ ਵਾਸਤੇ ਕਿਹਾ। ਕਿਸੇ ਜਥੇਦਾਰ ਵਿਚ ਇਨੀ ਦਲੇਰੀ ਨਹੀਂ ਸੀ ਕਿ ਉਹ ਦਰਬਾਰ ਸਾਹਿਬ ਵਿਚ ਹੋਏ ਮਨੁੱਖੀ ਘਾਣ ਬਾਰੇ, ਸਿੱਖ ਸਮਾਜ ਦੀ ਸਾਂਝੀ ਮਾਨਸਿਕ ਪੀੜ ਨੂੰ ਪਰਧਾਨ ਮੰਤਰੀ ਅੱਗੇ ਬਿਆਨ ਕਰ ਸਕੇ। ਸਗੋਂ ਟੀ.ਵੀ. ਅਤੇ ਅਖਬਾਰਾਂ ਵਾਲਿਆਂ ਨੂੰ ਇਹੀ ਗੁਮਰਾਹ ਕੁਨ ਬਿਆਨ ਦਿੰਦੇ ਰਹੇ ਕਿ ਦਰਬਾਰ ਸਾਹਿਬ ਕੋਠਾ ਸਾਹਿਬ ਬਿਲਕੁਲ ਠੀਕ ਹਨ। ਨਾ ਭੈ ਦਿਓ ਨਾ ਭੈ ਖਾਉ ਦੇ ਦਮਗਜੇ ਮਾਰਨ ਵਾਲੇ ਧੁਰ ਆਤਮਾ ਤੱਕ ਭੈ ਗ੍ਰਸਤ ਹੋ ਕੇ, ਮਨੁੱਖੀ ਘਾਣ ਦਾ ਜ਼ਿਕਰ ਨਾ ਕਰ ਸਕੇ। ਜਲ ਬਲ ਰਹੇ ਦਿਲ ਵਿਚੋਂ ਕੋਈ ਭਖਦੇ ਹੋਏ ਸੂਹੇ ਅੰਗਿਆਰ ਵਰਗਾ ਬੋਲ ਨਾ ਨਿਕਲਿਆ। ਫੌਜ ਦੀ ਵਹਿਸ਼ੀਆਨਾ ਖੂੰਰੇਜੀ ਬਾਰੇ, ਇੱਕ ਅੱਖਰ ਭੀ ਪਰਧਾਨ ਮੰਤਰੀ ਨੂੰ ਨਾ ਆਖ ਸਕੇ। ਦਰਬਾਰ ਸਾਹਿਬ

ਦੇ ਆਲੇ ਦੁਆਲੇ ਰਹਿ ਰਹੇ ਲੋਕਾਂ ਤੇ, ਫੌਜ ਵੱਲੋਂ ਕੀਤੇ ਜੁਲਮਾਂ ਬਾਰੇ ਹਾਲ ਪਾਹਰਿਆ ਨਾ ਕਰ ਸਕੇ। ਪਰਕਰਮਾ ਵਿਚ ਪ੍ਰਵਾਰਾਂ ਸਮੇਤ ਰਹਿ ਰਹੇ ਲੋਕਾਂ ਦੀ ਫੌਜੀਆਂ ਵੱਲੋਂ ਕੁੱਟ ਅਤੇ ਲੁੱਟ ਬਾਰੇ ਗੁੰਗੇ ਬਣੇ ਖਲੋਤੇ ਰਹੇ। ਇੱਕੋ ਰਟ ਲਾਈ ਜਾ ਰਹੇ ਸਨ-" ਮਰਿਆਦਾ ਭੰਗ ਹੋ ਗਈ, ਬੀਬੀ ਜੀ ਕਿਰਪਾ ਕਰਕੇ ਛੇਤੀ ਤੋਂ ਛੇਤੀ ਮਰਿਆਦਾ ਚਾਲੂ ਕਰਵਾ ਦਿਓ ਤੁਹਾਡਾ ਬਹੁਤ ਉਪਕਾਰ ਹੋਵੇਗਾ "। ਆਂਟੀ ਇੰਦਰਾ ਦਰਬਾਰ ਸਾਹਿਬ ਤੇ ਕੀਤੇ ਗਏ ਹਮਲੇ ਦੇ ਇਵਜ ਵਿਚ, ਜਥੇਦਾਰਾਂ ਦੇ ਹੱਥ ਵਿਚ ਕੀਰਤਨ ਰੂਪੀ ਛੁਣਛੁਣਾ ਫੜਾ ਗਈ। ਬਸ ਫਿਰ ਕੀ ਸੀ, ਜਥੇਦਾਰ ਮਾਨੋ ਖੁਸ਼ੀ ਵਿਚ ਖੀਵੇ ਹੋ ਕੇ ਝੂਮਣ ਲੱਗ ਪਏ। ਇਹ ਛੁਣਛੁਣਾ 10/6/84 ਤੋਂ ਜਲੰਧਰ ਰੇਡੀਓ ਰਾਹੀਂ ਸਵੇਰੇ 4 ਵਜੇ ਤੋਂ 6 ਵਜੇ ਤੱਕ ਕੀਰਤਨ ਰੀਲੇਅ ਦੇ ਸਿੱਧੇ ਪ੍ਰਸਾਰਣ ਰਾਹੀਂ ਛਣਕਣ ਲੱਗ ਪਿਆ। ਜਥੇਦਾਰ ਅਪਣੇ ਅਹੁਦੇ ਦੀ ਉੱਚਤਾ ਅਨੁਸਾਰ ਵਕਤ ਤੇ ਖਰੇ ਨਾ ਉੱਤਰ ਸਕੇ। ਰਾਜਸੀ ਲੋਕਾਂ ਵੱਲੋਂ ਉਲਝੀ ਤਾਣੀ ਧਾਰਮਕ ਵਿਅਕਤੀ ਸੁਲਝਾ ਲੈਂਦੇ ਹਨ, ਪਰ ਅਫਸੋਸ, ਇਥੇ ਧਰਮੀ ਹੀ ਨਹੀਂ ਸਨ ਸ਼ਾਇਦ। ਵਰਨਾ ਅਪਣੇ ਧਰਮ ਦੀ ਪਾਲਣਾ ਕਰਦੇ, ਗੁਰੂ ਦੇ ਦਰ ਤੋਂ ਖਾਧਾ ਨਮਕ ਹਲਾਲ ਕਰਦੇ। ਜਾਲਮਾਂ ਵਿਰੁੱਧ ਹੁਕਮਨਾਮਾ ਤੇ ਕਿਤੇ ਰਿਹਾ ਇੱਕ ਅੱਖਰ ਭੀ ਉਚਾਰ ਨਾ ਸਕੇ। ਕਿਉਂ ?..ਕਿਉਂ??........

ਚੜਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਢਾਰੀ।।
ਹੰਸਾ ਸੇਤੀ ਚਿਤ ਉਲਾਸਹਿ ਕੁਕੜ ਦੀ ਉਡਾਰੀ।। (322)

ਦਰਬਾਰ ਸਾਹਿਬ ਪ੍ਰੀਸਰ ਅਤੇ ਹੋਰ ਚਾਲੀ ਗੁਰਦਵਾਰਿਆਂ ਵਿਚੋਂ, ਜੋ ਕੁਝ ਵਧੀਆ ਨਜ਼ਰ ਆਇਆ ਸਰਕਾਰੀ ਡਾਕੂਆਂ (ਫੌਜੀਆਂ) ਨੇ ਲੁੱਟ ਲਿਆ। ਗੁਰੂ ਕੀਆਂ ਗੋਲਕਾਂ ਸੋਨਾ, ਚਾਂਦੀ, ਹੀਰੇ ਜਵਾਹਰਾਤ, ਕੱਪੜੇ ਭਾਂਡੇ, ਇੱਜਤ ਆਬਰੂ ਤੇ ਰੂਪ, ਸਭ ਕੁਝ ਮਧੋਲ ਰੋਲ ਦਿੱਤਾ ਗਿਆ। ਹਜਾਰਾਂ ਮਾਈ ਭਾਈ ਸ਼ਹੀਦ ਹੋ ਗਏ। ਹਜਾਰਾਂ ਜਖਮੀ ਜਾਂ ਸਦਾ ਵਾਸਤੇ ਅਪੰਗ ਹੋ ਗਏ, ਬਹੁਤ ਸਾਰਿਆਂ ਨੂੰ ਗ੍ਰਿਫਤਾਰ ਕਰਕੇ ਮਾਰਿਆ ਗਿਆ, ਤਸੀਹੇ ਦਿਤੇ ਗਏ, ਪਾਣੀ ਦੀ ਬੂੰਦ ਬੂੰਦ ਲਈ ਤਰਸਾਇਆ ਗਿਆ। ਦੂਰ ਨੇੜੇ ਦੀਆਂ ਜੇਲਾਂ ਵਿਚ ਤੂੜ ਦਿੱਤਾ ਗਿਆ। ਲੰਮੇ ਅਰਸੇ ਤੱਕ ਫੜੇ ਗਏ ਸਿਖ, ਔਰਤਾਂ ਮਰਦਾਂ ਦੀ ਕਿਤੇ ਫਰਿਆਦ ਨਹੀ ਸੁਣੀ ਗਈ। ਦੂਜੇ ਬੰਨੇ ਦੁਸ਼ਟ ਆਤਮਾ ਕੌਮ ਘਾਤਕ, ਸਿੱਖ ਲੀਡਰਾਂ ਦਾ ਵਾਲ ਵਿੰਗਾ ਨਹੀਂ ਹੋਇਆ। ਉਹਨਾਂ ਨੂੰ ਪੂਰੀ ਹਿਫਾਜਤ ਨਾਲ, ਗੈਸਟ ਹਾਊਸਾਂ ਵਿਚ ਪੁਚਾ ਦਿੱਤਾ ਗਿਆ। ਸਾਰੀਆਂ ਸੁਖ ਸਹੂਲਤਾਂ ਮੁਹੱਈਆ ਕਰਵਾ ਦਿੱਤੀਆਂ ਗਈਆਂ। ਇਹਨਾਂ ਪੰਥ ਦੋਖੀਆਂ ਨੇ, ਭਾਰਤ ਸਰਕਾਰ ਨਾਲ ਅੰਦਰਖਾਤੇ, ਅੱਖ ਮਟੱਕਾ ਖੇਢਣਾ ਸ਼ੁਰੂ ਕਰ ਦਿੱਤਾ। ਸਮਝੌਤਾ ਕਰ ਲੈਣ ਤੇ ਪੰਜਾਬ ਦਾ ਰਾਜ ਭਾਗ

ਸਾਂਭ ਲੈਣ ਵਰਗੇ ਟੁਕੜਿਆਂ ਤੇ ਲਾਲਾਂ ਸੁੱਟਣ ਲੱਗ ਪਏ। ਇਹਨਾਂ ਲੀਡਰਾਂ ਦੀ ਸੂਝ ਸਮਰੱਥਾ ਤੇ ਕਿਰਦਾਰ ਦੀ ਡੂੰਘੀ ਥਾਹ ਪਾ ਲੈਣ ਤੋਂ ਬਾਦ, ਇੱਕ ਸਾਲ ਦੇ ਅਰਸੇ ਤੋਂ ਪਹਿਲਾਂ ਹੀ ਇਹਨਾਂ ਨੂੰ ਰਿਹਾ ਕਰ ਦਿੱਤਾ ਗਿਆ। ਲੁਕਵੇਂ ਤਰੀਕੇ ਇਹਨਾਂ ਦੀਆਂ ਮੁਲਾਕਾਤਾਂ ਚਲਦੀਆਂ ਰਹੀਆਂ। ਇਹਨਾਂ ਗੁਪਤ ਮਿਲਣੀਆਂ ਦੇ ਗਰਭ ਵਿਚੋਂ 'ਰਾਜੀਵ, ਲੌਂਗੋਵਾਲ ਸਮਝੌਤੇ ਰੂਪੀ ਬੱਚੇ ਨੇ ਜਨਮ ਲਿਆ। ਇਸ ਕੁਚੇਸ਼ਟਾ ਭਰੀ ਲਿਖਾ ਪੜੀ ਨੂੰ ਮਹਾਨ ਇਤਿਹਾਸਕ ਸਮਝੌਤਾ ਗਰਦਾਨ ਕੇ, ਸੰਘ ਪਾੜ ਪਾੜ ਕੇ ਗਗਨ ਮੰਡਲਾਂ ਤੱਕ ਉਛਾਲਿਆ ਗਿਆ। ਅਪਣੇ ਬਚਿਆਂ ਦੇ ਕਾਤਲਾਂ ਨਾਲ ਬਿਨਾਂ ਕੁਝ ਭੀ ਪ੍ਰਾਪਤ ਕੀਤੇ, ਬੜੀ ਢੀਠਤਾਈ ਨਾਲ ਯਾਰੀ ਗੰਢ ਲਈ। ਡੁੱਲੇ ਖ਼ੂਨ ਦਾ ਮੁੱਲ ਭੀ ਨਾਂ ਵੱਟ ਸਕੇ। ਸ੍ਰੀ ਅਕਾਲ ਤਖਤ ਸਾਹਿਬ ਦੀ ਸ਼ਹੀਦੀ ਦੀ ਕੀਮਤ ਭੀ ਨਾਂ ਵਸੂਲ ਸਕੇ। ਇਹਨਾਂ ਖ਼ੁਦਗਰਜ ਅਤੇ ਕੌਮ ਘਾਤਕ ਜਥੇਦਾਰਾਂ ਵਿਰੁੱਧ, ਸਿੰਘ ਸਾਹਿਬ ਵੱਲੋਂ ਚਿਤਾਵਨੀ ਭਰਿਆ ਹੁਕਮਨਾਮਾ ਜਾਰੀ ਹੋਣਾ ਚਾਹੀਦਾ ਸੀ। ਪੰਥ ਦੀ ਪਿੱਠ ਵਿੱਚ ਛੁਰਾ ਮਾਰਨ ਦੀ ਲੀਡਰਾਂ ਨੂੰ ਕਰਾਰੀ ਸਜ਼ਾ ਮਿਲਣੀ ਚਾਹੀਦੀ ਸੀ। ਅੰਦਰਖਾਤੇ ਜੋ ਕੜ੍ਹੀ ਘੋਲ ਕੇ ਸਿੱਖ ਕੌਮ ਨੂੰ ਗੁਮਰਾਹ ਕੀਤਾ ਗਿਆ ਸੀ, ਉਸ ਬਾਰੇ ਸਪਸਟੀਕਰਣ ਮੰਗਣੇ ਚਾਹੀਦੇ ਸੀ। ਪਰ ਅਜਿਹਾ ਨਹੀ ਹੋਇਆ। ਪਰ ਕਿਉਂ? ਕਿਉਂ?? ....

ਦਾਨੰ ਪਰਾ ਪੂਰ ਬੇਣ ਭੁਚੰ ਤੇ ਮਹੀਪਤੇ।।
ਬਿਪਰੀਤ ਬੁਯੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ।। (1359)

ਇਸ ਕੁਚੀਲਤਾ ਭਰੇ ਰਾਜੀਵ ਲੌਂਗੋਵਾਲ ਸਮਝੋਤੇ ਦੇ ਗਰਭ ਵਿਚੋਂ, ਬਰਨਾਲਾ ਸਰਕਾਰ ਰੂਪੀ ਅਪੰਗ ਬੱਚੇ ਨੇ ਜਨਮ ਲਿਆ। ਇਸ ਬੱਚੇ ਨੂੰ ਵਧਦਾ ਫੂਲਦਾ ਵੇਖਣ ਤੋਂ ਪਹਿਲਾਂ ਹੀ ਲਾਡ ਲਡਾਉਣ ਦੇ ਚਾਅ, ਮਨ ਦੇ ਅੰਦਰ ਹੀ ਲੈ ਕੇ ਬਾਬਾ ਹਰਚੰਦ ਸਿੰਘ ਸੰਸਾਰ ਤੋਂ ਵਿਦਾ ਹੋ ਗਿਆ। ਰਾਜੀਵ, ਇਸ ਬੱਚੇ ਨੂੰ ਬੇਬਸੀ ਵਿਚ ਜੰਮਿਆਂ ਸਮਝ ਕੇ ਪਿੱਛਾ ਛੁਡਾਉਣ ਲਈ ਕਾਹਲਾ ਸੀ। ਇਸ ਤਰ੍ਹਾਂ ਇਹ ਪੰਜਾਬ ਸਰਕਾਰ ਰੂਪੀ ਬੱਚਾ ਪੌਣੇ ਕੁ ਦੋ ਸਾਲ ਦੀ ਬਾਲ ਅਵਸਥਾ ਵਿਚ ਹੀ ਕੱਚੀ ਉਮਰੇ ਮੜੀਆਂ ਦੇ ਰਾਹ ਟੁਰ ਗਿਆ। ਇਸ ਬਰਨਾਲਾ ਸਰਕਾਰ ਰੂਪੀ ਸਰਕਾਰੀ ਬੱਚੇ ਨੇ, ਕੱਚੀ ਸੋਚ ਨਾਲ ਲੋਕਾਂ ਦੀ ਚੁੱਕ ਵਿਚ ਆ ਕੇ, ਮੁੜ ਤੋਂ ਦਰਬਾਰ ਸਾਹਿਬ ਤੇ ਧਾਵਾ ਬੋਲ ਦਿੱਤਾ। ਗੋਲੀਆਂ ਵਰੀਆਂ, ਬੇਅਦਬੀ ਹੋਈ, ਖਾੜਕੂ ਫੜੇ ਗਏ। ਇਸ ਹਮਲੇ ਨਾਲ ਇੰਦਰਾ ਆਂਟੀ ਵੱਲੋਂ ਕੀਤੇ ਗਏ ਨੀਲਾ ਤਾਰਾ ਹਮਲੇ ਨੂੰ, ਜਾਇਜ਼ ਠਹਿਰਾ ਦਿੱਤਾ ਗਿਆ। ਮੁਖ ਮੰਤਰੀ ਸੁਰਜੀਤ ਸਿੰਘ ਬਰਨਾਲਾ ਨੂੰ ਚਾਲੀ ਦਿਨਾਂ ਵਾਸਤੇ ਵੱਖੋ ਵਖ ਗੁਰਦਵਾਰਿਆਂ ਵਿਚ, ਇਸ ਅਪਰਾਧ ਬਦਲੇ ਭਾਂਡੇ ਮਾਂਜਣ, ਜੋੜੇ ਝਾੜਨ ਦੀ ਸੇਵਾ ਲਾਈ ਗਈ। ਦਰਬਾਰ ਸਾਹਿਬ ਸਮੂਹ

ਵਿਚੋਂ ਫੜੇ ਗਏ ਸਾਰੇ ਖਾੜਕੂ ਪੜਤਾਲ ਕਰਨ ਤੇ ਸਰਕਾਰੀ ਕੈਟ (ਅਸਲ ਵਿਚ ਪੁਲਿਸੀਏ) ਨਿਕਲੇ। ਕਾਲੀ ਗਰਜ ਹਮਲੇ ਦਾ ਕਲੰਕ, ਸਿੱਖ ਮੁੱਖ ਮੰਤਰੀ ਦੇ ਮੱਥੇ ਤੇ ਪੇਸਟ ਕਰ ਦਿੱਤਾ। ਕੇਂਦਰ ਸਰਕਾਰ ਦੀ ਕਠਪੁਤਲੀ ਬਣਕੇ ਭਾਵੇਂ ਬਰਨਾਲਾ ਜੀ ਨੇ ਅਪਣੇ ਹੀ ਕੇਂਦਰੀ ਧਰਮ ਅਸਥਾਨ ਤੇ, ਹਮਲਾ ਕਰਨ ਵਰਗਾ ਬੱਜਰ ਪਾਪ ਭੀ ਕਰ ਲਿਆ, ਪਰ ਦਿੱਲੀ ਵਾਲਿਆਂ ਫਿਰ ਭੀ ਇਸ ਵਿਚਾਰੇ ਤੇ ਕੋਈ ਤਰਸ ਨਾਂ ਕੀਤਾ। ਇਸ ਕਰਤੂਤ ਤੋਂ ਕੁਝ ਹੀ ਸਮੇਂ ਬਾਦ, ਬਿਨਾਂ ਕੁਝ ਪੰਜਾਬ ਜਾਂ ਸਿੱਖਾਂ ਵਾਸਤੇ ਪ੍ਰਾਪਤੀ ਕੀਤੇ, ਬਰਨਾਲਾ ਸਰਕਾਰ ਨੂੰ ਲਾਂਭੇ ਵਗਾਹ ਮਾਰਿਆ। ਬਰਨਾਲਾ ਸਰਕਾਰ ਨੂੰ ਨੱਥ ਪਾ ਕੇ ਠੀਕ ਰਾਹ ਟੋਰਨ ਵਾਲਾ ਕੋਈ ਜਥੇਦਾਰ ਸਾਹਮਣੇ ਨਾਂ ਆਇਆ। ਸਿੱਖ ਹਿੱਤਾਂ ਵਾਲੇ ਭਵਿੱਖ ਵਿਚ ਭਲਾ ਕਰਨ ਵਾਲੇ, ਕੋਈ ਫੈਸਲੇ ਨਾ ਕਰਵਾ ਸਕਿਆ। ਪੰਜਾਬ ਦੇ ਪਾਣੀ, ਬਿਜਲੀ, ਰਾਜਧਾਨੀ, ਪੰਜਾਬ ਦੀ ਹੋਈ ਤਬਾਹੀ ਦਾ ਮੁਆਵਜਾ, ਸਿੱਖਾਂ ਦੇ ਕਾਤਲਾਂ ਨੂੰ ਸਜਾਵਾਂ ...। ਸਭ ਮਸਲੇ ਦਫਨ ਹੋ ਗਏ ਤੇ ਜਥੇਦਾਰ ਘੂਕ ਗਫਲਤ ਦੀ ਨੀਂਦ ਵਿਚ ਸੁੱਤੇ ਰਹੇ, ਨਾਮ ਜਪਦੇ ਰਹੇ, ਧਰਮ ਤੇ ਡਟ ਕੇ ਪਹਿਰਾ ਦਿੰਦੇ ਰਹੇ, ਪੰਥ ਦੀ ਰਾਖੀ ਕਰਨ ਦੀਆਂ ਬੜਕਾਂ ਮਾਰਦੇ ਰਹੇ।

ਅਗੋਂ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ।।
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ।।
ਬਾਬਰਬਾਣੀ ਫਿਰਿ ਗਈ ਕੁਇਰੁ ਨਾ ਰੋਟੀ ਖਾਇ।। (417)

ਸੰਨ 1982 ਵਿਚ ਏਸ਼ੀਅਨ ਖੇਡਾਂ ਦਿੱਲੀ ਵਿਖੇ ਹੋਈਆਂ। ਭਾਰਤ ਸਰਕਾਰ ਵੱਲੋਂ ਸਿੱਖਾਂ ਨਾਲ ਕੀਤੀਆਂ ਧੱਕੇਸਾਹੀਆਂ ਨੂੰ, ਸੰਸਾਰ ਪੱਧਰ ਤੇ ਸੁਰਖੀਆਂ ਵਿਚ ਲਿਆਉਣ ਵਾਸਤੇ ਦਿੱਲੀ ਵਿਚ ਸ਼ਾਂਤਮਈ ਰੋਸ ਮੁਜਾਹਰੇ ਕਰਨ ਦਾ ਐਲਾਨ ਕੀਤਾ ਗਿਆ। ਇੰਦਰਾ ਆਂਟੀ ਦੇ ਇਸ਼ਾਰੇ ਤੇ, ਹਰਿਆਣੇ ਦਾ ਮੁੱਖ ਮੰਤਰੀ ਭਜਨ ਲਾਲ, ਪੁਲਸੀ ਧਾੜਾਂ ਲੈ ਕੇ ਸਿੱਖਾਂ ਦੇ ਮੌਰ ਕੁੱਟਣ ਆ ਗਿਆ। ਸਿੱਖ ਸ਼ਕਲ ਵਾਲਾ, ਕਿਸੇ ਪਾਰਟੀ, ਕਿਸੇ ਅਹੁਦੇ ਅਤੇ ਕਿਸੇ ਇਲਾਕੇ ਦਾ ਰਹਿਣ ਵਾਲਾ ਹੋਵੇ, ਹਰਿਆਣੇ ਦੀ ਹੱਦ ਅੰਦਰ ਵੇਖਦਿਆਂ ਹੀ ਸਾਰੇ ਕਾਨੂਨਾਂ ਨੂੰ ਪੈਰਾਂ ਹੇਠ ਮਧੋਲਦਿਆਂ, ਸਿੱਖ ਹੋਣ ਦੀ ਅਣਮਨੁਖੀ ਸਜਾ ਦਿੱਤੀ ਗਈ। ਸਿੱਖਾਂ ਨੂੰ ਪੁੱਜਕੇ ਜਲੀਲ ਕੀਤਾ ਗਿਆ। ਘੋਰ ਅਪਮਾਨ ਤੋਂ ਬਾਅਦ ਤਰਲੇ ਕਰਵਾ ਕੇ, ਸਾਮਾਨ ਲੁੱਟ ਕੇ ਵਾਪਸ ਮੁੜ ਜਾਣ ਤੇ ਮਜਬੂਰ ਕੀਤਾ ਗਿਆ। ਕੁਝ ਹੀ ਸਮੇਂ ਬਾਦ, ਭਜਨ ਲਾਲ ਮੁੱਖ ਮੰਤਰੀ ਹਰਿਆਣਾ ਦੇ ਸੱਦੇ ਤੇ, ਗੁਰਚਰਨ ਸਿੰਘ ਟੌਹੜਾ, ਪ੍ਰਕਾਸ਼ ਸਿੰਘ ਬਾਦਲ, ਬਰਨਾਲਾ ਆਦਿ ਸਾਰਾ ਲਾਣਾ ਅੰਬਾਲੇ ਇੱਕ ਸਰਕਾਰੀ ਰੈਸਟ ਹਾਊਸ ਵਿਚ, ਭਜਨ ਲਾਲ ਨੂੰ ਮਿਲਿਆ। 1982 ਦੀਆਂ

ਏਸ਼ੀਅਨ ਖੇਡਾਂ ਬਾਰੇ ਰਸਮੀ ਜਿਹਾ ਰੋਸ ਪ੍ਰਗਟ ਕੀਤਾ ਤੇ ਭਜਨ ਲਾਲ ਵੱਲੋਂ ਮੁਆਫੀ ਮੰਗ ਲੈਣ ਤੋਂ ਬਿਨਾਂ ਹੀ ਇਹ ਲੀਡਰ ਉਸ ਨਾਲ ਹੱਥ ਮਿਲਾਉਂਦੇ ਰਹੇ, ਦੁੱਧ ਚਾਹ, ਕੌਫੀ, ਬਿਸਕੁਟ, ਬਰਫੀ ਖਾਂਦੇ ਰਹੇ ਤੇ ਅੰਤ ਭਜਨ ਲਾਲ ਦਾ ਮੁਲਾਕਾਤ ਲਈ ਧੰਨਵਾਦ ਕਰਕੇ ਵਾਪਸ ਆ ਗਏ। ਸਿੱਖਾਂ ਦੀ ਨਿਡਰਤਾ ਤੇ ਸੂਰਮਗਤੀ ਦੀਆਂ ਬੜ੍ਹਕਾਂ ਮਾਰਨ ਵਾਲੇ, ਖਾਲਸਾ ਪੰਥ ਨਾਲ ਕੀਤੇ ਗਏ ਸਰਮਨਾਕ ਵਰਤਾਰੇ ਬਾਬਤ, ਭਜਨ ਲਾਲ ਨੂੰ "ਖਰਾ" ਇੱਕ ਲਫਜ ਤੱਕ ਨਾਂ ਕਹਿ ਸਕੇ। ਸਿੱਖਾਂ ਦੇ ਕਮੀਣੇ ਦੁਸਮਣ, ਭਜਨ ਲਾਲ ਨਾਲ ਪਿਆਰ ਪੀਂਘਾਂ ਪਾਉਣ ਵਾਲੇ ਅਕਾਲੀ ਲੀਡਰਾਂ ਨੂੰ ਕਿਸੇ ਜਥੇਦਾਰ ਨੇ ਕਟਹਿਰੇ ਵਿਚ ਖੜਾ ਨਾਂ ਕੀਤਾ। ਲੋਕਾਂ ਦੀ ਕਚਹਿਰੀ ਵਿਚ, ਕੀਤੀ ਗਈ ਮਨਮੁੱਖਤਾ ਬਾਰੇ, ਕਿਸੇ ਜਥੇਦਾਰ ਵੱਲੋਂ ਜਵਾਬ ਤਲਬੀ ਨਾਂ ਕੀਤੀ ਗਈ। ਸਿੰਘ ਸਾਹਿਬ ਜੀ ਦਰਬਾਰ ਸਾਹਿਬ ਪ੍ਰੀਸਰ ਵਿਚ ਬੈਠ ਕੇ ਸਿੱਖੀ ਮਰਿਆਦਾ ਤੇ ਪਹਿਰਾ ਦਿੰਦੇ ਰਹੇ। ਸੇਵਾ ਕਰਦੇ ਰਹੇ, ਸੇਵਾ ਕਰਾਉਂਦੇ ਰਹੇ? ਕੋਈ ਹੁਕਮਨਾਮਾ , ਭਜਨ ਲਾਲ ਜਾਂ ਅਕਾਲੀ ਲੀਡਰਾਂ ਵਿਰੁੱਧ ਜਾਰੀ ਨਾਂ ਕਰ ਸਕੇ- ਕਿਉ? ਕਿਉ ...??।

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ।।
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ।। (ਸਲੋਕ - 42)

ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ ,ਸਿੱਖਾਂ ਦੀਆਂ ਰਾਜਸੀ ਉਮੰਗਾਂ ਦੀ ਪੂਰਤੀ ਹਿੱਤ, ਸ੍ਰੀ ਅਕਾਲ ਤਖਤ ਸਾਹਿਬ ਤੇ ਅਰਦਾਸ ਕਰਵਾ ਕੇ ਹੋਈ। ਐਲਾਨ ਕੀਤਾ ਗਿਆ ਕਿ ਅਕਾਲ ਤਖਤ ਤੇ ਪ੍ਰਵਾਨ ਚੜਿਆ ਅਕਾਲੀ ਦਲ, ਸਿੱਖ ਪੰਥ ਦੇ ਰਾਜਨੀਤਕ ਨਿਸ਼ਾਨੇ ਦੀ ਪੂਰਤੀ ਵਾਸਤੇ ਹਰ ਸੰਭਵ ਯਤਨ ਕਰਦਾ ਰਹੇਗਾ। ਇਸ ਦੇ ਅਹੁਦੇਦਾਰ, ਗੁਰਬਾਣੀ ਦੇ ਚਾਨਣ ਵਿਚ ਨੇਕ, ਪਰਉਪਕਾਰੀ, ਸਾਦਗੀ ਵਾਲਾ, ਗੁਰਮੁਖੀ ਜੀਵਨ ਬਿਤਾਉਣਗੇ। ਇਸ ਦਾ ਪ੍ਰਧਾਨ ਅਤੇ ਹੋਰ ਅਹੁਦੇਦਾਰ, ਰਹਿਤਵਾਨ, ਨਿਤਨੇਮੀ, ਅੰਮ੍ਰਿਤਧਾਰੀ ਹੋਣਗੇ। ਅਕਾਲੀ ਦਲ ਦਾ ਪ੍ਰਧਾਨ ਦਾਹੜਾ ਪ੍ਰਕਾਸ਼ ਕਰਕੇ ਰਖੇਗਾ, ਇਹ ਬਚਨ ਅਕਾਲੀ ਦਲ ਦੇ ਸੰਵਿਧਾਨਾਂ ਵਿਚ ਅੰਕਤ ਹਨ। ਪਹਿਲੀ ਗੱਲ ਤਾਂ ਇਹ ਕਿ ਇਕੱਲੇ ਪ੍ਰਕਾਸ਼ ਸਿੰਘ ਬਾਦਲ ਨੇ, ਅਪਣੇ ਪਿੱਛਲੱਗਾਂ ਦੇ ਲਾਣੇ ਤੋਂ ਅੰਗੂਠੇ ਲਗਵਾ ਕੇ, ਮੋਗੇ ਦੇ ਅਕਾਲੀ ਇਕੱਠ ਵਿਚ, ਅਕਾਲੀ ਦਲ ਦਾ ਨਾਮ ਬਦਲ ਕੇ ਪੰਜਾਬੀ ਪਾਰਟੀ ਕਰ ਦਿੱਤਾ ਗਿਆ। ਜਿਸ ਨਾਮ ਨੂੰ ਅਕਾਲ ਤਖਤ ਤੇ ਸਵੀਕਾਰ ਕੀਤਾ ਗਿਆ ਸੀ, ਬੜੀ ਮਨਮੁੱਖਤਾ ਨਾਲ ਉਸ ਨੂੰ ਕੁਝ ਵਿਅਕਤੀਆਂ ਵੱਲੋਂ ਬਦਲ ਦਿੱਤਾ ਗਿਆ। ਅਕਾਲੀ ਦਲ ਦੇ ਬਹੁਤ ਸਾਰੇ ਅਹੁਦੇਦਾਰ ਸਾਰੀ ਉਮਰ ਬੇ ਅਮ੍ਰਿੰਤੀਏ ਹੀ ਬਿਤਾ ਗਏ। ਗੁਰਬਾਣੀ ਦੇ ਨੇੜਿਓ ਨਾਂ ਲੰਘੇ। ਇਹਨਾਂ ਵੱਲੋਂ ਸ਼ਰੇਆਮ ਘਰਾਂ ਵਿਚ ਤੇ ਪਾਰਟੀਆਂ/ਵਿਆਹਾਂ ਵਿਚ

ਸਰਾਬਾਂ ਦੀਆਂ ਪੇਟੀਆਂ ਜਾਂ ਟਰੱਕ ਹੀ ਖਪਦੇ ਰਹੇ। ਇਹਨਾਂ ਦੇ ਬਹੁਤੇ ਪ੍ਰਵਾਰਕ ਮੈਂਬਰ ਸਿੱਖੀ ਤੋਂ (ਕੇਸਾਂ ਕਰਕੇ) ਪਤਿਤ ਵੇਖੇ ਜਾ ਸਕਦੇ ਹਨ। ਘਰਾਂ ਵਿਚ ਸ਼ਰੇਆਮ ਸ਼ਰਾਬਾਂ ਦੀ ਵਰਤੋਂ ਹੁੰਦੀ ਹੈ। ਅਕਾਲ ਤਖਤ, ਅਤੇ ਗੁਰਬਾਣੀ ਨੂੰ ਪਿੱਠ ਦੇ ਕੇ ਭੀ ਇਹ ਲੋਕ ਅਕਾਲੀ ਅਖਵਾਉਂਦੇ ਰਹੇ, ਸਿੱਖ ਪੰਥ ਦੇ ਮਲਾਹ ਬਣੇ ਰਹੇ, ਵੱਡੀਆਂ ਕੁਰਸੀਆਂ ਦਾ ਰਾਜ ਸੁਖ ਮਾਣਦੇ ਰਹੇ ...। ਤੇ ਸਾਡੇ ਤਖਤਾਂ ਦੇ ਜਥੇਦਾਰ ਬਿੱਟ ਬਿੱਟ ਤਕਦੇ ਰਹੇ। ਜਬਾਨ ਤੱਕ ਨਾਂ ਖੋਹਲ ਸਕੇ, ਕਿਸੇ ਲੀਡਰ ਨੂੰ ਗਲਤੀ ਦਾ ਅਹਿਸਾਸ ਨਾਂ ਕਰਵਾ ਸਕੇ ....। ਕੋਈ ਹੁਕਮਨਾਮਾ ਜਾਰੀ ਨਾਂ ਕਰ ਸਕੇ। ਪਰ ਕਿਉ? .....??

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖੁ।।
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ।। (ਸਲੋਕ - 6)

ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਲੰਮੀ ਲੜਾਈ ਅਤੇ ਸਿਰੜ ਸਿਦਕ ਤੋਂ ਬਾਦ, ਭ੍ਰਿਸ਼ਟ ਮਹੰਤਾਂ ਦੇ ਕਬਜੇ ਵਿਚੋਂ ਗੁਰਦਵਾਰੇ ਮੁਕਤ ਕਰਾਕੇ ਪੰਥਕ ਪ੍ਰਬੰਧ ਹੇਠ ਲਿਆਉਣ ਵਾਸਤੇ ਕਾਮਯਾਬ ਹੋ ਗਈ। ਸ਼ੁਰੂ ਦੇ ਕੁਝ ਸਾਲਾਂ ਵਿਚ ਕਾਫੀ ਸੁਧਾਰ ਕੀਤੇ ਗਏ। ਸੰਨ 47 ਤੋਂ ਬਾਦ ਲਗਾਤਾਰ ਪ੍ਰਬੰਧ ਵਿਚ ਨਿਘਾਰ ਆਉਂਦਾ ਗਿਆ। ਨਵੇਂ ਰੂਪ ਰੰਗ ਵਾਲੇ ਜਥੇਬੰਦਕ ਲੋਕ ਕਾਨੂਨੀ ਢਾਲ ਲੈ ਕੇ, ਗੋਲਕਾਂ ਦੀ ਬੜੀ ਬੇਰਹਿਮੀ ਨਾਲ ਦੁਰਵਰਤੋਂ ਕਰਨ ਲੱਗ ਪਏ। ਇਸ ਕਮੇਟੀ ਦਾ ਕਾਰਜ ਖੇਤਰ ਕੇਵਲ ਧਰਮ ਤੱਕ ਸੀਮਤ ਸੀ, ਪਰ ਇਸ ਦੇ ਪ੍ਰਬੰਧਕਾਂ ਨੇ, ਗੋਲਕ ਦੇ ਪੈਸੇ ਦੁਆਰਾ ਰਾਜਨੀਤੀ ਵੱਲ ਲਲਚਾਈਆਂ ਨਜਰਾਂ ਨਾਲ ਵੇਖਣਾ ਸ਼ੁਰੂ ਕਰ ਦਿੱਤਾ। ਅਸਲ ਜਿੰਮੇਂਵਾਰੀ ਤਾਂ ਸੀ ਗੁਰਦਵਾਰਿਆਂ ਦੀ ਸੇਵਾ ਸੰਭਾਲ, ਮਰਿਆਦਾ ਦੀ ਇੱਕਸਾਰਤਾ, ਗੁਰਮਤ ਦੇ ਪ੍ਰਚਾਰ ਲਈ ਮੰਗ ਮੁਤਾਬਕ ਪ੍ਰਚਾਰਕ ਭੇਜਣੇ, ਵਿਦਿਅਕ ਲੋੜਾਂ ਦੀ ਪੂਰਤੀ ਵਾਸਤੇ ਸਕੂਲ ਕਾਲਜ ਖੋਹਲਣੇ ਨੌਜਵਾਨਾਂ ਨੂੰ ਪੈਰਾਂ ਤੇ ਖੜੇ ਕਰਨ ਲਈ ਕਿੱਤਾ ਮੁਖੀ ਅਦਾਰੇ ਸਥਾਪਤ ਕਰਨੇ, ਖੇਡਾਂ ਲਈ ਸਾਧਨ ਜੁਟਾਉਣੇ ਤੇ ਨੌਜਵਾਨਾਂ ਨੂੰ ਇਸ ਪਾਸੇ ਉਤਸ਼ਾਹਤ ਕਰਨਾ। ਪਿੰਡਾਂ ਸ਼ਹਿਰਾਂ ਵਿਚ, ਗੁਰਮਤ ਲਾਇਬ੍ਰੇਰੀਆਂ ਖੋਹਲਣੀਆਂ, ਸਿੱਖੀ ਪ੍ਰਚਾਰ ਅਤੇ ਸਮਾਜ ਨੂੰ ਚੇਤਨਤਾ ਦੇਣ ਲਈ ਅਖਬਾਰ ਰਸਾਲੇ ਪੁਸਤਕਾਂ ਘਰ ਘਰ ਪੁੱਜਦੀਆਂ ਕਰਨੀਆਂ। ਅਧੁਨਿਕ ਮੀਡੀਏ ਦੀ ਵਰਤੋਂ ਕਰਦਿਆਂ, ਪੰਥਕ ਸੋਚ ਵਾਲੀਆਂ ਆਡੀਓ ਵੀਡੀਓ ਕੈਸਟਾਂ ਤਿਆਰ ਕਰਵਾ ਕੇ, ਗੁਰਮਤਿ ਗਿਆਨ ਵੱਡੇ ਪੱਧਰ ਤੇ ਵੰਡਣਾ। ਜਿੱਥੇ ਕਿਤੇ ਕੋਈ ਸਿੱਖ ਪ੍ਰਵਾਰ ਮੁਸ਼ਕਲ ਵਿਚ ਹੋਵੇ, ਉਸਦੀ ਉਚਿਤ ਸਹਾਇਤਾ ਕਰਨੀ। ਗੁਰਬਾਣੀ ਅਤੇ ਹੋਰ ਗੁਰਮਤ ਸਾਹਿਤ ਦੁਨੀਆਂ ਦੀਆਂ ਪ੍ਰਮੁੱਖ ਬੋਲੀਆਂ ਵਿਚ ਛਪਵਾਕੇ, ਵੱਡੇ ਪੈਮਾਨੇ ਤੇ, ਦੇਸ਼ ਵਿਦੇਸ਼ ਵਿਚ ਪੁੱਜਦਾ ਕਰਨਾ। ਕਾਲਜਾਂ ਯੂਨੀਵਰਸਿਟੀਆਂ ਦੇ ਰਿਟਾਇਰ ਵਿਦਵਾਨਾਂ ਦੀਆਂ ਸੇਵਾਵਾਂ ਲੈ ਕੇ, ਇੱਕ ਸਲਾਹਕਾਰ (ਥਿੰਕ ਟੈਂਕ) ਬੋਰਡ ਸਥਾਪਤ

ਕਰਨਾ। ਪੰਥ ਦੀ ਚੜਦੀ ਕਲਾ ਵਾਸਤੇ ਭਵਿੱਖਮੁਖੀ ਹਰ ਤਰਾਂ ਦੇ ਪ੍ਰਾਜੈਕਟਾਂ ਤੇ ਲਗਾਤਾਰ ਸੋਚ ਵਿਚਾਰ ਕਰਨੀ ...। ਅਫਸੋਸ, ਬਹੁਤ ਬਹੁਤ ! ਸ੍ਰੋਮਣੀ ਕਮੇਟੀ ਸੰਗਤਾਂ ਵੱਲੋਂ ਭੇਟਾ ਕੀਤੀ ਮਾਇਆ ਨੂੰ, ਬੇਰਹਿਮੀ ਨਾਲ ਬਰਬਾਦ ਕਰਨ ਤੋਂ ਸਿਵਾਏ ਕੁਝ ਨਹੀਂ ਕਰ ਸਕੀ। ਘੱਟੋ ਘੱਟ ਧਰਮ ਪ੍ਰਚਾਰ ਕੇਵਲ ਕਾਗਜਾਂ ਤੱਕ ਸੀਮਤ ਹੈ, ਅਮਲੀ ਤੌਰ ਤੇ ਕਿਤੇ ਨਹੀਂ। ਬਹੁਭਾਸ਼ੀ ਅਖਬਾਰ ਰਸਾਲੇ ਨਹੀ ਕੱਢ ਸਕੀ ... ਤੇ ਸ੍ਰੀ ਅਕਾਲ ਤਖਤ ਦੇ ਜਥੇਦਾਰ (ਪ੍ਰੋ: ਦਰਸਨ ਸਿੰਘ ਤੋਂ ਛੁਟ) ਨਾਂ ਖੁਦ ਪ੍ਰਚਾਰ ਕਰ ਸਕੇ ਨਾਂ ਕਮੇਟੀ ਨੂੰ ਅਪਣੇ ਫਰਜਾਂ ਦੀ ਪਛਾਣ ਕਰਵਾ ਸਕੇ। ਜੇ ਕਮੇਟੀ ਵਾਲੇ ਬਹਾਨੇ ਬਾਜ਼ੀਆਂ ਕਰਦੇ ਪ੍ਰਤੀਤ ਹੁੰਦੇ ਸਨ, ਤਾਂ ਸਮੇਂ ਸਿਰ ਜਥੇਦਾਰਾਂ ਨੇ ਹੁਕਮਨਾਮਿਆਂ ਦੀ ਵਰਤੋਂ ਕਿਉਂ ਨਾਂ ਕੀਤੀ? ਇਹ ਕਿਉਂ ਫਰੀਜ ਹੋ ਗਏ? ਇਹਨਾਂ ਮਨਮੁਖਾਂ ਨੂੰ ਫਰਜਾਂ ਦੀ ਪਛਾਣ ਕਰਾਉਣ ਵਾਸਤੇ ਕਿਉਂ ਹੁਕਮ ਦੀ ਵਰਤੋਂ ਨਹੀਂ ਕੀਤੀ ਗਈ? ਕਿਉ?? .....

ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕਮੜੇ ਵਿਸਾਰਿ।।
ਮਤੁ ਸਰਮਿੰਦਾ ਥੀਵਈ ਸਾਈ ਦੈ ਦਰਬਾਰ।। (ਸਲੋਕ – 59)

ਬਹੁਤ ਲੰਮੇ ਸਮੇਂ ਤੋਂ ਗੁਰੂ ਘਰਾਂ ਨੂੰ, ਰਾਜਸੀ ਲਾਹਾ ਲੈਣ ਵਾਸਤੇ ਵਰਤਿਆ ਜਾ ਰਿਹਾ ਹੈ। ਰਾਜਨੀਤੀ ਭੀ ਅਜਿਹੀ, ਜਿਸ ਵਿਚੋਂ ਹੱਕ ਸੱਚ ਨਿਆਂ ਦੀ ਮਹਿਕ ਆਉਣ ਦੀ ਥਾਂ ਲੁੱਟ ਖਸੁੱਟ ਧੋਖਾਧੜੀ ਆਦਿਕ ਵਿਕਾਰਾਂ ਦੀ ਸੜਿਆਂਦ ਮਾਰਦੀ ਹੈ। ਧਰਮ ਨੂੰ ਰਾਜਸੀ ਅਹੁਦਾ ਲੈਣ ਲਈ ਪਉੜੀ ਵਾਂਗ ਵਰਤਿਆ ਜਾ ਸਕਦਾ ਹੈ। ਸ੍ਰੋਮਣੀ ਕਮੇਟੀ ਦੇ ਬਹੁਤੇ ਮੈਂਬਰ ਪੈਰ ਪਸਾਰਦੇ ਹੋਏ ਰਾਜਸੀ ਕੁਰਸੀ ਤੇ ਜਾ ਬਿਰਾਜਦੇ ਹਨ, ਅਤੇ ਧਰਮ ਨਾਲ ਦਗਾ ਕਮਾ ਜਾਂਦੇ ਹਨ। ਬਹੁਤੀ ਵਾਰੀ ਦੋਹਰੇ ਅਹੁਦੇ ਭੀ ਹਥਿਆ ਲੈਂਦੇ ਹਨ। ਜਿਵੇਂ ਐਸ. ਜੀ. ਪੀ. ਸੀ. ਦੀ ਮੈਂਬਰੀ ਭੀ ਤੇ ਨਾਲੋਂ ਨਾਲ ਐਮ. ਐਲ. ਏ. ਜਾਂ ਐਮ. ਪੀ. ਭੀ। ਹੋਰ ਬਹੁਤਿਆਂ ਦੀ ਗੱਲ ਜੇ ਨਾਂ ਭੀ ਕਰੀਏ ਤਾਂ ਐਸ. ਜੀ. ਪੀ. ਸੀ. ਦੇ ਲੰਮੇ ਸਮੇਂ ਤੱਕ ਰਹੇ ਪ੍ਰਧਾਨ ਸ੍ਰ. ਗੁਰਚਰਨ ਸਿੰਘ ਟੌਹੜਾ ਪ੍ਰਧਾਨਗੀ ਦੇ ਨਾਲ ਨਾਲ 1977 ਵਿਚ ਐਮ. ਪੀ. ਬਣੇ। ਦੁਬਾਰਾ ਫੇਰ ...ਕਈ ਪਾਪੜ ਵੇਲ ਕੇ ਰਾਜ ਸਭਾ ਦੇ ਮੈਂਬਰ ਬਣੇ। ਪੰਜਾਬ ਦੀ ਰਾਜਨੀਤੀ ਤੋਂ ਅਪਣੇ ਆਪ ਨੂੰ ਕਦੀ ਵੱਖ ਨਾ ਕਰ ਸਕੇ। ਪੰਜਾਬ ਦਾ ਮੁਖ ਮੰਤਰੀ ਬਣਨ ਦਾ ਸੁਪਨਾ ਸਦਾ ਅੱਖਾਂ ਵਿਚ ਲਟਕਦਾ ਰਿਹਾ, ਪਰ ਅਨੇਕ ਸ਼ਾਤਰ ਚਾਲਾਂ ਚਲਣ ਦੇ ਬਾਵਜੂਦ, ਇਹ ਹਿਰਸ ਪੂਰੀ ਨਾਂ ਹੋਈ। ਸਿੱਧੇ ਸਾਦੇ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ ਕਿ ਇੱਕ ਧਰਮ ਦੀ ਪਵਿੱਤਰ ਪ੍ਰਮੁੱਖ ਕੁਰਸੀ ਤੇ ਬੈਠ ਕੇ ਸੇਵਾ ਕਰਨ ਦੀ ਥਾਂ, ਰਾਜਨੀਤੀ ਦੇ ਗੰਦ ਵਿਚ ਹੀ ਸਦਾ ਚੁਭੀਆਂ ਲਾਉਂਦੇ ਰਹੇ। ਰਾਜਸੀ ਇਕੱਠਾਂ ਮੋਰਚਿਆਂ ਤੇ ਜੇਹਲਾਂ ਭਰਨ ਵਿਚ ਪ੍ਰਧਾਨ ਜੀ ਮੋਹਰੀ ਰਹੇ। ਰਾਜਸੀ ਲੋਕਾਂ ਦੇ ਇਕੱਠਾਂ ਵਿਚ ਧੂੰਆਂ-ਧਾਰ ਤਕਰੀਰਾਂ ਕਰਦੇ ਰਹੇ, ਦੇਸ਼ ਵਿਦੇਸ਼ ਵਿਚੋਂ ਰਾਜਸੀ ਕੰਮਾਂ

ਵਾਸਤੇ ਚੰਦੇ ਭੀ ਇਕੱਠੇ ਕਰਦੇ ਰਹੇ। ਲੋੜ ਪੈਣ ਤੇ ਗੁਰਚਰਨ ਸਿੰਘ ਟੌਹੜਾ ਅਕਾਲ ਤਖਤ ਤੋਂ ਬਾਗੀ, ਆਪੋ ਅਪਣੀ ਵਖਰੀ ਮਰਿਆਦਾ ਤੇ ਚਲਣ ਵਾਲੇ ਸਾਧ ਲਾਣੇ ਨਾਲ ਸਾਂਝ ਭਿਆਲੀ ਭੀ ਪਾ ਸਕਦਾ ਹੈ। ਪੰਥ ਦੋਖੀ ਨਕਲੀ ਨਿਰੰਕਾਰੀਆਂ ਦੇ ਭਵਨਾਂ ਵਿਚ ਜਾ ਕੇ, ਹਥ ਜੋੜ ਕੇ ਉਹਨਾਂ ਤੋਂ ਵੋਟਾਂ ਭੀ ਮੰਗ ਸਕਦਾ ਹੈ ਤੇ ਸਿਰੋਪੇ ਭੀ ਲੈ ਸਕਦਾ ਹੈ। ਜੇ ਇਹਨਾਂ ਕਮੀਣੀਆਂ ਚਾਲਾਂ ਤੋਂ ਵਰਜਣ ਦਾ ਹੀਆ ਕਰੇ ਤਾਂ ਧਰਮ ਤੇ ਰਾਜਨੀਤੀ ਇਕੱਠੀ ਦਾ ਢੰਡੋਰਾ ਭੀ ਪਿੱਟ ਸਕਦਾ ਹੈ। ਸਾਰੇ ਸੰਸਾਰ ਵਿਚ ਫੈਲੇ ਸਿੱਖ ਪੰਥ ਦਾ ਮੁਖ ਸੇਵਾਦਾਰ ਬਣਕੇ, ਤ੍ਰਿਪਤੀ ਨਹੀਂ ਹੋਈ, ਰਾਜਨੀਤੀ ਦੇ ਚਿੱਕੜ ਵਿਚੋਂ ਸੁਆਦ ਆਉਂਦਾ ਹੈ। ਇਹਨਾਂ ਪੰਝੀ ਤੀਹ ਸਾਲਾਂ ਅਰਸੇ ਦੌਰਾਨ ਧਰਮ ਪਰਚਾਰ ਤੋਂ ਬਿਨਾ, ਹੋਰ ਸਭ ਕੁਝ ਕੀਤਾ ਗਿਆ ਹੈ। ਪਰ ਇਹਨਾਂ ਪੰਥ ਦੋਖੀ ਕਾਰਨਾਂ ਕਰਕੇ, ਕਿਸੇ ਕਮੇਟੀ ਮੈਂਬਰ ਜਾਂ ਪ੍ਰਧਾਨ ਨੂੰ ਨੱਥ ਪਾਉਣ ਵਾਸਤੇ, ਕੋਈ ਸਿੰਘ ਸਾਹਿਬ ਨਾਂ ਨਿਤਰਿਆ। ਅਕਾਲ ਤਖਤ ਵੱਲੋਂ ਕਿਸੇ ਦੇ ਵਿਰੁੱਧ ਹੁਕਮਨਾਮਾ ਰੂਪੀ ਤੋਪ ਨਹੀ ਦਾਗੀ ਗਈ। ਪਰ ਅਜਿਹਾ ਕਿਉ....? ਕਿਉ?? ....

ਕਾਜੀ ਹੋਇ ਕੈ ਬਹੈ ਨਿਆਇ।। ਫੇਰੇ ਤਸਬੀ ਕਰੇ ਖੁਦਾਇ।।
ਵਢੀ ਲੈ ਕੇ ਹਕ ਗਵਾਏ।। ਜੇ ਕੋ ਪੁਛੈ ਤਾ ਪੜਿ ਸੁਣਾਏ।। (951)

ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਬਾਰੇ ਕਦੀ ਗੁਪਤ ਪੜਤਾਲ ਕਰਵਾ ਵੇਖਣੀ, ਬੱਚੇ ਬੱਚੀਆਂ ਪਤਿਤ ਤਾਂ ਝੱਟ ਹੀ ਦਿੱਸ ਪੈਣਗੇ, ਸਗੋਂ ਥੋਕ ਵਿਚ ਨਸ਼ਿਆਂ ਦੀ ਵਰਤੋਂ ਕਰਦੇ ਮਿਲਣਗੇ। ਖੁਦ ਬਹੁਤੇ ਮੈਂਬਰ ਸ਼ਰਾਬ ਅਫੀਮ ਦੇ ਆਦੀ ਹਨ। ਬਹੁਤੇ ਮੈਂਬਰ ਬ੍ਰਾਹਮਣੀ ਕਰਮਕਾਡਾਂ ਵਿਚ ਗਰਕ ਹੋਏ ਪਏ ਹਨ। ਕਮੇਟੀ ਦਾ ਇੱਕ ਸੀਨੀਅਰ ਆਗੂ, ਬਲਬੀਰ ਸਿੰਘ ਪੰਨੂੰ ਯੂ. ਪੀ. ਵਿਚ ਕਮੇਟੀ ਦੀ ਗੱਡੀ ਵਿਚ ਸਵਾਰ ਹੋ ਕੇ "ਧਾਰਮਕ ਕਾਰਜਾਂ" ਵਾਸਤੇ ਗਿਆ। ਉਧਰ ਹੀ ਭਿਆਨਕ ਐਕਸੀਡੈਂਟ ਵਿਚ ਮਾਰਿਆ ਗਿਆ। ਇਸ ਦੀ ਗੱਡੀ ਵਿਚੋਂ, ਵੰਨ ਸੁਵੰਨੀ ਅੰਗ੍ਰੇਜੀ ਸ਼ਰਾਬ ਦੀਆਂ ਪੇਟੀਆਂ ਮਿਲੀਆਂ। ਇੱਕ ਜੁਆਨ ਸੁੰਦਰ ਲੜਕੀ ਭੀ ਇਤਰਾਜ਼ਯੋਗ ਹਾਲਤ ਵਿਚ, ਗੱਡੀ ਵਿਚੋਂ ਮਿਲੀ। ਉੱਤਰ ਪ੍ਰਦੇਸ਼, ਅਤੇ ਦੇਸ਼ ਦੇ ਹੋਰ ਸਾਰੇ ਅਖਬਾਰਾਂ ਵਿਚ ਇਸ ਖਬਰ ਨੂੰ ਪਹਿਲੇ ਪੰਨਿਆਂ ਤੇ ਛਾਪਿਆ ਗਿਆ। ਇਸ ਸ਼ਰਮਨਾਕ ਕਰਤੂਤ ਕਾਰਨ ਸਿੱਖ ਪੰਥ ਦੀ ਬੇਹਦ ਨਮੋਸ਼ੀ ਹੋਈ। ਸ਼੍ਰੋਮਣੀ ਕਮੇਟੀ ਦਾ ਇੱਕ ਮੈਂਬਰ, ਸਾਧੂ ਸਿੰਘ ਜੋ ਕਿ ਕੀਰਤਨੀਆ ਭੀ ਹੈ, ਭੁੱਕੀ ਅਤੇ ਅਫੀਮ ਦੇ ਕੇਸਾਂ ਵਿਚ ਫਿਰੋਜਪੁਰ ਜੇਹਲ ਵਿਚ ਬੰਦ ਹੈ। ਬਦੇਸ਼ਾਂ ਵਿਚੋਂ ਮਾਇਆ ਇਕੱਤਰ ਕਰਨੀ ਤੇ ਉਸਦਾ ਹਿਸਾਬ ਨਾਂ ਦੇਣ ਦੀਆਂ ਖਬਰਾਂ ਤਾਂ ਬਹੁਤ ਗਿਣਤੀ ਮੈਂਬਰਾਂ ਬਾਰੇ ਛਪਦੀਆਂ ਹੀ ਰਹਿੰਦੀਆਂ ਹਨ, ਇਥੇ ਤਾਂ ਤਖਤਾਂ ਦੇ ਜਥੇਦਾਰ ਭੀ ਇਹਨਾਂ ਇਲਜ਼ਾਮਾਂ ਤੋਂ ਮੁਕਤ ਨਹੀ ਹੋ ਸਕੇ। ਜਥੇਦਾਰਾਂ ਵਿਰੁੱਧ ਪੜਤਾਲੀਆ ਕਮੇਟੀਆਂ ਭੀ ਬਣੀਆਂ ਪਰ

ਅਪਣੇ ਰਾਜਸੀ ਅਸਰ ਰਸੂਖ ਨਾਲ, ਉਹਨਾਂ ਕਮੇਟੀਆਂ ਨੂੰ ਪਰਭਾਵਹੀਣ ਕਰ ਦਿੱਤਾ ਗਿਆ। ਧਾਰਮਕ ਪਹਿਰਾਵਾ ਪਹਿਨ ਕੇ, ਧਾਰਮਕ ਗੱਦੀਆਂ ਤੇ ਬਿਰਾਜ ਕੇ ਗੁਰਬਾਣੀ ਦੀਆਂ ਪਿਆਰੀਆਂ ਪੰਕਤੀਆਂ ਪੜਕੇ ਹੀ ਲੋਕਾਂ ਨੂੰ ਧੋਖਾ ਦਿੱਤਾ ਜਾ ਸਕਦਾ ਹੈ। ਕੀ ਕਿਸੇ ਜਥੇਦਾਰ ਨੂੰ ਅਪਣਿਆ ਪਰਾਇਆ ਦੀ ਖਬਰ ਨਹੀਂ? ਫਿਰ ਕਿਉਂ ਹੁਕਮਨਾਮਾ ਰੂਪੀ ਤੀਰ ਇਹਨਾਂ ਪਾਪ ਕਰਮਾਂ ਨੂੰ ਰੋਕਣ ਵਾਸਤੇ ਜਾਰੀ ਨਹੀਂ ਕੀਤਾ ਗਿਆ? ਪਰ ਕਿਉ? ?

ਤੁਮ ਪਵਿਤ ਪਾਵਨ ਪੁਰਖ ਪ੍ਰਭ ਸੁਆਮੀ ਹਮ ਕਿਉਂ ਕਰਿ ਮਿਲਹਿ ਜੂਠਾਰੀ।।
ਹਮਰੈ ਜੀਅ ਹੋਰੁ ਮੁਖਿ ਹੋਰ ਹੋਤ ਹੈ ਹਮ ਕਰਮਹੀਣ ਕੂੜਿਆਰੀ।।
ਹਮਰੀ ਮੁਦ੍ਰ ਨਾਮੁ ਹਰਿ ਸੁਆਮੀ ਰਿਦ ਅੰਤਰਿ ਦੁਸਟ ਦੁਸਟਾਰੀ।। (528)

ਅਕਾਲੀ ਦਲਾਂ ਦੀ ਦਲਦਲ ਨੂੰ ਇੱਕ ਸੂਤਰ ਵਿਚ ਪਰੋਣ ਵਾਸਤੇ 1993 ਦੇ ਅਕਤੂਬਰ ਵਿਚ ਭਾਈ ਮਨਜੀਤ ਸਿੰਘ ਤੇ ਗੁਰਚਰਨ ਸਿੰਘ ਟੌਹੜਾ ਨੇ ਗੁਰੂ ਕੀ ਵਡਾਲੀ ਤੋਂ ਅਨੰਦਪੁਰ ਸਾਹਿਬ ਤੱਕ "ਖਾਲਸਾ ਮਾਰਚ" ਦਾ ਪ੍ਰਬੰਧ ਕੀਤਾ। ਬੇਅੰਤ ਸਿੰਘ ਤੇ ਕੇ. ਪੀ. ਐਸ. ਗਿੱਲ ਵੱਲੋਂ ਪੰਜਾਬ ਦੀ ਅਕਾਲੀ ਲੀਡਰਸ਼ਿਪ ਨੂੰ ਗੋਲੀ ਦੀ ਦਹਿਸ਼ਤ ਦੁਆਰਾ, ਅੰਦਰ ਲੁਕੇ ਰਹਿਣ ਲਈ ਮਜਬੂਰ ਕਰ ਦਿੱਤਾ ਗਿਆ ਸੀ। ਅਣਗਿਣਤ ਸਿੱਖ ਇਹਨਾਂ ਵੱਲੋਂ, ਝੂਠੇ ਮੁਕਾਬਲਿਆਂ ਵਿਚ ਖਪਾ ਦਿਤੇ ਗਏ ਸਨ। ਸਾਂਤਮਈ ਪੁਰ ਅਮਨ ਤਰੀਕੇ ਅਪਣਾ ਰੋਸ ਪ੍ਰਗਟ ਕਰਨ ਜੋਗੀ ਸਮਰੱਥਾ ਭੀ ਕਿਸੇ ਕੋਲ ਨਹੀਂ ਸੀ। ਇਸ ਦਹਿਸ਼ਤ ਅਤੇ ਰਾਜਸੀ ਖੜੋਤ ਨੂੰ ਤੋੜਨ ਵਾਸਤੇ, **ਧਰਮ ਦੇ ਨਾਂ ਹੇਠ**, ਜਥੇਦਾਰ ਸ੍ਰੀ ਅਕਾਲ ਤਖਤ ਵੱਲੋਂ, ਅਕਾਲੀ ਦਲਾਂ ਨੂੰ ਫਹੁੜੀਆਂ ਦੇਣ ਵਾਸਤੇ, ਖਾਲਸਾ ਮਾਰਚ ਕੱਢਿਆ ਗਿਆ। ਲੋਕਾਂ ਨੂੰ ਧਰਮ ਦੇ ਸਹਾਰੇ ਘਰਾਂ ਤੋਂ ਬਾਹਰ ਨਿਕਲਕੇ, ਪੰਥ ਦੀ ਚੜਦੀ ਕਲਾ ਵਾਲੇ ਨਾਹਰੇ ਜੈਕਾਰੇ ਲਾਉਣ ਦਾ ਅਵਸਰ ਮਿਲਿਆ। ਲੀਡਰਾਂ ਨੂੰ ਸਟੇਜ ਤੋਂ ਬੋਲਣ ਦਾ ਮੌਕਾ ਮਿਲਿਆ, ਸ਼ਰਧਾਵਾਨਾਂ ਨੂੰ ਸੇਵਾ ਕਰਨ ਦਾ ਸਮਾਂ ਪ੍ਰਾਪਤ ਹੋਇਆ। ਲੱਖਾਂ ਲੋਕਾਂ ਇਸ "ਮਾਰਚ" ਵਿਚ ਸ਼ਾਮਲ ਹੋ ਕੇ ਅਚੇਤ ਰੂਪ ਵਿਚ ਗੁਲਾਮੀ ਨੂੰ ਤੋੜਨ ਦੀ ਕੋਸ਼ਿਸ਼ ਕੀਤੀ ਤੇ ਬਾਹਰੀ ਤੌਰ ਤੇ ਅਕਾਲੀ ਏਕਤਾ ਦਾ ਪ੍ਰਦਰਸ਼ਨ ਕੀਤਾ। ਇਸ ਦੀ ਕਾਮਯਾਬੀ ਤੋਂ ਬਾਗੋਂ ਬਾਗ ਹੋਏ ਜਥੇਦਾਰ ਅਤੇ ਖੁਸ਼ੀ ਵਿਚ ਖੀਵੇ ਹੋਏ ਰਾਜਸੀ ਲੀਡਰ ਫੁਲੇ ਨਹੀ ਸਮਾ ਰਹੇ ਸਨ। ਸਾਰਿਆਂ ਸਲਾਹ ਕਰਕੇ ਇੱਕ ਹੋਰ "ਖਾਲਸਾ ਮਾਰਚ" ਹਰਿਗੋਬਿੰਦਪੁਰ ਤੋਂ ਤਲਵੰਡੀ ਸਾਬੋ ਤੱਕ ਭੀ ਕੱਢ ਦਿੱਤਾ। ਦਮਦਮਾ ਸਾਹਿਬ ਵਿਖੇ ਇਹਨਾਂ ਦੀ ਰਾਜਸੀ ਦਿੱਖ ਪੜ੍ਹਦੇ ਪਾੜ ਕੇ ਬਾਹਰ ਆ ਗਈ, ਜਦੋਂ ਰਾਜਸੀ ਲੋਕਾਂ ਸਟੇਜ ਤੇ ਕਬਜਾ ਭੀ ਕੀਤਾ, ਅਤੇ ਖੁਲ੍ਹ ਕੇ ਰਾਜਸੀ ਭਾਸ਼ਣ ਭੀ ਦਿੱਤੇ। ਇਸ ਤੋਂ ਬਾਦ ਤਾਂ ਮਾਨੋ ਅਜਿਹੇ ਮਾਰਚਾਂ ਦਾ ਫੈਸ਼ਨ ਹੀ ਚੱਲ ਪਿਆ। ਇਹਨਾਂ ਇਕੱਠਾਂ ਵਿਚ ਭਾਈ

ਮਨਜੀਤ ਸਿੰਘ ਦੀ ਸਭ ਤੋਂ ਜ਼ਿਆਦਾ ਚੜ੍ਹ ਮੱਚੀ। ਅੱਗੋਂ ਉਸ ਅਪਣੀ ਤਾਕਤ ਮਹਿਸੂਸ ਕਰਕੇ ਖਿਲਰੇ ਅਤੇ ਇੱਕ ਦੂਜੇ ਦੇ ਦੁਸਮਣ ਬਣੇ ਹੋਏ ਅਕਾਲੀ ਦਲਾਂ ਦੀ ਏਕਤਾ ਦਾ ਜਿੰਮਾ ਚੁੱਕ ਲਿਆ। ਨਾਂਹ ਨੁਕਰ ਕਰਦੇ ਹੋਏ, ਬਾਕੀ ਸਾਰੇ ਦਲ ਇੱਕ ਹੋਣਾ ਮੰਨ ਗਏ ਪਰ ਪ੍ਰਕਾਸ਼ ਸਿੰਘ ਬਾਦਲ ਨੇ ਬਹਾਨੇਬਾਜੀ ਕਰਨੀ ਸ਼ੁਰੂ ਕਰ ਦਿੱਤੀ। ਜਦੋਂ ਭੀ ਮੀਟਿੰਗ ਵਾਸਤੇ ਅਕਾਲ ਤਖਤ ਤੇ ਸੱਦਿਆ ਜਾਂਦਾ ਤਾਂ ਬਾਦਲ ਕਦੀ ਫੋਨ ਜਾਂ ਕਿਸੇ ਏਲਚੀ ਰਾਹੀਂ ਆਖਦਾ ਮੈਂ ਬਿਮਾਰ ਹਾਂ। ਕਦੀ ਕਹਿੰਦਾ ਮੈਂ ਪੰਜਾਬ ਤੋਂ ਬਾਹਰ ਹਾਂ ਵਕਤ ਸਿਰ ਪਹੁੰਚ ਨਹੀਂ ਸਕਦਾ। ਜਦੋਂ ਬਹੁਤ ਦਬਾ ਪੈਣ ਤੇ ਬਾਦਲ ਅੰਮ੍ਰਿਤਸਰ ਪੁੱਜਿਆ ਤਾਂ ਦੋ ਚਾਰ ਸਾਥੀਆਂ ਨਾਲ ਨਹੀਂ ਸਗੋਂ ਕਰੀਬ 50000 ਲੱਠਮਾਰ ਲੋਕਾਂ ਦੇ ਹਜੂਮ ਨਾਲ ਆਇਆ। ਜਥੇਦਾਰ ਨੇ ਜਦੋਂ ਪੰਥਕ ਏਕਤਾ ਵਾਲਾ ਫਾਰਮੁੱਲਾ ਬਾਦਲ ਅੱਗੇ ਰਖਿਆ ਤਾਂ ਇਹ ਹਰ ਹੀਲੇ ਬਹਾਨੇ ਘੜ ਕੇ ਸ਼ਾਮ ਦੇ ਚਾਰ ਵਜੇ ਤੱਕ ਟਾਲਦਾ ਰਿਹਾ। ਅੰਤ ਬਾਦਲ ਨੇ ਵੱਖਰੇ ਹੋ ਕੇ ਸਾਥੀਆਂ ਨਾਲ ਸਲਾਹ ਕਰਕੇ, ਐਲਾਨ ਕਰ ਦਿੱਤਾ ਕਿ "ਮੇਰਾ ਅਕਾਲੀ ਦਲ ਕਿਸੇ ਹੋਰ ਦਲ ਵਿਚ ਸ਼ਾਮਲ ਨਹੀਂ ਹੋਵੇਗਾ। ਜਿਸ ਕਿਸੇ ਦਲ ਨੇ ਮੇਰੇ ਦਲ ਵਿਚ ਸ਼ਾਮਲ ਹੋਣਾ ਹੈ ਉਹ ਬਿਨਾਂ ਸ਼ਰਤ ਸਾਮਲ ਹੋ ਜਾਵੇ। ਇਹ ਆਖਕੇ ਬਾਦਲ ਅਤੇ ਸਾਥੀ ਅਕਾਲ ਤਖਤ ਦਫਤਰ ਵਿਚੋਂ ਬਾਹਰ ਆ ਗਏ। ਇਸ ਦੇ ਲੱਠਮਾਰ ਸਾਥੀ ਹਜੂਮ ਨੇ, ਨਾਹਰੇ ਲਾਉਣੇ, ਸੋਰ ਪਾਉਣਾ, ਸ਼ੁਰੂ ਕਰ ਦਿੱਤਾ। ਕਾਰਜਕਾਰੀ ਜਥੇਦਾਰ ਭਾਈ ਮਨਜੀਤ ਸਿੰਘ, ਬਾਹਰ ਆਇਆ ਸੀ ਬਾਦਲ ਨੂੰ ਮਨਾਉਣ ਵਾਸਤੇ, ਪਰ ਇਸ ਦੇ ਭੂਤਰੇ ਹੋਏ ਹਮਾਇਤੀਆਂ ਨੇ, ਸ਼ਰੇਆਮ ਅਕਾਲ ਤਖਤ ਦੇ ਸਨਮੁੱਖ, ਦਰਬਾਰ ਸਾਹਿਬ ਦੀਆਂ ਪ੍ਰਕਰਮਾ ਵਿਚ, ਜਥੇਦਾਰ ਦਾ ਬੇ ਉੜਕ ਅਪਮਾਨ ਕੀਤਾ। ਨੰਗੀ ਸਬਦਾਵਲੀ ਵਿਚ ਗਾਲਾਂ ਕੱਢੀਆਂ। ਧੱਕੇ ਮੁੱਕੀਆਂ ਮਾਰੀਆਂ, ਉੱਕਾ ਹੀ ਬੇਸ਼ਰਮੀ ਦੀ ਹੱਦ ਤੱਕ ਚਲੇ ਗਏ। ਖੁਫੀਆ ਪੁਲਿਸ ਅਤੇ ਟਾਸਕ ਫੋਰਸ ਵਾਲਿਆਂ ਨੇ ਬੜੀ ਜਦੋ ਜਹਿਦ ਤੋਂ ਬਾਦ ਜਥੇਦਾਰ ਨੂੰ ਇਸ ਹਜੂਮ ਵਿਚੋਂ ਧੂਹ ਕੇ ਕੱਢਿਆ ਤੇ ਝੱਟ ਇੱਕ ਕਮਰੇ ਵਿਚ ਬੰਦ ਕਰਕੇ ਅੱਗੇ ਆਪ ਦੀਵਾਰ ਬਣ ਕੇ ਖਲੋ ਗਏ। ਸਾਰੇ ਬਾਦਲ ਹਮਾਇਤੀਆਂ ਨੂੰ ਪੁਲਿਸ ਨੇ ਗੋਲੀ ਚਲ ਜਾਣ ਦੀ ਚਿਤਾਵਨੀ ਦੇ ਕੇ ਚਲੇ ਜਾਣ ਤੇ ਮਜਬੂਰ ਕਰ ਦਿੱਤਾ। ਇਸ ਘਟਨਾ ਚੱਕਰ ਦੀਆਂ ਸਮਕਾਲੀ ਅਖਬਾਰਾਂ ਗਵਾਹ ਹਨ। ਭਾਈ ਮਨਜੀਤ ਸਿੰਘ ਨੇ ਇਸ ਅਪਮਾਨ ਨੂੰ ਮਿੱਠਾ ਸਿਹਤਮੰਦ ਪਦਾਰਥ ਸਮਝਕੇ ਪੀ ਲਿਆ। ਬਾਦਲ ਜਾਂ ਉਸਦੇ ਲੱਠਮਾਰ ਲੋਕਾਂ ਵਿਰੁੱਧ ਜੁਬਾਨ ਤੱਕ ਨਾਂ ਖੋਹਲੀ। ਕੋਈ ਅਖਬਾਰੀ ਬਿਆਨ ਭੀ ਨਾਂ ਦਿੱਤਾ, ਹੁਕਮਨਾਮਾ ਜਾਰੀ ਕਰਨਾ ਤਾਂ ਦੂਰ ਦੀ ਗੱਲ ਸੀ। ਪਰ ਸਮਾਂ ਬੀਤਣ ਤੇ ਹਾਲਾਤ ਬਦਲਣ ਨਾਲ, ਜਥੇਦਾਰ ਨੇ ਬਾਦਲ ਨਾਲ ਫਿਰ ਨੇੜਤਾ ਪ੍ਰਾਪਤ ਕਰ ਲਈ। ਜਿਸਦੀ ਬਦੌਲਤ ਜਦੋਂ 1997 ਵਿਚ ਪ੍ਰਕਾਸ਼ ਸਿੰਘ, ਪੰਜਾਬ ਦਾ ਮੁਖ ਮੰਤਰੀ ਬਣਿਆ

ਤਾਂ ਇਸ ਨੂੰ ਧਾਰਮਕ ਸਰਪਰਸਤੀ ਦੀ ਲੋੜ ਮਹਿਸੂਸ ਹੋਈ। ਧਾਰਮਕ ਛਤਰੀ ਦੇਣ ਵਾਸਤੇ ਭਾਈ ਮਨਜੀਤ ਸਿੰਘ ਪਹਿਲਾਂ ਹੀ ਪੱਬਾਂ ਭਾਰ ਹੋਇਆ ਫਿਰਦਾ ਸੀ। ਦੂਜਾ ਪੱਖ ਕਿ ਮਨਜੀਤ ਸਿੰਘ ਦੀ "ਧਾਰਮਕ ਸਾਖ" ਬਹੁਤ ਮਜਬੂਤ ਹੋ ਗਈ। ਦੋਵੇਂ ਇੱਕ ਦੂਜੇ ਦੇ ਬਗਲਗੀਰ ਜਾਂ ਪੂਰਕ ਬਣ ਗਏ। ਇਸ "ਅਹਿਸਾਨ" ਬਦਲੇ ਫਿਰ ਬਹੁਤ ਸਾਰੀਆਂ ਮੁਸੀਬਤਾਂ ਵਿਚੋਂ ਬਾਦਲ ਨੇ ਭਾਈ ਮਨਜੀਤ ਸਿੰਘ ਨੂੰ ਐਨ ਵਕਤ ਸਿਰ ਬਚਾਇਆ। ਕੀ ਹੁਕਮਨਾਮੇ ਗਰੀਬ ਸਿੱਖਾਂ ਨੂੰ ਡਰਾਉਣ ਵਾਸਤੇ ਹਨ? ਵੱਡੇ ਲੋਕਾਂ ਵਾਸਤੇ ਕੋਈ ਹੁਕਮਨਾਮਾ ਨਹੀਂ ਹੈ? ਕਿਉ? ਅਜਿਹਾ ਕਿਉ?? ....

ਕਬੀਰ ਐਸਾ ਜੰਤੁ ਇੱਕ ਦੇਖਿਆ ਜੈਸੀ ਧੋਈ ਲਾਖ।।
ਦੀਸੈ ਚੰਚਲ ਬਹੁ ਗੁਨਾ ਮਤਿ ਹੀਨਾ ਨਾਪਾਕ।। (ਪੰਨਾ - 1271)

ਇੱਕ ਲੰਮੇ ਅਰਸੇ ਤੋਂ ਬਾਅਦ 1997 ਵਿਚ ਸ੍ਰ. ਪ੍ਰਕਾਸ਼ ਸਿੰਘ ਬਾਦਲ ਅਕਾਲੀ ਦਲ ਵੱਲੋਂ ਪੰਜਾਬ ਦੀ ਗੱਦੀ ਤੇ ਕਬਜਾ ਕਰ ਲਿਆ। ਜਿਸ ਅੱਗ ਦੇ ਦਰਿਆ ਵਿਚੋਂ ਸਿੱਖ ਲੰਘੇ ਸਨ, ਉਸ ਨੂੰ ਬਾਰ ਬਾਰ ਕੁਰੇਦਿਆ ਗਿਆ। ਵੋਟਾਂ ਬਟੋਰਨ ਵਾਸਤੇ ਨੀਲਾ ਤਾਰਾ ਘਲੂਘਾਰਾ, ਪੰਜਾਬ ਦੀ ਜੁਆਨੀ ਦਾ ਘਾਣ, ਪੰਜਾਬ ਦੀਆਂ ਹੱਕੀ ਮੰਗਾਂ ਦੀ ਕੇਂਦਰ ਵੱਲੋਂ ਕਠੋਰਤਾ ਨਾਲ ਕੀਤੀ ਗਈ ਬਹਾਨੇਬਾਜ਼ੀ, ਦਿਲੀ ਅਤੇ ਭਾਰਤ ਦੇ ਹੋਰ ਅਨੇਕ ਖੇਤਰਾਂ ਵਿਚ ਸਿੱਖਾਂ ਤੇ ਢਾਹੇ ਗਏ ਜੁਲਮਾਂ ਨੂੰ ਰੱਜ ਕੇ ਹਵਾ ਦਿੱਤੀ ਗਈ। ਇਹਨਾਂ ਪਾਪਾਂ ਕਰਕੇ ਕੇਂਦਰ ਵਿਚਲੀ ਤਤਕਾਲੀਨ ਕਾਂਗਰਸ ਸਰਕਾਰ ਨੂੰ ਪਾਣੀ ਪੀ ਪੀ ਕੋਸਿਆ ਗਿਆ। ਜੋ ਅਪਣੇ ਚੋਣ ਮਨੋਰਥ ਪੱਤਰ ਵਿਚ ਵਾਹਦੇ ਕੀਤੇ ਗਏ, ਤੇ ਉਹਨਾਂ ਵਾਹਦਿਆਂ ਨੂੰ ਹਜਾਰਾਂ ਵਾਰੀ ਕਸਮਾਂ ਖਾ ਕੇ ਪੂਰੇ ਕਰਨ ਦੀ ਗੱਲ ਸੰਘ ਪਾੜ ਪਾੜ ਕੇ ਦੁਹਰਾਈ ਗਈ। ਮੋਟੇ ਜਿਹੇ ਵਾਹਦੇ ਇਹ ਸਨ–

ੳ. ਖਾੜਕੂਵਾਦ ਦੀ ਅਦਾਲਤੀ ਜਾਂਚ ਕਰਵਾ ਕੇ ਦੋਸ਼ੀਆਂ ਪੁਲਸੀਆਂ ਨੂੰ ਸਜ਼ਾ ਦਿਆਂਗੇ।

ਅ. ਖਾੜਕੂਵਾਦ ਦੁਹਰਾਨ ਮਾਰੇ ਗਏ ਵਿਅਕਤੀਆਂ ਦੇ ਪ੍ਰਵਾਰਾਂ ਦੀ ਸੰਭਾਲ ਕਰਾਂਗੇ।

ੲ. ਸਿੱਖ ਨੌਜਵਾਨਾਂ ਦੀ ਹਰ ਤਰ੍ਹਾਂ ਸੰਭਾਲ ਕਰਾਂਗੇ ਰੋਜ਼ਗਾਰ ਦਿਆਂਗੇ।

ਸ. ਪੰਜਾਬ ਦਾ ਪਾਣੀ, ਪੰਜਾਬੀ ਬੋਲਦੇ ਇਲਾਕੇ, ਪੰਜਾਬ ਦੀ ਰਾਜਧਾਨੀ ਚੰਡੀਗੜ੍ਹ ਪੰਜਾਬ ਨੂੰ ਲੈ ਕੇ ਦਿਆਂਗੇ।

ਹ. ਭ੍ਰਿਸ਼ਟਾਚਾਰ, ਰਿਸ਼ਵਤਖੋਰੀ ਨੂੰ ਜੜੋਂ ਉਖਾੜ ਦਿਆਂਗੇ।

ਕ. ਬੈਰਕਾਂ ਛੱਡਣ ਵਾਲੇ ਧਰਮੀ ਫੌਜੀਆਂ ਦੇ ਮੁੜ ਵਸੇਬੇ ਦਾ ਪ੍ਰਬੰਧ ਕਰਾਂਗੇ ਪੰਜਾਬ ਵਿਚ ਵੱਡੇ ਕਾਰਖਾਨੇ ਲਾਵਾਂਗੇ, ਵਪਾਰ ਨੂੰ ਆਧੁਨਿਕ ਲੀਹਾਂ ਤੇ ਟੋਰਾਂਗੇ, ਖੇਤੀ

ਵਿਚ ਨਵੀਂ ਕਰਾਂਤੀ ਲਿਆਵਾਂਗੇ...ਆਦਿ ਆਦਿ। ਬੜੇ ਦੁੱਖ ਨਾਲ ਲਿਖਣਾ ਪੈ ਰਿਹਾ ਹੈ ਕਿ ਉਪਰ ਵਰਣਿਤ ਗੰਭੀਰ ਮਸਲਿਆਂ ਨੂੰ ਬਾਦਲ ਅਕਾਲੀ ਦਲ ਨੇ, ਮਨੋ ਹੀ ਵਿਸਾਰ ਦਿੱਤਾ।

ਰਾਜਗੱਦੀ ਤੇ ਬੈਠਕੇ ਲੋਕੀ ਤੇ ਉਹਨਾਂ ਦੇ ਅਣਗਿਣਤ ਦੁਖ, ਸਭ ਵਿਸਰ ਗਏ। ਕੇਂਦਰ ਵਿਚ ਭਾਈਵਾਲ ਭਾਰਤੀ ਜੰਤਾ ਪਾਰਟੀ ਨੂੰ, ਅਕਾਲੀ ਭਰਾ ਬਿਨਾ ਸ਼ਰਤ ਹਮਾਇਤ ਦਿੰਦੇ ਰਹੇ। ਵੱਟੇ ਵਿਚ ਅਪਣੇ ਬੇਟੇ ਸੁਖਬੀਰ ਸਿੰਘ ਬਾਦਲ ਨੂੰ ਕੇਂਦਰ ਵਿਚ ਵਜੀਰ ਬਣਾਉਣ ਤੇ ਹੀ ਸਾਰਾ ਤਾਣ ਲਾਉਂਦੇ ਰਹੇ। ਪੰਜਾਬ ਦੀ ਕੋਈ ਇੱਕ ਭੀ ਬਣਦੀ ਜਾਇਜ਼ ਮੰਗ ਕੇਂਦਰ ਕੋਲੋਂ ਨਾਂ ਮਨਵਾ ਸਕੇ। ਸਗੋਂ ਪੰਜਾਬ ਅਤੇ ਸਿੱਖਾਂ ਦੀਆਂ ਜ਼ਿਆਦਤੀਆਂ ਬੇਬਸੀਆਂ, ਦੁੱਖ ਦਰਦ ਸਭ ਬੜੀ ਬੇਰਹਿਮੀ ਨਾਲ ਭੁਲਾ ਦਿੱਤੇ, ਕਦੀ ਜੁਬਾਨ ਤੱਕ ਨਾਂ ਖੋਹਲੀ। ਪਰ ਬਲਿਹਾਰ ਜਾਈਏ ਸਾਡੇ ਪੰਥਕ ਬੇੜੇ ਦੇ ਮਲਾਹਾਂ ਦੇ, ਕੌਮ ਦੇ ਧਰਮ ਮੁਖੀਆਂ ਦੇ ਜਿਨ੍ਹਾਂ ਪੰਜਾਬ ਦੇ ਸਿੱਖ ਮੰਤਰੀ ਮੰਡਲ ਨੂੰ ਫਰਜਾਂ ਤੋਂ ਜਾਣੂੰ ਕਰਾਉਣ ਵਾਸਤੇ, ਕੋਈ ਹੁਕਮਨਾਮਾ ਜਾਰੀ ਨਾ ਕੀਤਾ। ਅਜਿਹਾ ਕਿਉ? ਕਿਉ??

ਥਾ ਜੋ ਨਾਖ਼ੂਬ ਬਦਤਰੀਜ, ਵਹੀ ਖ਼ੂਬ ਹੂਆ,
ਕਿ ਗੁਲਾਮੀ ਮੇ ਬਦਲ ਜਾਤਾ ਹੈ ਕੌਮੋਂ ਕਾ ਜ਼ਮੀਰ। (ਕਵੀ ਇਕਬਾਲ)

ਸ੍ਰ. ਕੁਲਦੀਪ ਸਿੰਘ ਭਾਰਤ ਦੀ ਸਰਵਉੱਚ ਅਦਾਲਤ ਵਿਚ ਇੱਕ ਸਤਿਕਾਰਯੋਗ ਸੀਨੀਅਰ ਜੱਜ ਹੁੰਦਿਆਂ, ਮਨੁੱਖਤਾ ਦੀ ਜੋ ਸੇਵਾ ਕਰਦੇ ਰਹੇ ਉਹ ਬੇ ਮਿਸਾਲ ਹੈ। ਨੌਕਰੀ ਤੋਂ ਪੈਨਸ਼ਨ ਪ੍ਰਾਪਤੀ ਤੋਂ ਬਾਦ ਜਦੋਂ ਉਹਨਾਂ ਵੇਖਿਆ ਕਿ ਵਿਲਕਦੇ ਤੜਪਦੇ ਸਿੱਖਾਂ ਦੇ ਜਖਮਾਂ ਤੇ ਜਿੰਨੀ ਕੁ ਹੋ ਸਕੇ ਮਲ੍ਹਮ ਲਾਈ ਜਾਵੇ। ਉਹਨਾਂ ਜਦੋਂ ਤਸੱਲੀ ਕਰ ਲਈ ਕਿ ਪੰਜਾਬ ਦਾ ਸਿੱਖ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ, ਬੇਦੋਸ਼ੇ ਸਿੱਖਾਂ ਦੇ ਕਾਤਲਾਂ ਨੂੰ ਸਜਾ ਦਿਵਾਉਣ ਤੋਂ ਬੜੀ ਬੇਰਹਿਮੀ ਨਾਲ ਅੱਖਾਂ ਫੇਰ ਗਿਆ ਹੈ। ਸਗੋਂ ਪਾਪ ਕਰਨ ਵਾਲਿਆਂ ਦੀ ਪੁਸਤ ਪਨਾਹੀ ਕਰ ਰਿਹਾ ਹੈ। ਕਿਸੇ ਹੀਲੇ ਭੀ ਜਦੋਂ ਪੰਜਾਬ ਦੇ ਦੁਖਾਂਤ ਦੀ ਪੜਤਾਲ ਕਰਵਾਉਣ ਤੋਂ ਬਾਦਲ ਪੂਰੀ ਤਰਾ ਵਿਹਰ ਗਿਆ ਤਾਂ ਇਸ ਨੇਕ ਇਨਸਾਨ ਸ੍ਰ. ਕੁਲਦੀਪ ਸਿੰਘ ਨੇ, ਅਨੇਕਾਂ ਖਤਰਿਆਂ ਦੀ ਪ੍ਰਵਾਹ ਨਾਂ ਕਰਦਿਆਂ, ਪੱਲਿਓਂ ਖਰਚਾ ਕਰਕੇ, ਨਿਜੀ ਮਿਲਵਰਤਣ ਤੇ ਇਨਸਾਨੀਅਤ ਦੇ ਨਾਤੇ, ਹੋਰ ਬਹੁਤ ਸਾਰੇ ਮਨੁੱਖਤਾ ਦੇ ਦਰਦੀ ਇਨਸਾਨਾਂ ਨੂੰ ਅਪਣੀ ਟੀਮ ਵਿਚ ਸਾਮਲ ਕੀਤਾ। ਅਪਣੇ ਵੱਲੋਂ **ਪੀਪਲ ਕਮਿਸ਼ਨ** ਬਣਾ ਕੇ ਪਿਛਲੀ ਸਰਕਾਰ ਵੱਲੋਂ ਇਨਸਾਨੀਅਤ ਦੇ ਕੀਤੇ ਗਏ ਘਾਣ ਦੀ ਮੁੱਢੋਂ ਪੜਤਾਲ ਆਰੰਭ ਕਰ ਦਿੱਤੀ। ਪੀੜਤ ਲੋਕਾਂ ਨੂੰ ਅਖਬਾਰਾਂ ਵਿਚ ਵੱਡੇ ਇਸ਼ਤਿਹਾਰ ਦੇ ਕੇ ਦੁਖ ਦਰਦ ਆ ਕੇ ਦੱਸਣ ਲਈ ਕਿਹਾ। ਸੰਭਵ ਸਬੂਤਾਂ ਸਹਿਤ ਅਪਣੀ ਦੁਖ ਭਰੀ ਦਾਸਤਾਨ ਕਮਿਸਨ ਅੱਗੇ ਰੱਖੋ, ਅਸੀਂ ਤਹਾਨੂੰ ਇਨਸਾਫ ਦੁਆਉਣ ਵਿਚ ਮੱਦਦ

ਕਰਾਂਗੇ। ਅਗਰ ਕਿਸੇ ਵਜਾਹ ਪੁਲਿਸ ਵਾਲਿਆਂ ਨਾਲ ਭੀ ਬੇਇਨਸਾਫੀ ਹੋਈ ਹੋਵੇ ਉਹ ਭੀ ਆ ਕੇ ਬਿਨਾ ਝਿਜਕ ਅਪਣਾ ਪੱਖ ਪੇਸ਼ ਕਰੇ। ਜੱਜ ਸਾਹਿਬ ਨੇ ਇਹ ਭੀ ਸਪਸਟ ਕੀਤਾ ਕਿ ਮੈਂ ਸਰਕਾਰੀ ਅਦਾਲਤਾਂ ਦੀ ਬਰਾਬਰੀ ਨਹੀਂ ਕਰ ਰਿਹਾ, ਨਾਂ ਹੀ ਸਰਕਾਰ ਦੇ ਜਾਂ ਅਦਾਲਤਾਂ ਦੇ ਕੰਮ ਵਿਚ ਮੇਰਾ ਕੋਈ ਦਖਲ ਦੇਣ ਦਾ ਇਰਾਦਾ ਹੈ। ਪਰ ਮੈਂ ਭਰੇ ਮਨ ਨਾਲ ਕਹਿ ਰਿਹਾ ਹਾਂ ਕਿ ਜੋ ਇਨਸਾਫ ਪੰਜਾਬ ਸਰਕਾਰ ਨੂੰ ਕਰਨਾ ਚਾਹੀਦਾ ਸੀ, ਜੋ ਕਾਨੂੰਨ ਦੀ ਮਾਣ ਮਰਿਆਦਾ ਅਦਾਲਤਾਂ ਨੂੰ ਬਰਕਰਾਰ ਰਖਣੀ ਚਾਹੀਦੀ ਸੀ, ਜੇ ਉਹਨਾਂ ਅਪਣੇ ਫਰਜ ਦੀ ਪੂਰਤੀ ਨਾਂ ਕੀਤੀ ਤਾਂ ਕੀ ਮੈਂ ਅਤੇ ਮੇਰੇ ਸਾਥੀ, ਨਿਜੀ ਹੈਸੀਅਤ ਵਿਚ ਮਨੁੱਖੀ ਹੱਕਾ ਦੀ ਰਾਖੀ ਨਾਂ ਕਰੀਏ? ਅਦਾਲਤਾਂ ਅਤੇ ਸਰਕਾਰਾਂ ਕੋਲ ਇਸ ਸਵਾਲ ਦਾ ਕੋਈ ਉਤਰ ਨਹੀਂ ਸੀ। ਬੇਈਮਾਨੀ ਦੀ ਚਰਮ ਸੀਮਾ ਤਦੋਂ ਸਾਹਮਣੇ ਆਈ ਜਦੋਂ ਬਾਦਲ ਸਰਕਾਰ ਵੱਲੋਂ, ਪੰਜਾਬ ਤੇ ਹਰਿਆਣਾ ਹਾਈ ਕੋਰਟ ਵਿਚ, ਅਰਜੀ ਦੇ ਕੇ, ਇਸ ਪੀਪਲ ਕਮਿਸ਼ਨ ਨੂੰ ਕੰਮ ਕਰਨੋਂ ਰੋਕ ਦਿੱਤਾ। ਅਖਬਾਰਾਂ ਨੇ ਸ੍ਰ: ਕੁਲਦੀਪ ਸਿੰਘ ਦੇ ਕੰਮ ਦੀ ਸ਼ਲਾਘਾ ਕੀਤੀ, ਬਾਦਲ ਸਰਕਾਰ ਨੂੰ ਫਿਟਕਾਰਾਂ ਪਾਈਆਂ। ਦੁਖਿਆਰੇ ਲੋਕ ਵਹੀਰਾਂ ਘੱਤ ਕੇ, ਅਪਣੇ ਨਾਲ ਹੋਈਆਂ ਧੱਕੇਸ਼ਾਹੀਆਂ, ਸਬੂਤਾਂ ਸਮੇਤ ਦੱਸਣ ਆਉਂਦੇ। ਬੁੱਕਾਂ ਭਰ ਭਰ ਗਭਰੂਆਂ ਦਾ ਖੂਨ ਪੀਣ ਵਾਲੇ ਪੁਲਸੀਏ ਤੇ ਉਹਨਾਂ ਦੇ ਰਹਿਮ ਤੇ ਜੀਅ ਰਹੇ ਬਾਦਲ ਕੇ, ਤਿਲਮਿਲਾ ਉਠੇ। ਜਸਟਿਸ ਕੁਲਦੀਪ ਸਿੰਘ ਨੂੰ ਚਾਰੇ ਬੰਨਿਉਂ ਘੇਰਾ ਘੱਤ ਲਿਆ ਤੇ ਨੇਕ ਕਾਰਜ ਤਿਆਗ ਕੇ ਘਰ ਬੈਠਣ ਲਈ ਮਜਬੂਰ ਕਰ ਦਿੱਤਾ। ਸਾਰੀ ਸਥਿਤੀ ਸਪਸ਼ਟ ਕਰਨ ਹਿਤ, ਜੱਜ ਸਾਹਿਬ ਮੁੱਖ ਮੰਤਰੀ ਬਾਦਲ ਦੇ ਘਰ ਖੁਦ ਚੱਲ ਕੇ ਗਏ। ਪਿਛਲੇ ਲੰਮੇ ਅਰਸੇ ਤੋਂ ਸਿਖਾਂ ਨਾਲ ਹੋਈ ਬੀਤੀ ਦੁਹਰਾਈ। ਸਿੱਖੀ ਅਸੂਲ ਤੇ ਇਨਸਾਨੀਅਤ ਦਾ ਵਾਸਤਾ ਪਾਇਆ। ਪੱਥਰ ਦਿਲ ਇਨਸਾਨ ਪ੍ਰਕਾਸ਼ ਸਿੰਘ ਟੱਸ ਤੋਂ ਮੱਸ ਨਾ ਹੋਇਆ। ਆਪਣੇ ਹੀ ਪੰਥਕ ਬੱਚਿਆਂ ਦਾ ਖੂਨ ਪੀਣ ਵਾਲੇ ਫਨੀਅਰ ਨਾਗ ਨੂੰ ਜੱਜ ਸਾਹਿਬ ਮੰਤਰ ਪੜਕੇ ਵਸ ਕਰਨਾ ਚਾਹੁੰਦੇ ਸਨ, ਕੋਈ ਮੰਤਰ ਕੰਮ ਨਾ ਆਇਆ। ਭਰੇ ਮਨ ਛਲਕਦੀਆਂ ਅੱਖਾਂ ਕੰਬਦੇ ਬੁੱਲ ਲੜਖੜਾਂਦੇ ਪੈਰਾਂ ਨਾਲ ਟੁਰਦੇ ਸ੍ਰ:ਕੁਲਦੀਪ ਸਿੰਘ, ਬਾਦਲ ਦੀ ਕੋਠੀ ਵਿਚੋਂ ਬਾਹਰ ਧੱਕ ਦਿਤੇ ਗਏ। ਤਦੋਂ ਫਰਜ ਬਣਦਾ ਸੀ ਪੰਥਕ ਜਥੇਦਾਰਾਂ ਦਾ, ਬਾਦਲ ਵਿਰੁੱਧ ਇਤਿਹਾਸਕ ਹੁਕਮਨਾਮਾ ਜਾਰੀ ਕਰਦੇ। ਉਸ ਨੂੰ ਗਲਤੀ ਦਾ ਅਹਿਸਾਸ ਕਰਾਉਂਦੇ, ਸਿੱਖੀ ਦਾ ਵਾਸਤਾ ਪਾਉਂਦੇ, ਖੁਦਾ ਦਾ ਖੌਫ ਚੇਤੇ ਕਰਾਉਂਦੇ। ਸ੍ਰ: ਕੁਲਦੀਪ ਸਿੰਘ ਦੀ ਹੌਸਲਾ ਅਫਜਾਈ ਵਾਸਤੇ ਅਕਾਲ ਤਖਤ ਤੇ ਸੱਦਕੇ ਸਨਮਾਨ ਕਰਦੇ, ਉਸ ਦੇ ਹੱਕ ਵਿਚ ਨਿਧੜਕ ਬਿਆਨ ਦਿੰਦੇ.......। ਅਫਸੋਸ ਬਹੁਤ ਬਹੁਤ ਅਫਸੋਸ ਅਜਿਹਾ ਨਾ ਹੋਇਆ। ਫਿਰ ਹੁਕਮਨਾਮੇ ਕੇਵਲ ਗਰੀਬਾਂ ਨੂੰ ਫਾਹੇ ਲਾਉਣ ਵਾਸਤੇ ਹਨ? ਕੀ ਇਹੀ ਗੁਰਮਰਿਆਦਾ ਹੈ? ਨਹੀਂ

ਨਹੀਂ।।

ਹਰਣਾ ਬਾਜਾਂ ਤੈ ਸਿਕਦਾਰਾਂ ਏਨਾ ਪੜਿਆ ਨਾਉ।।
ਫਾਂਧੀ ਲੱਗ ਜਾਤਿ ਫਹਾਇਨਿ ਅਗੈ ਨਾ ਹੀ ਥਾਉ।। (1288)

ਮਰਹੂਮ ਹਰਚੰਦ ਸਿੰਘ ਲੌਂਗੋਵਾਲੀਆ1985 ਦੀ ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਤੋਂ ਪਹਿਲਾਂ ਸੰਗਰੂਰ ਦੇ ਇੱਕ ਹਿੰਦੂ ਮੰਦਰ ਵਿਚ ਗਿਆ। ਮੂਰਤੀਆਂ ਨੂੰ ਮੱਥਾ ਟੇਕਿਆ, ਤਿਲਕ ਲਗਵਾਇਆ। ਜਥੇਦਾਰ ਅੱਖਾਂ ਮੀਟ ਗਏ। ਇਹਨਾਂ ਹੀ ਚੋਣਾ ਦੌਰਾਨ ਸੁਰਜੀਤ ਸਿੰਘ ਬਰਨਾਲਾ, ਬਰਨਾਲੇ ਦੇ ਇੱਕ ਮੰਦਰ ਵਿਚ ਟੱਲ ਖੜਕਾਣ ਗਿਆ ਟਿੱਕੇ ਲਗਵਾਏ। ਜਥੇਦਾਰਾਂ ਜੁਬਾਨ ਨਾ ਖੋਹਲੀ। ਗੁਰਚਰਨ ਸਿੰਘ ਟੋਹੜਾ ਪਟਿਅਲੇ ਨਿਰੰਕਾਰੀ ਭਵਨ ਵਿਚ ਜਾ ਕੇ ਉਹਨਾਂ ਤੋਂ ਵੋਟਾਂ ਲੈਣ ਲਈ ਤਰਲੇ ਕਰਦਾ ਰਿਹਾ। ਸਰੋਪਾ ਪ੍ਰਾਪਤ ਕੀਤਾ। ਜਥੇਦਾਰਾਂ ਮੂੰਹ ਨਾ ਖੋਹਲਿਆ। ਪ੍ਰਕਾਸ਼ ਸਿੰਘ ਬਾਦਲ ਸਿੱਖ ਮੁੱਖ ਮੰਤਰੀ, ਅਕਾਲੀ ਦਲ ਦਾ ਪ੍ਰਧਾਨ ਭੀ, ਲੁਧਿਆਣੇ ਦੇ ਇੱਕ ਮੰਦਰ ਵਿਚ ਤਾਂਤਿਰਿਕਾ ਕੋਲੋਂ ਹਨ ਕਰਵਾਉਂਦਾ ਰਿਹਾ , ਤਿਲਕ ਲਗਵਾਉਂਦਾ ਰਿਹਾ। ਜਥੇਦਾਰਾਂ ਦੀ ਜੁਬਾਨ ਨੂੰ ਤਾਲੇ ਲੱਗ ਗਏ। ਸਿੱਖ ਵਜੀਰ ਮੰਡਲੀ ਨੇ ਸਾਰੇ ਪੰਜਾਬ ਨੂੰ ਦਿਨ ਦਿਹਾੜੇ ਦੋਹੀਂ ਹੱਥੀਂ ਲੁੱਟਿਆ। ਨੋਟਾਂ ਨਾਲ ਤਿਜੌਰੀਆਂ ਤੂੜ ਲਈਆਂ। ਅਰਬਾਂ ਦੇ ਮਾਲਕ ਬਣ ਬੈਠੇ। ਸਰਕਾਰੀ ਨੌਕਰੀਆਂ ਚਿੱਟੇ ਦਿਨ ਨਿਲਾਮ ਹੋਣ ਲੱਗੀਆਂ। ਯੂਨੀਵਰਸਿਟੀਆਂ ਦੀਆਂ ਜਾਹਲੀ ਡਿਗਰੀਆਂ ਦੀਆਂ ਦੁਕਾਨਾਂ ਥੋਕ ਵਿਚ ਖੁੱਲ੍ਹ ਗਈਆਂ। ਲੋਕ ਭਲਾਈ ਦੇ ਸਾਰੇ ਕਾਰਜ ਠੱਪ ਕਰ ਦਿਤੇ ਗਏ। ਬੇਅੰਤ ਕੁਰਬਾਨੀਆਂ ਕਰਕੇ ਪੰਜਾਬ ਅਤੇ ਸਿੱਖ ਹਿਤਾਂ ਲਈ ਸੰਘਰਸ਼ ਕਰਦੇ ਆ ਰਹੇ ਅਕਾਲੀ ਦਲ ਨੂੰ ਬਦਨਾਮ ਕਰਕੇ ਮਿੱਟੀ ਵਿਚ ਮਿਲਾ ਦਿੱਤਾ ਗਿਆ। ਇਸ ਅਕਾਲੀ ਸਰਕਾਰ ਨੇ ਸਿੱਖਾਂ ਨੂੰ ਦੁਨੀਆਂ ਵਿਚ ਕੱਖੋਂ ਹੌਲੇ ਕਰਕੇ ਰੱਖ ਦਿੱਤਾ। ਆਮ ਸਿੱਖ ਵਰਕਰ ਦਾ ਕੋਈ ਕੰਮ ਨਹੀਂ ਹੋਇਆ, ਪੁਰਾਣੇ, ਪੰਥ ਵਾਸਤੇ ਕੁਰਬਾਨੀਆਂ ਕਰਨ ਵਾਲੇ, ਜੇਹਲਾਂ ਕੱਟਣ ਵਾਲੇ, ਸਿੱਖਾਂ ਦੀ ਕਿਸੇ ਸਾਰ ਨਾ ਲਈ, ਰੋਟੀਓਂ ਆਤੁਰ ਹੋ ਗਏ। ਖਾਲਸਾ ਪੰਥ ਦਾ ਗੌਰਵ, ਅਕਾਲ ਤਖਤ ਸਾਹਿਬ ਦੇ ਜਥੇਦਾਰ, ਮੂੰਹ ਵਿਚ ਘੁੰਗਣੀਆਂ ਪਾਈ ਬਿੱਟ ਬਿੱਟ ਤਕਦੇ ਰਹੇ। ਸਿੱਖ ਆਗੂਆਂ ਨੂੰ ਸਿੱਖੀ ਵਿਰੋਧੀ ਕਰਤੂਤਾਂ ਤੋਂ ਰੋਕਣ ਦੀ ਹਿੰਮਤ ਨਾ ਜੁਟਾ ਸਕੇ। ਹੁਕਮਨਾਮਾ ਜਾਰੀ ਨਾ ਕਰ ਸਕੇ। ਪਰ ਕਿਉਂ ? ਕਿਉਂ ??

ਜਾਨਿ ਬੂਝਿ ਕੈ ਬਾਵਰੇ ਤੈ ਕਾਜੁ ਬਿਗਾਰਿਓ।।
ਪਾਪ ਕਰਤ ਸੁਕਚਿਓ ਨਹੀਂ ਨਹ ਗਰਬੁ ਨਿਵਾਰਿਓ।। (727)

ਮਨਮੁੱਖ ਕਿਸਮ ਦੇ ਪ੍ਰਬੰਧਕ ਚੌਧਰਾਂ ਕਾਰਨ ਪਵਿੱਤਰ ਅਸਥਾਨ, ਗੁਰੂ ਘਰਾਂ ਨੂੰ ਜੰਗ ਦਾ ਅਖਾੜਾ ਬਣਾ ਦਿੰਦੇ ਹਨ। ਦੇਸ਼ ਵਿਦੇਸ਼ ਵਿਚੋ ਨਿੱਤ ਨਵੀਆਂ ਬੁਰਾਈਆਂ ਦਾ

ਜਦੋਂ ਸ਼ਰਧਾਲੂ ਵਿਅਕਤੀ ਨੂੰ ਪਤਾ ਚਲਦਾ ਹੈ, ਤਾਂ ਉਹ ਹਉਕੇ ਭਰਦਾ, ਅੱਥਰੂ ਕੇਰਦਾ, ਬੇਬਸ ਹੋਇਆ ਤੜਪ ਕੇ ਸਤਿਗੁਰੂ ਦੇ ਚਰਨਾਂ ਵਿਚ ਸੁਧਾਰ ਦੀ ਅਰਦਾਸ ਹੀ ਕਰ ਸਕਦਾ ਹੈ। ਸੰਗਤਾਂ ਵੱਲੋਂ ਅਰਪਣ ਕੀਤੀ ਪ੍ਰੇਮ ਭੇਟਾ, ਬੜੀ ਬੇਦਰਦੀ ਨਾਲ ਬਰਬਾਦ ਕੀਤੀ ਜਾ ਰਹੀ ਹੈ। ਬੇਅੰਤ ਪ੍ਰਬੰਧਕ ਤੇ ਪ੍ਰਚਾਰਕ ਨਸ਼ਿਆਂ ਅਤੇ ਹੋਰ ਘਿਨਾਉਣੇ ਵਿਕਾਰਾਂ ਵਿਚ ਲੱਥਪੱਥ ਹੋਏ ਪਏ ਹਨ। ਗੁਰਦਵਾਰੇ ਸੰਗਤਾਂ ਲਈ ਸਾਂਝੇ ਧਰਮ ਅਸਥਾਨ ਨਾ ਰਹਿ ਕੇ, ਨਿਜੀ ਜਾਇਦਾਤ ਤੇ ਕਮਾਈ ਦਾ ਸਾਧਨ ਬਣ ਚੁੱਕੇ ਹਨ। ਗੁਰੂ ਘਰਾਂ ਨੂੰ ਸਰਕਾਰ ਜਾਂ ਫਾਈਨਾਂਸ ਕੰਪਨੀਆਂ ਕੋਲ ਗਿਰਵੀ (ਗਹਿਣੇ) ਰੱਖ ਕੇ ਕਰਜੇ ਲੈਣੇ ਤੇ ਅਪਣੇ ਨਿੱਜੀ ਕਾਰੋਬਾਰ ਵਧਾਉਣੇ, ਆਮ ਵਰਤਾਰਾ ਬਣ ਚੁੱਕਿਆ ਹੈ। ਬਦੇਸ਼ਾਂ ਦੇ ਕੁਝ ਪ੍ਰਬੰਧਕ ਸ਼ਰਾਬ ਅਤੇ ਸਿਗਰਟ ਦੀਆਂ ਦੁਕਾਨਾਂ ਭੀ ਕਰਦੇ ਹਨ। ਬਿਦੇਸ਼ਾਂ ਵਿਚਲੇ ਅੱਧਿਉਂ ਬਹੁਤੇ ਪ੍ਰਬੰਧਕ ਅੰਮ੍ਰਿਤਧਾਰੀ ਰਹਿਤਵਾਨ ਹੋਣਾ ਤਾਂ ਦੂਰ ਸਗੋਂ ਪਤਿੱਤ ਹਨ। ਹਰ ਥਾਂ ਤੇ ਆਪੋ ਅਪਣੀ ਮਰਿਆਦਾ ਲਾਗੂ ਕੀਤੀ ਹੋਈ ਹੈ। ਪ੍ਰਚਾਰਕ ਆਪੋ ਅਪਣੀ ਮਨਮਰਜੀ ਦੀ ਡਫਲੀ ਵਜਾ ਰਹੇ ਹਨ। ਕੀਰਤਨੀਏ ਕਵਿਤਾਵਾਂ ਨੂੰ ਹੀ " ਸ਼ਬਦ ਕੀਰਤਨ" ਦਾ ਲੇਬਲ ਲਾ ਕੇ ਪੇਸ਼ ਕਰ ਰਹੇ ਹਨ। ਮਨਘੜਤ ਹਾਸੋਹੀਣੀਆਂ ਕਹਾਣੀਆਂ ਗੁਰ ਸ਼ਬਦਾਂ ਨਾਲ ਜੋੜੀਆਂ ਜਾ ਰਹੀਆਂ ਹਨ। ਪਾਠੀਆਂ ਲਈ ਪਾਠ ਦੀ ਕੋਈ ਸੁਧਾਈ ਨਹੀਂ ਹੈ। ਗੰਦੀਆਂ ਥਾਵਾਂ ਤੇ, ਸੜਕਾਂ ਕਿਨਾਰੇ, ਨਹਿਰਾਂ ਦੇ ਕੰਢਿਆਂ ਤੇ, ਛੱਪੜਾਂ ਵਰਗੇ ਟੋਇਆਂ ਵਿਚ, ਸ਼ਮਸ਼ਾਨ ਘਾਟਾਂ ਵਿਚ, ਝਗੜੇ ਵਾਲੀਆਂ ਥਾਵਾਂ ਤੇ ਕਬਜਾ ਜਮਾਉਣ ਲਈ, ਗੁਰੂ ਗ੍ਰੰਥ ਸਾਹਿਬ ਨੂੰ ਘਸੀਟਿਆ ਜਾ ਰਿਹੈ। ਇਹਨਾਂ ਮਨਮਤੀ ਕੰਮਾਂ ਕਾਰਨ ਪਾਵਨ ਬਾਣੀ ਦਾ ਘੋਰ ਅਪਮਾਨ ਹੋ ਰਿਹਾ ਹੈ। ਡੇਰਿਆਂ, ਘਰਾਂ ਵਿਚ ਗੁਰੂ ਗ੍ਰੰਥ ਸਾਹਿਬ ਦੇ ਸਰੂਪਾਂ ਨੂੰ ਤੰਗ, ਗੰਦੇ ਥਾਵੇਂ ਰਖਿਆ ਹੋਇਆ ਹੈ। ਗੁਰੂ ਗ੍ਰੰਥ ਸਾਹਿਬ ਨਾਲੋਂ ਵਿਅਕਤੀਆਂ ਦੀ ਪੂਜਾ ਵਧੇਰੇ ਹੋਈ ਜਾ ਰਹੀ ਹੈ। ਇੱਕ ਇੱਕ ਪਿੰਡ ਜਾਂ ਮੁਹੱਲੇ ਵਿਚ ਕਈ ਕਈ ਗੁਰਦਵਾਰੇ ਉਸਰ ਚੁੱਕੇ ਹਨ। ਸਪੀਕਰ ਆਮ ਜਗਿਆਸੂ ਦੇ ਦਿਨ ਭਰ ਕੰਨ ਪਾੜਦੇ ਹਨ। ਸਾਡੇ ਜਥੇਦਾਰ ਏ.ਸੀ. ਗੱਡੀਆਂ ਤੇ ਏ.ਸੀ. ਕੋਠੀਆਂ ਵਿਚ " ਚੈਨ ਦੀ ਬੰਸਰੀ" ਵਜਾ ਰਹੇ ਹਨ, ਜਿਵੇਂ ਕਿਤੇ ਕੁਝ ਹੋਇਆ ਹੀ ਨਹੀਂ। ਸੰਗਤਾਂ ਨੂੰ ਨਾਮ ਜਪਣ ਦੀਆਂ ਗੋਲੀਆਂ ਛਕਾ ਰਹੇ ਹਨ। ਇਹਨਾਂ ਘੋਰ ਮਨਮਤਾਂ ਬਾਰੇ ਪੰਥਕ ਹਾਲਤ ਨੂੰ ਸੁਧਾਰਨ ਬਾਰੇ ਕੁਝ ਠੋਸ ਉਪਰਾਲੇ ਕਰਨ ਦਾ ਉਹਨਾਂ ਕੋਲ ਵਕਤ ਨਹੀਂ ਬਚਦਾ। ਡਾਲਰ, ਪੌਂਡ ਇਕੱਠੇ ਕਰਨੇ ਕੋਈ ਛੋਟਾ ਕੰਮ ਹੈ? ਇਸ ਅਹੁਦੇ ਦੇ ਕਾਰਨ ਹੀ ਤਾਂ ਮਾਇਆ ਦੀਆਂ ਪੰਡਾਂ ਆ ਰਹੀਆਂ ਹਨ। ਪਵਿੱਤਰ ਅਹੁਦਾ ਬਰਕਰਾਰ ਰੱਖਣ ਵਾਸਤੇ ਬੜੇ ਪਾਪੜ ਵੇਲਣੇ ਪੈਂਦੇ ਹਨ। ਰਾਜਸੀ ਲੋਕਾਂ ਨੂੰ ਭੀ ਖੁਸ਼ ਰੱਖਣਾ ਹੋਇਆ। ਜੇ ਅਹੁਦਾ ਹੀ ਨਾ ਰਿਹਾ ਫਿਰ ਕੱਖੋਂ ਹੌਲੇ ਹੋ ਜਾਣਗੇ। ਦੇਸ਼ ਵਿਦੇਸ਼ ਵਿਚ ਘੁੰਮ ਕੇ ਧਰਮ ਉਪਦੇਸ਼ ਕਰਕੇ ਪੌਂਡਾਂ ਦੀਆਂ ਪੰਡਾਂ ਬੰਨਕੇ, ਵਾਪਸ ਪਰਤ ਆਉਣਾ ਹੀ ਸਿੱਖੀ ਦੀ ਚੜਦੀ ਕਲਾ

ਮੰਨੀ ਜਾ ਰਹੀ ਹੈ। ਇੰਨੀਆਂ ਦੁਸਵਾਰੀਆਂ ਤੋਂ ਬਾਦ ਗੁਰਮਤਿ ਵਾਸਤੇ ਵਕਤ ਬਚਦਾ ਹੀ ਕਿੱਥੇ ਹੈ?

ਬਾਹਰ ਕੀ ਅਗਨਿ ਬੁਝਤ ਜਲ ਸਰਿਤਾ ਕੈ,
ਨਾਉ ਮੈ ਜਉ ਅਗਨਿ ਲਾਗੈ ਕੈਸੇ ਕੈ ਬੁਝਾਈਐ।।
ਮਾਇਆ ਡਰ ਡਰ ਲਪਤ ਹਾਰਿ ਗੁਰਦੁਆਰੇ ਜਾਵੈ,
ਤਹਾ ਜਉ ਮਾਇਆ ਬਿਆਪੈ ਕਹਾ ਠਹਿਰਾਈਐ।।(ਭਾਈ ਗੁਰਦਾਸ – 544)

ਜਥੇਦਾਰ ਜੋਗਿੰਦਰ ਸਿੰਘ ਵੇਦਾਂਤੀ ਜੀ ਵੱਲੋਂ ਬਹੁਤ ਪਹਿਲਾਂ ਜਥੇਦਾਰੀ ਸੰਭਾਲਣ ਸਾਰ ਹੀ ਸ਼੍ਰੋਮਣੀ ਕਮੇਟੀ ਨੂੰ " ਹੁਕਮ" ਦਿੱਤਾ ਗਿਆ ਸੀ ਕਿ ਸਾਰੇ ਜਥੇਦਾਰਾਂ ਦੀ ਨਿਯੁਕਤੀ ਅਤੇ ਬਰਖਾਸਤਗੀ ਦੇ ਨਿਯਮ ਤਿਆਰ ਕੀਤੇ ਜਾਣ। ਇਹਨਾਂ ਬਣਾਏ ਨਿਯਮਾਂ ਤਹਿਤ ਹੀ ਕਿਸੇ ਵਿਅਕਤੀ ਨੂੰ ਜਥੇਦਾਰ ਲਾਇਆ ਜਾਂ ਹਟਾਇਆ ਜਾਵੇ। ਇਹਨਾਂ ਦੀ ਵਿਦਿਅਕ ਯੋਗਤਾ ਭੀ ਨਿਰਧਾਰਤ ਕੀਤੀ ਜਾਵੇ। ਲੰਮਾਂ ਵਕਤ ਬੀਤ ਜਾਣ ਤੱਕ ਭੀ ਸ਼੍ਰੋਮਣੀ ਕਮੇਟੀ ਨੇ ਇਸ ਹੁਕਮ ਦੀ ਰਤੀ ਭਰ ਪਰਵਾਹ ਨਹੀਂ ਕੀਤੀ। ਚੰਡੀਗੜ੍ਹ ਤੋਂ ਛਪਦੇ ਅਖਬਾਰ (ਦੇਸ਼ ਸੇਵਕ) ਵਿਚ 22.09.99 ਦੀ ਖਬਰ ਵਿਚ ਲਿਖਿਆ ਗਿਆ ਸੀ ਕਿ ਸ੍ਰ: ਭਾਗ ਸਿੰਘ ਨਾਮੀ ਵਿਅਕਤੀ ਅਪਣੀ ਪੰਜਾਬ (ਨਵਾਂ ਸ਼ਹਿਰ) ਵਿਚ ਕਈ ਏਕੜ ਜਮੀਨ ਗੁਰੂ ਦੇ ਨਾਮ ਤੇ ਭਾਈ ਮਨਜੀਤ ਸਿੰਘ, ਜਥੇਦਾਰ ਅਨੰਦਪੁਰ ਸਾਹਿਬ ਦੇ ਹਵਾਲੇ ਕਰ ਗਿਆ। ਕੁਝ ਹੀ ਸਮੇਂ ਅੰਦਰ ਉਸ ਜਮੀਨ ਨੂੰ 63 ਲੱਖ 25 ਹਜਾਰ ਵਿਚ ਵੇਚ ਕੇ, ਭਾਈ ਮਨਜੀਤ ਸਿੰਘ ਨੇ ਰੁਪੈ ਆਪਣੇ ਨਿੱਜੀ ਖਾਤਿਆਂ ਵਿਚ ਜਮ੍ਹਾਂ ਕਰਵਾ ਲਏ। ਮਾਲਕ ਭਾਈ ਭਾਗ ਸਿੰਘ ਯੂ.ਕੇ. ਨਿਵਾਸੀ ਇਸ ਸਦਮੇ ਨੂੰ ਬਰਦਾਸ਼ਤ ਨਾ ਕਰਦਾ ਹੋਇਆ, ਪਰਲੋਕ ਗਮਨ ਕਰ ਗਿਆ। ਇਹ ਅਤੇ ਹੋਰ ਕਈ ਕਿਸਮ ਦੇ ਵਿਵਾਦਾਂ ਵਿਚ ਮਨਜੀਤ ਦੇ ਘਿਰ ਜਾਣ ਤੋਂ ਬਾਅਦ ਪੜਤਾਲ ਕਰਨ ਵਾਸਤੇ ਇੱਕ ਕਮੇਟੀ ਬਣਾਉਣ ਦਾ ਐਲਾਨ ਕੀਤਾ ਗਿਆ। ਉਸ ਕਮੇਟੀ ਦੀ ਰਿਪੋਰਟ ਤਾਂ ਕਿੱਥੋਂ ਆਉਣੀ ਸੀ, ਕਦੀ ਮੀਟਿੰਗ ਹੀ ਨਹੀਂ ਹੋਈ, ਸਗੋਂ ਕਮੇਟੀ ਬਣੀ ਹੀ ਨਹੀਂ। ਗਿਆਨੀ ਪੂਰਨ ਸਿੰਘ ਨੇ ਹੁਕਮਨਾਮਿਆਂ ਦੀ ਜੋ ਦੁਰਦਸ਼ਾ ਕੀਤੀ, ਅਕਾਲ ਤਖਤ ਦੀ ਮਾਣ ਮਰਿਆਦਾ ਨੂੰ ਜੋ ਢਾਹ ਲਾਈ, ਉਹ ਬਿਆਨ ਤੋਂ ਬਾਹਰੀ, ਜੱਗੋਂ ਤੇਰਵੀਂ ਹੈ। ਉਹ ਸਦਾ ਵਿਵਾਦ ਵਿਚ ਘਿਰਿਆ ਰਹਿੰਦਾ ਹੈ। ਪੰਥਕ ਭਾਵਨਾਵਾਂ ਜਾਂ ਸੰਗੀ ਸਾਥੀਆਂ ਦੀ ਇੱਜਤ ਦੀ ਕੋਈ ਪ੍ਰਵਾਹ ਨਹੀਂ ਕਰਦਾ। ਨਿਰਮਲ ਜੋਤ ਮਹਾਨ ਪਰਉਪਕਾਰੀ ਸ਼ਖਸ਼ੀਅਤ, ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਨੂੰ, ਇੱਕ ਸਾਧਾਰਣ ਜਿਹੇ ਪੌਰਾਣਕ ਪੁਰਖ ਦੀ ਸੰਤਾਨ ਆਖਣੋਂ ਭੀ ਸ਼ਰਮ ਨਹੀਂ ਕਰਦਾ। ਕਦੀ ਜਥੇਦਾਰਾਂ ਦੀ ਜਰੂਰੀ ਇਕੱਤਰਤਾ ਵਿਚ ਨਹੀਂ ਜਾਂਦਾ। ਤਖਤ ਦੀ ਜਥੇਦਾਰੀ ਤੋਂ ਭਾਵੇਂ ਲਾਹ ਦਿੱਤਾ, ਪਰ ਇੱਕ ਹੋਰ ਬਹੁਤ ਹੀ

ਸਤਿਕਾਰਯੋਗ ਅਹੁਦੇ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਦੀ ਗੱਦੀ ਦਾ ਲੁਤਫ ਉਡਾ ਰਿਹਾ ਹੈ। ਕੀ ਮਜਾਲ ਕਿ ਉਸ ਦੀ ਹਵਾ ਵੱਲ ਭੀ ਕੋਈ ਕੈਰੀ ਅੱਖ ਨਾਲ ਵੇਖੇ। ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਕੇਵਲ ਸਿੰਘ, ਅਪਣੀ ਨੂੰਹ ਦੇ ਆਤਮ ਹੱਤਿਆ ਕੇਸ ਵਿਚ ਜੇਹਲ ਵਿਚ ਬੰਦ ਹਨ। ਭਾਵੇਂ ਅਹੁਦੇ ਤੋਂ ਤਿਆਗ ਪੱਤਰ ਦਿੱਤਾ ਗਿਆ ਪਰ ਬਹੁਤ ਦੇਰੀ ਕਰਕੇ। ਬਾਦਲ ਸਰਕਾਰ ਦਾ ਇੱਕ ਮੰਤਰੀ ਸੁੱਚਾ ਸਿੰਘ ਲੰਗਾਹ ਗੁਰਬਾਣੀ ਨੂੰ ਪਿੱਠ ਦੇ ਕੇ ਗੁਰ ਮਰਿਆਦਾ ਵੱਲੋਂ ਭਗੌੜਾ ਹੋ ਕੇ, 501 ਰਮਾਇਣ ਦੇ ਅਖੰਡ ਪਾਠ ਗੁਰਦਵਾਰਿਆਂ ਵਿਚ ਕਰਵਾਣ ਵਾਸਤੇ ਲੰਗੋਟਾ ਬੰਨੀ ਫਿਰਦਾ ਰਿਹਾ। ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਹੋਰ ਅਣਗਿਣਤ ਗੁਰਦਵਾਰਿਆਂ ਦੇ ਕੁਪਰਬੰਧ ਦੀਆਂ ਅਖਬਾਰਾਂ ਵਿਚ ਨਿੱਤ ਖਬਰਾਂ ਛਪਦੀਆਂ ਹਨ। ਸਿੱਖ ਜੁਆਨੀ ਨਸ਼ਿਆਂ ਵਿਚ ਡੁੱਬ ਰਹੀ ਹੈ। ਪਤਿਤਪੁਣੇ ਦੀ ਹਨੇਰੀ ਵਗ ਰਹੀ ਹੈ। ਵਿਆਹ ਦੀ ਆੜ ਵਿਚ ਲੜਕੇ ਲੜਕੀਆਂ ਦਾ ਕਿਵੇਂ ਸ਼ੋਸ਼ਣ ਹੁੰਦਾ ਹੈ, ਕਿਸੇ ਨੂੰ ਫਿਕਰ ਨਹੀਂ। ਕਿਵੇਂ ਵਿਦੇਸ਼ਾਂ ਵਿਚ ਪੰਜਾਬ ਦੀਆਂ ਧੀਆਂ ਨਰਕ ਵਿਚ ਧੱਕ ਦਿੱਤੀਆਂ ਜਾਂਦੀਆਂ ਹਨ, ਕਿਸੇ ਤੋਂ ਲੁਕਿਆ ਛਿਪਿਆ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਦੀ ਹਜੂਰੀ ਵਿਚ ਅਨੰਦ ਕਾਰਜ ਕਰਵਾ ਕੇ, ਪਰਕਰਮਾ ਕਰਕੇ, ਕਸਮ ਖਾ ਕੇ, ਜੀਵਨ ਭਰ ਸਾਥ ਨਿਭਾਉਣ ਦੀਆਂ, ਕੁਝ ਹੀ ਸਮੇਂ ਬਾਦ ਰਿਸ਼ਤੇ ਟੁੱਟ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਦੁਆਲੇ ਪਰਕਰਮਾ ਕਰਕੇ ਨਕਲੀ ਵਿਆਹ ਹੁੰਦੇ ਭੀ ਪਤਾ ਚਲਿਆ ਹੈ। ਇਹ ਅਤੇ ਅਜਿਹੇ ਹੋਰ ਸ਼ਰਮਨਾਕ ਮਨਮਤੀ ਕਰਮ ਹੁੰਦੇ ਸੁਣ ਪੜਕੇ ਭੀ ਸਾਡੇ ਜਥੇਦਾਰਾਂ, ਕਦੀ ਜੁਬਾਨ ਖੋਹਲਣ ਦਾ ਕਸ਼ਟ ਤੱਕ ਨਹੀਂ ਕੀਤਾ। ਬੁਰਾਈਆਂ ਨੂੰ ਰੋਕਣ ਦੀ ਜਰਾ ਜਿੰਨਾਂ ਭੀ ਉਪਰਾਲਾ ਨਹੀਂ ਕੀਤਾ। ਫਿਰ ਪੁੱਛਿਆ ਜਾ ਸਕਦਾ ਹੈ ਕਿ ਇਹ ਕਿਸ ਕਾਰਨ ਜਥੇਦਾਰ ਹਨ? ਗੱਡੀਆਂ ਆਰਾਮਦਾਇਕ, ਆਲੀਸ਼ਾਨ ਕੋਠੀਆਂ, ਮੂੰਹ ਮੰਗੀਆਂ ਭਾਰੀ ਤਨਖਾਹਾਂ, ਸੰਗਤਾਂ ਵੱਲੋਂ ਅਥਾਹ ਮਾਣ ਤੇ ਮਾਇਆ ਦੇ ਖੁੱਲੇ ਗੱਫੇ.....। ਫਿਰ ਜੇ ਇਹਨਾਂ ਕੋਈ ਗੁਰੂ ਘਰ ਦਾ, ਪੰਥਕ ਹਿੱਤਾਂ ਵਾਲਾ ਕੰਮ ਹੀ ਨਹੀਂ ਕਰਨਾ ਤਾਂ ਕਿਉਂ ਕੌਮ ਦਾ ਪੈਸਾ ਅਜਾਈਂ ਰੋਹੜਿਆ ਜਾ ਰਿਹਾ ਹੈ ? ਕੀ ਭੇਟਾ ਪੂਜਾ ਦਾ ਪੈਸਾ ਛੱਕ, ਡਕਾਰ ਮਾਰ ਜਾਣਾ, ਗੁਰਮਤ ਦੇ ਕਾਰਜਾਂ ਵੱਲੋਂ ਮੂੰਹ ਮੋੜ ਲੈਣਾ, ਇਹੀ ਸਿੱਖਿਆ ਹੈ ਗੁਰਬਾਣੀ ਕੋਲੋਂ ਜਥੇਦਾਰਾਂ ਨੇ ? ਪਰ ਕਿਉਂ ?

ਜੀਅ ਬਧਹੁ ਸੁ ਧਰਮ ਕਰਿ ਥਾਪਹੁ ਅਧਰਮ ਕਹਹੁ ਕਤ ਭਾਈ।।
ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ।। (1102)

ਹੋਰ ਬਹੁਤ ਕੁਝ ਅਜਿਹਾ ਹੈ ਜੋ ਫੌਰੀ ਧਿਆਨ ਮੰਗਦਾ ਹੈ, ਪਰ ਸਾਡੇ ਜਥੇਦਾਰਾਂ ਕੋਲ ਰਾਜਸੀ ਲੋਕਾਂ ਨੂੰ ਖੁਸ਼ ਕਰਨ ਤੋਂ ਸਿਵਾਏ ਹੋਰ ਕੁਝ ਨਹੀਂ ਸੁਝਦਾ। ਨਿਤ ਨਵੀਆਂ ਵ ਿਗਾਰਾਂ ਖਾਲਸਾ ਪੰਥ ਨੂੰ ਦਰਪੇਸ਼ ਹੁੰਦੀਆਂ ਹਨ। ਭਵਿੱਖ ਬਾਰੇ ਕਦੀ ਕੋਈ

ਪਲਾਨ ਨਹੀਂ ਬਣਾਇਆ ਗਿਆ। ਥਾਂ ਥਾਂ ਖੁੰਬਾਂ ਵਾਂਗ ਉੱਗ ਰਹੇ ਡੇਰੇ ਕਿੰਨੇ ਕੁ ਪੰਥਕ ਹਨ ਕਿੰਨੇ ਕੁ ਪੰਥ ਵਿਰੋਧੀ। ਸੋਚਣਾ ਬਣਦਾ ਹੈ। ਪੰਜਾਬ ਦੀ ਕਿਸਾਨੀ ਦਾ ਆਉਣ ਵਾਲੇ ਦਿਨਾਂ ਵਿਚ ਭਵਿੱਖ ਹੋਰ ਭੀ ਅੰਧਕਾਰਮਈ ਹੋਵੇਗਾ। ਵਿੱਦਿਆ ਪੱਖੋਂ ਕਦੀ ਪੰਜਾਬ ਭਾਰਤ ਦੇ ਸਾਖਰਤਾ ਵਿਚ ਮੋਹਰੀ ਸੂਬਿਆਂ ਵਿਚ ਸੀ।ਅੱਜ ਪੰਜਾਬ ਵਿੱਦਿਆ ਪੱਖੋਂ ਪਛੜ ਕੇ ਤੇਈਵੇਂ ਨੰਬਰ ਤੇ ਚਲਾ ਗਿਆ ਹੈ। ਵਿਦਿਆ ਵਿਚ ਦਿਨੋਂ ਦਿਨ ਨਿਘਾਰ ਹੀ ਆਉਂਦਾ ਦਿੱਸ ਰਿਹਾ ਹੈ। ਲਗਪਗ ਛੇ ਲੱਖ, ਉੱਚ ਵਿਦਿਆ ਪ੍ਰਾਪਤ ਨੌਜਵਾਨ ਲੜਕੇ, ਲੜਕੀਆਂ, ਬੇਰੁਜ਼ਗਾਰੀ ਦੀ ਦਲਦਲ ਵਿਚ ਫਸੇ ਹੋਏ ਹਨ। ਖੇਡਾਂ ਦੇ ਖੇਤਰ ਵਿਚ ਭੀ ਪੰਜਾਬ ਬਹੁਤ ਪਿਛੇ ਰਹਿ ਗਿਆ ਹੈ। ਪਾਕਿਸਤਾਨ ਨਾਲ ਜੰਗ ਦੇ ਬਹਾਨੇ ਬਾਡਰ ਦੇ ਕਿਸਾਨਾਂ ਦਾ ਅਰਬਾਂ ਦਾ ਨੁਕਸਾਨ ਹੋ ਚੁੱਕਿਆ ਹੈ। ਪੰਜਾਬ ਦੀਆਂ ਸਰਕਾਰੀ ਬੈਂਕਾਂ ਪੰਜਾਬ ਵਿਚੋਂ ਪੈਸਾ ਇਕੱਤਰ ਕਰਕੇ ਭਾਰਤ ਦੀਆਂ ਹੋਰ ਸਟੇਟਾਂ ਵਿਚ ਵਿਕਾਸ ਦੇ ਕੰਮਾਂ ਤੇ ਸਾਰੇ ਬੈਕਿੰਗ ਨਿਯਮਾਂ ਦੀ ਉਲੰਘਣਾ ਕਰਕੇ ਲਾ ਰਹੀਆਂ ਹਨ। ਪੰਜਾਬ ਨੂੰ ਦਿਵਾਲੀਆ ਬਣਾ ਰਹੀਆਂ ਹਨ। ਪੰਜਾਬ ਵਿਚ ਵੱਡੇ ਕਾਰਖਾਨੇ ਲਾਉਣ ਬਾਰੇ ਕਦੀ ਕੰਨ ਹੀ ਨਹੀਂ ਧਰਿਆ ਗਿਆ। ਪੰਜਾਬ ਤੋਂ ਬਾਹਰ ਵਸਦੇ ਸਿੱਖਾਂ ਤੱਕ, ਧਰਮ ਪ੍ਰਚਾਰ ਲਈ ਅਤੇ ਉਹਨਾਂ ਦੇ ਹੋਰ ਮਸਲੇ ਹੱਲ ਕਰਵਾਉਣ ਲਈ ਪੰਥਕ ਮੁਖੀਆਂ ਨੇ ਕਦੀ ਕੋਈ ਸਾਰਥਕ ਜਤਨ ਨਹੀਂ ਕੀਤਾ। ਆਲ ਇੰਡੀਆ ਗੁਰਦਵਾਰਾ ਐਕਟ ਬਣਾਉਣ ਬਾਰੇ ਲੰਮੇ ਸਮੇਂ ਤੋਂ ਕੰਨ ਪਾੜਵੀਆਂ ਚੀਕਾਂ ਤਾਂ ਸੁਣਾਈ ਦੇ ਰਹੀਆਂ ਹਨ, ਉਪਰਾਲਾ ਕੋਈ ਨਹੀਂ ਕੀਤਾ ਗਿਆ। ਇਸਦੇ ਉਲਟ ਹਿਮਾਚਲ ਗੁਰਦਵਾਰਾ ਕਮੇਟੀ, ਹਰਿਆਣਾ ਗੁਰਦਵਾਰਾ ਕਮੇਟੀ, ਦਿੱਲੀ ਕਮੇਟੀ, ਹਜ਼ੂਰ ਸਾਹਿਬ ਬੋਰਡ, ਪਟਨਾ ਸਾਹਿਬ ਬੋਰਡ, ਪਾਕਿਸਤਾਨ ਗੁਰਦਵਾਰਾ ਕਮੇਟੀਆਂ ਬਣੀ ਜਾ ਰਹੀਆਂ ਨੇ। ਪੰਥਕ ਮੁਖੀ ਗਫਲਤ ਦੀ ਘੂਕ ਗੂਹੜੀ ਨੀਂਦ ਵਿਚ ਸੁੱਤੇ ਹੋਏ ਹਨ।

ਮਸਲੇ ਬਹੁਤ ਹਨ ਪਰ ਕੰਨਾਂ ਤੋਂ ਬੋਲਿਆਂ ਨੂੰ ਕੋਈ ਕਿਵੇਂ ਅਪਣੀ ਵੇਦਨਾ ਸੁਣਾਵੇ? ਪੱਥਰ ਦੇ ਦਿਲ ਵਾਲਿਆਂ ਅੰਦਰ ਪੰਥਕ ਦਰਦ ਦੀ ਪੀੜ ਕਿਵੇਂ ਪੈਦਾ ਕਰੇ? ਸਾਵਣ ਮਹੀਨੇ ਦੇ ਅੰਨਿਆਂ ਨੂੰ ਉੱਜੜ ਰਹੀ ਪੰਥਕ ਫਸਲ, ਪਸਰ ਰਿਹਾ ਮਾਰੂਥਲ ਕੋਈ ਕਿਵੇਂ ਵਿਖਾਵੇ? ਜਿਨ੍ਹਾਂ ਧਾਰਮਕ ਮੁਖੀਆਂ ਦੀ, ਬੇਈਮਾਨ ਰਾਜਸੀ ਲੀਡਰ ਨਿਯੁਕਤੀ ਕਰਦੇ ਹਨ, ਅਪਣੀ ਮਰਜੀ ਦੇ ਫੈਸਲੇ ਕਰਵਾਉਂਦੇ ਹਨ, ਜਦੋਂ ਮਨ ਕੀਤਾ ਪਰੇ ਵਗਾਹ ਮਾਰਦੇ ਹਨ, ਉਹਨਾਂ ਜਥੇਦਾਰਾਂ ਤੋਂ ਜੁਰਅੱਤ ਵਾਲੇ ਫੈਸਲੇ ਲੈਣ ਦੀ ਕਿਵੇਂ ਆਸ ਕੀਤੀ ਜਾ ਸਕਦੀ ਹੈ? ਜਿਨਾਂ ਨੂੰ ਅਪਣੀ ਗੱਦੀ ਦਾ ਭੀ ਭਰੋਸਾ ਨਹੀਂ ਅੱਜ ਹੈ ਕੱਲ ਰਹੇਗੀ ਕਿ ਨਹੀਂ, ਕੀ ਪਤਾ। ਜਿਹਨਾਂ ਜਥੇਦਾਰਾਂ ਦੀ ਉੱਚ ਗੁਰਮਤ ਯੋਗਤਾ ਵੇਖਕੇ ਨਿਯੁਕਤੀ ਨਹੀਂ ਹੋਈ। ਸਗੋਂ ਮਨਮਰਜੀ ਦੇ ਹੁਕਮਨਾਮੇ ਜਾਰੀ ਕਰਵਾਉਣ ਵਾਸਤੇ ਲਾਇਆ ਗਿਆ ਹੈ। ਪਿਛਲੇ ਸਮੇਂ ਵਿਚ ਹੁਕਮਨਾਮਿਆਂ ਦੀ ਬੜੀ ਵਾਰੀ ਗਲਤ ਵਰਤੋਂ ਹੋਈ ਹੈ। ਸਤਿਗੁਰੂ

ਜੀ ਦੇ ਪਾਵਨ ਮੁਖਾਰ ਬਿੰਦ ਤੋਂ ਹੋਇਆ "ਧੁਰ ਕੀ ਬਾਣੀ" ਰੂਪੀ ਪਵਿੱਤਰ ਹੁਕਮਨਾਮਾ ਕਦੀ ਸੁਣਾਇਆ ਹੀ ਨਹੀਂ ਗਿਆ। ਖੋਹਲ ਕੇ ਸਮਝਾਇਆ ਹੀ ਨਹੀਂ ਗਿਆ। ਜੇ ਕਾਬੇ ਵਿਚੋਂ ਹੀ ਕੁਫਰ ਉਠ ਪਵੇ ਫਿਰ ਇਸਲਾਮ ਕਿੱਥੇ ਟਿਕੇਗਾ? ਕੁਰਸੀਆਂ ਤੇ ਬੈਠ ਕੇ ਲੰਗਰ ਛਕਣਾ ਗੁਰਮਤਿ ਨਹੀਂ ਹੈ, ਜਮੀਨ ਤੇ ਬੈਠ ਕੇ ਲੰਗਰ ਛਕਣਾ ਗੁਰਮਤ ਹੈ। ਇਸ ਹੁਕਮਨਾਮੇ ਨੇ ਬਦੇਸ਼ਾਂ ਦੇ ਸਿੱਖਾਂ ਨੂੰ ਲੀਰੋਂ ਲੀਰ ਕਰਕੇ ਰੱਖ ਦਿੱਤਾ ਹੈ। ਬੇਮਾਹਨੀਆਂ ਗਲਾਂ ਤੇ ਹੁਕਮਨਾਮੇ ......। ਪੰਥ ਦੀ ਵਿਗੜੀ ਸਥਿਤੀ ਸੁਧਾਰਨ ਵਾਸਤੇ, ਮਨਮੁਖ ਸਿੱਖ ਲੀਡਰਾਂ ਨੂੰ ਨੱਥ ਪਾਉਣ ਵਾਸਤੇ, ਪੰਥ ਵਿਚ ਕੁਰੀਤੀਆਂ ਦੂਰ ਕਰਨ ਵਾਸਤੇ, ਕੋਈ ਹੁਕਮਨਾਮਾ ਨਹੀਂ .... ਪਰ ਕਿਉਂ ਅਜਿਹਾ ਕਿਉਂ ? ?

* ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ।।
ਕੂੜ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ (1242)

* ਰਾਜੇ ਸੀਹ ਮੁਕਦਮ ਕੁਤੇ।। ਜਾਇ ਜ ਗਾਇਨਿ ਬੈਠੇ ਸੁਤੇ।।
ਚਾਕਰ ਨਹਦਾ ਪਾਇਨਿ ਘਾਉ।। ਰਤੁ ਪਿਤ ਕੁਤਿਹੋ ਚਟਿ ਜਾਹੁ।। (1288)

ਬਜ਼ੁਰਗ ਲੇਖਕ ਸ੍ਰ: ਗੁਰਬਖਸ਼ ਸਿੰਘ ਕਾਲਾ ਅਫਗਾਨਾ ਜੀ ਸੰਨ 1994 ਤੋਂ ਖੋਜ ਭਰਪੂਰ ਪੁਸਤਕਾਂ "ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ" ਲੜੀ ਦੀਆਂ ਲਿਖਦਾ ਆ ਰਿਹਾ ਹੈ। ਕਿਤਾਬ ਛਪਵਾਉਣ ਤੋਂ ਪਹਿਲਾਂ ਉਸ ਦੀਆਂ ਫੋਟੋ ਕਾਪੀਆਂ ਪ੍ਰਸਿੱਧ ਸਕਾਲਰਾਂ ਅਤੇ ਅਕਾਲ ਤਖਤ ਦੇ ਜਥੇਦਾਰ ਨੂੰ ਭੇਜ ਕੇ, ਨਿਮਰਤਾ ਸਹਿਤ ਸੁਝਾਉ ਮੰਗਦਾ ਰਿਹਾ ਹੈ। ਕਿਸੇ ਵਿਦਵਾਨ ਵੱਲੋਂ ਜਾਂ ਜਥੇਦਾਰ ਵੱਲੋਂ, ਕੋਈ ਜੁਆਬ ਨਾ ਦਿੱਤਾ ਗਿਆ। ਗੁ: ਸਿੰਘ ਜੀ ਅਪਣੀ ਪੁਸਤਕ ਛਪਵਾ ਕੇ ਗੁਰਮਤ ਪ੍ਰੇਮੀਆਂ ਤੱਕ ਪੁਚਾਉਣ ਲੱਗ ਪਏ। ਛੇ ਸਾਲ ਤੱਕ ਗੁਰਮਤ ਦੇ ਅਨੇਕ ਵਿਸ਼ਿਆਂ ਨਾਲ ਸਬੰਧਤ, ਕਈ ਕਿਤਾਬਾਂ ਮਾਰਕੀਟ ਵਿਚ ਪੁੱਜ ਗਈਆਂ। ਸਿੱਖ ਪਾਠਕਾਂ ਨੇ ਪੁਸਤਕਾਂ ਦਾ ਉਤਸ਼ਾਹ ਭਰਪੂਰ ਹੁੰਗਾਰਾ ਭਰਿਆ। ਕਿਸੇ ਵਿਦਵਾਨ ਜਾਂ ਕਿਸੇ ਜਥੇਦਾਰ ਨੇ ਭੀ ਕੋਈ ਉਂਗਲ ਨਾ ਉਠਾਈ। ਅੱਜ ਤੋਂ ਤਿੰਨ ਕੁ ਸਾਲ ਪਹਿਲਾਂ ਜਥੇਦਾਰ ਜੋਗਿੰਦਰ ਸਿੰਘ ਵੇਦਾਂਤੀ ਅਤੇ ਅਮਰਜੀਤ ਸਿੰਘ ਦੀ ਸਾਂਝੇ ਤੌਰ ਤੇ ਸੰਪਾਦਕ ਕੀਤੀ ਪੁਸਤਕ "ਗੁਰ ਬਿਲਾਸ ਪਾ: ਛੇਵੀਂ" ਸ਼੍ਰੋਮਣੀ ਕਮੇਟੀ ਨੇ ਛਪਵਾ ਦਿੱਤੀ। ਅਸਲ ਵਿਚ ਇਹ ਕਿਤਾਬ ਭਾਈ ਅਮਰਜੀਤ ਸਿੰਘ ਦੀ ਹੀ ਲਿਖੀ/ਸੰਪਾਦਤ ਕੀਤੀ ਹੋਈ ਹੈ। ਵੇਦਾਂਤੀ ਜੀ ਦਾ ਸੰਪਾਦਨਾਂ ਵਿਚ ਕੋਈ ਖਾਸ ਯੋਗਦਾਨ ਨਹੀਂ ਹੈ। ਅਮਰਜੀਤ ਸਿੰਘ ਨੂੰ ਕਿਸੇ ਸਹਾਰੇ ਦੀ ਜਰੂਰਤ ਸੀ ਤਾਂ ਕਿ ਵੱਡ ਅਕਾਰੀ ਪੁਸਤਕ ਸ਼੍ਰੋਮਣੀ ਕਮੇਟੀ ਵੱਲੋਂ ਛਪਾਈ ਜਾ ਸਕੇ। ਵੇਦਾਂਤੀ ਨੂੰ ਅਪਣਾ ਨਾਂ ਚਮਕਾਉਣ ਦੀ ਲਾਲਸਾ ਸੀ। ਦੋਵੇਂ ਇੱਕ ਦੂਜੇ ਦੇ ਬਗਲਗੀਰ ਹੋ ਗਏ ਤੇ ਕਿਤਾਬ ਸ਼੍ਰੋਮਣੀ ਕਮੇਟੀ ਨੇ ਛਪਵਾ ਦਿੱਤੀ। ਇਸ ਕਿਤਾਬ ਵਿਚ ਬੇਅੰਤ ਹਿੰਦੂ ਪੌਰਾਣਿਕ ਕਹਾਣੀਆਂ ਹਨ। ਇਸਦੇ ਲੇਖਕ ਬਾਰੇ ਕੋਈ ਪਤਾ ਨਹੀਂ ਹੈ। ਸਤਿਗੁਰੂ ਸਾਹਿਬਾਨ ਦਾ

ਇਸ ਕਿਤਾਬ ਵਿਚ ਘੋਰ ਅਪਮਾਨ ਕੀਤਾ ਗਿਆ ਹੈ। ਕੁਦਰਤ ਦੇ ਅਕੱਟ ਨਿਯਮਾਂ ਨੂੰ ਭੰਗ ਕੀਤਾ ਗਿਆ ਹੈ। ਕਰਾਮਾਤੀ ਕਹਾਣੀਆਂ ਦੀ ਭਰਮਾਰ ਹੈ। ਗੁਰਬਾਣੀ ਦੇ ਕਿਸੇ ਸਿਧਾਂਤ ਤੇ ਇਹ ਪੁਸਤਕ ਖਰੀ ਨਹੀਂ ਉਤਰਦੀ। ਪਰ ਵੇਦਾਂਤੀ ਸਾਹਿਬ ਅਤੇ ਉਸ ਦੇ ਸੰਗੀ ਸਾਥੀ, ਭੂਮਕਾਵਾਂ ਲਿਖਣ ਵਾਲੇ, ਇਸ ਨੂੰ ਪੰਥ ਦੀ ਵਡਮੁਲੀ ਇਤਿਹਾਸਕ ਖੋਜ, ਦੁਰਲੱਭ ਖਜਾਨਾ, ਮਹਾਨ ਸੇਵਾ ਆਖ ਕੇ ਨਿਵਾਜਣ ਲੱਗ ਪਏ। ਵੇਦਾਂਤੀ ਜੀ ਨੂੰ ਜਾਪਿਆ ਕਿ ਮੈਂ ਰਾਤੋ ਰਾਤ ਮਹਾਨ ਖੋਜੀ ਲਿਖਾਰੀ ਬਣ ਗਿਆ ਹਾਂ। ਨਾਲ ਡਾ: ਅਮਰਜੀਤ ਸਿੰਘ ਨੂੰ ਭੀ ਖੰਭ ਲੱਗ ਗਏ।

ਅਜਿਹੀ ਗੁਰਮਤ ਵਿਰੋਧੀ ਕੁਫਰ ਨਾਲ ਲਬਰੇਜ ਪਾਪ ਦੀ ਬੇੜੀ, ਗੁਰਮਤ ਦੀਆਂ ਧੱਜੀਆਂ ਉਡਾਉਣ ਵਾਲੀ ਕਿਤਾਬ, ਸ੍ਰ: ਗੁਰਬਖਸ਼ ਸਿੰਘ ਦੀ ਬਾਜ ਅੱਖ ਤੋਂ ਕਿਵੇਂ ਬਚ ਸਕਦੀ ਸੀ। ਉਹਨਾਂ ਇਸ ਕਿਤਾਬ ਵਿਚਲਾ ਕਬਾੜ ਨੰਗਾ ਕਰਨਾ ਸ਼ੁਰੂ ਕਰ ਦਿੱਤਾ। ਪਹਿਲਾਂ ਲੇਖਾਂ ਦੁਆਰਾ ਤੇ ਫਿਰ ਇੱਕ ਵੱਡ ਅਕਾਰੀ ਪੁਸਤਕ "ਗੁਰਬਿਲਾਸ ਪਾ:ਛੇਵੀਂ- ਗੁਰਬਾਣੀ ਦੀ ਪਰਖ ਕਸਵੱਟੀ ਤੇ" ਲਿਖ ਕੇ ਪੰਥ ਅੱਗੇ ਦੁਹਾਈ ਪਾਈ ਕਿ ਇਸ ਕੂੜ ਕਿਤਾਬ ਨੂੰ ਰੋਕੋ ਵੇਦਾਂਤੀ ਨੂੰ ਵਰਜੋ ਇਸੇ ਦਬਾਉ ਕਾਰਨ ਸ੍ਰੋ: ਕਮੇਟੀ ਵੱਲੋਂ ਇਸ ਕਿਤਾਬ ਨੂੰ ਰੋਕ ਲਿਆ ਗਿਆ। ਪਰ ਵੇਦਾਂਤੀ ਨੇ ਮੁੜ ਆਪਣਾ ਰਸੂਖ ਵਰਤ ਕੇ, ਇਸ ਪੁਸਤਕ ਦੀ ਵਿਕਰੀ ਸ਼ੁਰੂ ਕਰਵਾ ਦਿੱਤੀ। ਨਾਲ ਹੀ ਗੁਰਬਖਸ਼ ਸਿੰਘ ਜੀ ਨੂੰ ਪੰਥ ਵਿਚੋਂ ਛੇਕਣ ਦਾ ਹੁਕਮ ਜਾਰੀ ਕਰ ਦਿੱਤਾ। ਇਹਨਾਂ ਸਾਰੀਆਂ ਘਟਨਾਵਾਂ ਦਾ ਵਿਸਥਾਰ ਅਖਬਾਰਾਂ ਰਸਾਲਿਆਂ ਵਿਚ ਛਪਦਾ ਆ ਰਿਹਾ ਹੈ। ਪ੍ਰਕਾਸ਼ ਸਿੰਘ ਬਾਦਲ ਚੰਦਰਾ ਸੁਆਮੀ ਤੋਂ ਲੁਧਿਆਣਾ ਵਿਚ ਹਵਨ ਕਰਾਉਂਦਾ ਰਿਹਾ ਮੁਕਟ ਪਹਿਨਦਾ ਤੇ ਤਿਲਕ ਲਗਵਾਉਂਦਾ ਰਿਹਾ, ਜਥੇਦਾਰ ਜੀ ਆਰਾਮ ਨਾਲ ਵੇਖਦੇ ਰਹੇ। ਬਾਦਲ ਅਨੇਕ ਮੰਦਰਾਂ ਵਿਚ ਟੱਲੀਆਂ ਖੜਕਾਉਂਦਾ ਰਿਹਾ, ਜਥੇਦਾਰ ਜੀ ਅੱਖਾਂ ਮੀਟ ਗਏ। ਬਾਦਲ ਦੀ ਪਤਨੀ ਬੀਬੀ ਸੁਰਿੰਦਰ ਕੌਰ ਆਸ਼ੂਤੋਸ਼, ਪੰਥ ਦੋਖੀ ਦੇ ਚਰਨਾਂ ਤੇ ਸਿਰ ਸੁਟ ਕੇ ਮੁਰਾਦਾਂ ਮੰਗਦੀ ਰਹੀ। ਵੇਦਾਂਤੀ ਦੀ ਆਤਮਾ ਨਾ ਜਾਗੀ। ਬਾਦਲ ਦੇ ਨੇੜਲੇ ਰਿਸ਼ਤੇਦਾਰ ਨੇ ਚੋਣ ਜਿੱਤਣ ਵਾਸਤੇ ਅਕਾਲ ਤਖਤ ਸਾਹਿਬ ਤੇ ਜਾ ਕੇ ਅੰਮ੍ਰਿਤ ਛਕਣ ਦਾ ਛਲ ਨਾਟਕ ਕੀਤਾ। ਚੋਣ ਜਿੱਤਣ ਤੋਂ ਬਾਦ ਫਿਰ ਦਾਹੜੀ ਕਟਵਾ ਦਿੱਤੀ, ਵੇਦਾਂਤੀ ਜੀ ਚੈਨ ਦੀ ਬੰਸਰੀ ਬਜਾਉਂਦੇ ਰਹੇ। ਅਕਾਲੀ ਦਲ ਨੇ ਤਖਤ ਸ੍ਰੀ ਕੇਸਗੜ੍ਹ ਤੇ ਅਰਦਾਸ ਕਰਕੇ ਹੁਕਮਨਾਮਾ ਲੈ ਕੇ, (ਗੁਰੂ ਗ੍ਰੰਥ ਸਾਹਿਬ ਦਾ ) ਅਨੰਦਪੁਰ ਦਾ ਮਤਾ ਪ੍ਰਵਾਨ ਕੀਤਾ ਸੀ। ਇਸ ਵਿਚ ਲਿਖੇ ਅਧਿਕਾਰ ਪ੍ਰਾਪਤ ਕਰਨ ਵਾਸਤੇ ਮਰ ਮਿਟਣ ਦੀਆਂ ਕਸਮਾਂ ਖਾਧੀਆਂ ਸਨ। ਸੰਨ 1973 ਦੀ ਕੀਤੀ ਅਰਦਾਸ ਤੇ ਮਤਾ ਹੌਲੀ ਹੌਲੀ ਮਰ ਮੁੱਕ ਗਿਆ ਹੈ। ਇਸ ਕੀਤੇ ਪ੍ਰਣ ਨੂੰ ਪੂਰਾ ਕਰਵਾਉਣ ਲਈ ਕਿਸੇ ਜਥੇਦਾਰ ਨੇ ਕੰਨ ਨਾ ਚੁੱਕਿਆ। ਇੱਕੋ ਗੱਲ ਯਾਦ ਹੈ ਕਿ ਪੰਥ ਵਿਚ ਆ ਚੁੱਕੀਆਂ ਕਮਜੋਰੀਆਂ ਨੂੰ ਦੂਰ ਕਰਨ ਵਾਸਤੇ ਜੇ ਕੋਈ ਵਿਦਵਾਨ

ਪੁਰਸ਼, ਹਾਲ ਪਾਹਰਿਆ ਕਰਦਾ ਹੈ, ਉਸ ਦੀ ਜੁਬਾਨ ਬੰਦ ਕਰ ਦਿਓ। ਪੰਥ ਵਿਚੋਂ ਛੇਕ ਦਿਓ....। ਸ੍ਰ: ਗਰਤੇਜ ਸਿੰਘ ਆਈ.ਏ.ਐਸ. ਨੈਸ਼ਨਲ ਪ੍ਰੋਫੈਸਰ ਆਫ ਸਿੱਖ ਇਜਮ ਤੋਂ ਉਸਦੀ ਇਹ ਉਪਾਧੀ ਖੋਹ ਲਉ, ਕਿਉਂਕਿ ਉਹ ਭੀ " ਕੁਝ ਆਕੜਦਾ ਹੈ"। ਸਾਰੇ ਅਸੂਲਾਂ ਮਰਿਆਦਾਵਾਂ ਦੀ ਬਲੀ ਦੇ ਕੇ, ਹਿੱਕ ਦੇ ਤਾਣ ਜਥੇਦਾਰ ਹੁਕਮਨਾਮੇ ਜਾਰੀ ਕਰ ਰਹੇ ਹਨ। ਇੱਕ ਵਾਰੀ ਇਹ ਨਿਰਣਾ ਕਰ ਲਈਏ ਕਿ ਜਥੇਦਾਰਾਂ ਨੂੰ ਹੁਕਮਨਾਮੇ ਜਾਰੀ ਕਰਨ ਦੇ ਅਧਿਕਾਰ ਮਿਲੇ ਕਿਵੇਂ ਹਨ?

ੳ: ਕੀ ਸਤਿਗੁਰੂ ਜੀ ਕਿਸੇ ਵਿਅਕਤੀ ਨੂੰ ਸਿੱਖਾਂ ਦਾ ਗੁਰੂ ਜਾਂ ਹੁਕਮਨਾਮੇ ਜਾਰੀ ਕਰਨ ਦਾ ਅਧਿਕਾਰ ਥਾਪ ਗਏ ਸਨ? ਜਾਂ ਸਾਰੇ ਅਧਿਕਾਰ ਖਾਲਸਾ ਪੰਥ ਨੂੰ ਦੇ ਗਏ ਸਨ ?

ਅ: ਕੀ ਗੁਰਬਾਣੀ ਵਿਚੋਂ ਕੋਈ ਅਜਿਹਾ ਪ੍ਰਮਾਣ ਦਿੱਤਾ ਜਾ ਸਕਦਾ ਹੈ ਜਿਸ ਰਾਹੀਂ ਕਿਸੇ ਜਥੇਦਾਰ ਨੂੰ ਅਜਿਹੇ ਵਿਸ਼ੇਸ਼ ਅਧਿਕਾਰ ਦਿੱਤੇ ਗਏ ਹੋਣ ?

ੲ: ਕੀ ਗੁਰਦਵਾਰਾ ਐਕਟ ਵਿਚ ਕੋਈ ਅਜੇਹੀ ਮੱਦ ਹੈ, ਜਿਸ ਵਿਚ ਜਥੇਦਾਰ ਨੂੰ ਕੋਈ ਅਜਿਹਾ ਹੱਕ ਦਿੱਤਾ ਗਿਆ ਹੋਵੇ ?

ਸ: ਕੀ ਪੰਥ ਪ੍ਰਮਾਣਤ ਸਿੱਖ ਰਹਿਤ ਮਰਿਆਦਾ ਵਿਚ ਕੋਈ ਅਜਿਹਾ ਅਧਿਕਾਰ ਜੱਥੇਦਾਰ ਨੂੰ ਦਿੱਤਾ ਗਿਆ ਹੈ?

ਹ: ਕੀ ਕਿਸੇ ਪੁਰਾਤਨ ਪ੍ਰਮਾਣੀਕ ਪੁਸਤਕ ਵਿਚੋਂ ਕੋਈ ਇਸ ਤਰਾਂ ਦਾ ਹਵਾਲਾ ਮਿਲਦਾ ਹੈ ਜਿਸ ਰਾਹੀਂ ਜਥੇਦਾਰ ਨੂੰ ਕੋਈ ਵੱਧ ਤਾਕਤ ਮਿਲੀ ਹੋਵੇ ?

ਜੁਆਬ ਹਰ ਥਾਂ ਨਾਂਹ ਵਿਚ ਮਿਲੇਗਾ, ਫਿਰ ਇਹ ਹੁਕਮਨਾਮੇ ਜਾਰੀ ਕਰਨ ਦਾ ਹੱਕ ਸ੍ਰੋ: ਕਮੇਟੀ ਨੇ ਕਿਸੇ ਮਤੇ ਰਾਹੀਂ ਦਿੱਤਾ ਹੋਵੇ, ਨਹੀਂ। ਇਹ ਤਾਂ ਧੱਕੇਸ਼ਾਹੀ ਦਾ ਵਢਾਂਗਾ ਹੈ, ਜਿਸ ਦੇ ਹੱਥ ਵਿਚ ਤਾਕਤ ਦੀ ਲਾਠੀ ਹੋਵੇ, ਫਿਰ ਵਰਤੋਂ ਕਰਕੇ ਅਫਗਾਨਾ ਜੀ ਵਰਗੇ ਨੂੰ ਕਿਉਂ ਨਾ ਸੋਧਿਆ ਜਾਵੇ? ਧੰਨ ਸਿੱਖੀ, ਧੰਨ ਜਥੇਦਾਰੀ।

ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰ।।
ਗੁਰਬੁ ਨ ਕੀਜੈ ਨਾਨਕਾ ਮਤੁ ਸਿਰਿਆਵੈ ਭਾਰੁ।। (956)

ਅਗਰ ਜਥੇਦਾਰਾਂ ਦਾ ਪ੍ਰੇਸ਼ਾਨ ਕੀਤਾ ਸਿੱਖ ਅਦਾਲਤ ਵਿਚ ਚਲਾ ਗਿਆ ਤਾਂ ਇਹਨਾਂ ਨੂੰ ਬਚਣ ਦਾ ਕੋਈ ਰਾਹ ਨਹੀਂ ਲਭਣਾ। ਸੰਨ 03 ਵਿਚ ਛਪੀ "ਹੁਕਮਨਾਮੇ ਆਦੇਸ਼ ਸੰਦੇਸ਼" ਨਾਮੀ ਪੁਸਤਕ ਦੇ ਪੰਨਾਂ 174 ਤੇ "ਜਥੇਦਾਰ ਸ਼੍ਰੋਮਣੀ ਕਮੇਟੀ" ਨੂੰ "ਹੁਕਮਨਾਮਾ" ਜਾਰੀ ਕਰ ਰਿਹਾ ਹੈ। ਇਸ ਦੀ ਮਿਤੀ ਹੈ 29.03.2000 " ਮੈਂ ਸ਼੍ਰੋਮਣੀ ਕਮੇਟੀ ਨੂੰ ਹੁਕਮ ਦਿੰਦਾ ਹਾਂ ਕਿ ਜਥੇਦਾਰ ਲਾਉਣ ਹਟਾਉਣ ਆਦਿ ਦਾ ਵਿਧੀ ਵਿਧਾਨ ਤਿਆਰ ਕੀਤਾ ਜਾਵੇ। ਜਥੇਦਾਰ ਦੇ ਅਧਿਕਾਰ ਅਤੇ ਵਿਦਿਅਕ ਯੋਗਤਾ ਨਿਸ਼ਚਿਤ ਕੀਤੀ ਜਾਵੇ। ਹੁਕਮਨਾਮਾ ਜਾਰੀ ਕਰਨ ਦੇ ਢੰਗ ਤਰੀਕੇ ਸੁਝਾਏ ਜਾਣ। ਧਰਮ ਅਸਥਾਨਾਂ

ਨੂੰ ਰਾਜਸੀ ਲੋਕਾਂ ਦੀ ਜਕੜ ਵਿਚੋਂ ਆਜਾਦ ਕਰਾਇਆ ਜਾਵੇ। ਗੁਰਦਵਾਰਾ ਐਕਟ ਬਣੇ ਨੂੰ ਬਹੁਤ ਲੰਮਾ ਅਰਸਾ ਬੀਤ ਗਿਆ ਹੈ, ਇਸ ਵਿਚ ਲੋੜੀਂਦੀਆਂ ਸੋਧਾਂ ਕੀਤੀਆਂ ਜਾਣ......।" ਛੇ ਸਾਲ ਬੀਤ ਚੁੱਕੇ ਹਨ ਖੁਦ ਸ਼੍ਰੋਮਣੀ ਕਮੇਟੀ ਨੇ ਇਸ ਅਖੌਤੀ ਹੁਕਮਨਾਮੇ ਨੂੰ ਨਹੀਂ ਮੰਨਿਆ। ਜਥੇਦਾਰ ਨੇ ਕੋਈ ਕਾਰਵਾਈ ਕੀਤੀ? ਜੀ ਨਹੀਂ, ਉਹ ਆਪਣੇ ਰਿਜਕਦਾਤਾ ਅੱਗੇ ਅੱਖ ਚੁੱਕ ਕੇ ਨਹੀਂ ਵੇਖ ਸਕਦੇ। ਬੱਸ ਅਪਣੇ ਮਾਲਕਾਂ ਦੇ ਆਖੇ ਲੱਗ ਕੇ ਹੁਣ ਹੋਰ ਕੱਦੂ ਵਿਚ ਤੀਰ ਕੱਢ ਮਾਰਿਆ ਹੈ, ਸਪੋਕਸਮੈਨ ਦੇ ਮੁੱਖ ਸੰਪਾਦਕ ਸ੍ਰ: ਜੋਗਿੰਦਰ ਸਿੰਘ ਨੂੰ ਪੰਥ ਵਿਚੋਂ ਖਾਰਜ ਕਰਕੇ। ਕਿਉਂਕਿ ਉਹ ਸਿੱਖਾਂ ਨੂੰ ਗਿਆਨ ਵੰਡ ਰਿਹਾ ਹੈ , ਇਸ ਲਈ ਸਪੋਕਸਮੈਨ ਪਰਚਾ ਕੋਈ ਨਾ ਪੜੇ। ਵਾਹ ਵੇਦਾਂਤੀ ਜੀ ਸ਼ਾਬਾਸ਼ੇ ਜਥੇਦਾਰੋ ਧੰਨ ਹੋ ਤੁਸੀਂ ਧੰਨ ਤੁਹਾਡੇ ਮਾਲਕ ਹੁਕਮਨਾਮੇ ਜਾਰੀ ਕਰਵਾਉਣ ਵਾਲੇ। ਇਸ ਗਿਆਨ ਦੀ ਹਨੇਰੀ ਨੂੰ ਹੁਣ ਰੋਕ ਸਕਣਾ ਤੁਹਾਡੇ ਲਈ ਸੰਭਵ ਨਹੀਂ ਹੈ। ਦੋ ਹੀ ਰਾਹ ਸਨ; ਇੱਕ –ਵੇਦਾਂਤੀ ਸ਼ਹੀਦੀ ਪਾ ਲੈਂਦਾ ਦੂਜਾ – ਆਤਮ ਹੱਤਿਆ ਕਰ ਲੈਂਦਾ। ਜੇ ਪਿਛਲੀਆਂ ਕੀਤੀਆਂ ਗਲਤੀਆਂ ਲਈ ਪੰਥ ਅਤੇ ਸਤਿਗੁਰੂ ਤੋਂ ਮੁਆਫੀ ਮੰਗ ਲੈਂਦਾ, ਕਿ ਮੇਰੇ ਕੋਲੋਂ ਰਾਜਸੀ ਲੋਕਾਂ ਨੇ ਦਬਾਉ ਪਾ ਕੇ ਗਲਤ ਕੰਮ ਕਰਵਾਏ ਸਨ। ਮੈਂ ਅੱਗੋਂ ਹੋਰ ਰਾਜਸੀ ਦਬਾਉ ਨਾ ਸਹਾਰਦਾ ਹੋਇਆ ਨੌਕਰੀ ਤੋਂ ਅਸਤੀਫਾ ਦੇ ਰਿਹਾ ਹਾਂ। ਇਹ ਸੀ ਉਸ ਦੀ "ਸ਼ਹੀਦੀ" ਪਰ ਅਕਾਲ ਤਖਤ ਦੀ ਆਬਰੂ ਬਚ ਜਾਂਦੀ। ਦੂਜਾ ਸੀ ਰਾਜਸੀ ਲੋਕਾਂ ਦੇ ਆਖੇ ਗਲਤ ਹੁਕਮਨਾਮੇ ਜਾਰੀ ਕਰਦੇ ਰਹਿਣਾ ਤੇ ਇਤਿਹਾਸ ਵਿਚ ਅਪਣਾ ਨਾਂ ਕਲੰਕਤ ਕਰਵਾ ਲੈਣਾ। ਨਾਲ ਹੀ ਅਕਾਲ ਤਖਤ ਦੀ ਇੱਜਤ ਹੌਲੀ ਕਰ ਦੇਣੀ। ਵੇਦਾਂਤੀ ਨੇ ਆਤਮ ਹੱਤਿਆ ਵਾਲਾ ਰਾਹ ਹੀ ਚੁਣਿਆ ਹੈ , ਇਹ ਰਾਹ ਉਸ ਨੂੰ ਮੁਬਾਰਕ, ਪਰ ਸਦਾ ਲਈ ਅਪਣੇ ਮੱਥੇ ਕਾਲਖ ਲਗਵਾ ਲਈ। ਅਕਾਲ ਤਖਤ ਦੇ ਜਥੇਦਾਰ ਦੀ ਵੁੱਕਤ ਦਾ ਭੋਗ ਪਾ ਦਿੱਤਾ। ਹੁਣ ਜਥੇਦਾਰ ਅਦਾਲਤਾਂ ਵਿਚ ਪੇਸ਼ੀਆਂ ਭੁਗਤੇਗਾ ਜਾਂ ਫਿਰ ਅਸਤੀਫਾ ਦੇਵੇਗਾ। ਕੋਈ ਰਾਹ ਬਾਕੀ ਨਾ ਰਹਿਣ ਦਿੱਤਾ ਗਿਆ, ਧੰਨ ਸਿੱਖੀ, ਧੰਨ ਜਥੇਦਾਰੀ। ਧੰਨ ਹਨ ਰਾਜਸੀ ਲੋਕ, ਜਿਨਾਂ ਨੂੰ ਆਪਣੀਆਂ ਉੱਚ ਧਾਰਮਕ ਸੰਸਥਾਵਾਂ ਤੇ ਪ੍ਰੰਪਰਾਵਾਂ ਅਪਮਾਨਤ ਕਰਕੇ ਪ੍ਰਸੰਨਤਾ ਪ੍ਰਾਪਤ ਹੁੰਦੀ ਹੈ। ਆਉਣ ਵਾਲੇ ਕੱਲ੍ਹ ਵਾਸਤੇ ਚੇਤੰਨ ਗੁਰਸਿੱਖਾਂ ਨੇ ਫੈਸਲਾ ਕਰਨਾ ਹੈ ਕਿ ਪਵਿੱਤਰ ਸੰਸਥਾਵਾਂ ਨੂੰ ਮਲੀਨ ਹੋਣ ਤੋਂ ਕਿਵੇਂ ਬਚਾਇਆ ਜਾਵੇ। ਸਮਾਂ ਜਾਗਣ ਦਾ ਹੈ।

---

**ਨੋਟ : ਸੱਚ ਬੋਲਣ ਤੇ ਸੱਚ ਲਿਖਣ ਤੋਂ ਗੁੱਸੇ ਵਿਚ ਆਕੇ ਪੁਜਾਰੀਆਂ ਨੇ ਲੇਖਕ ਵਿਰੁਧ ਭੀ ਹੁਕਮਨਾਮੇ ਦਾ ਅਗਨ ਬਾਣ ਚਲਾ ਦਿੱਤਾ ਹੈ।**



# ਵੀਹਵੀ ਸਦੀ ਦਾ ਸ਼੍ਰੋਮਣੀ ਸਿੱਖ

ਗੱਲ ਦੁਆਪਰ ਯੁੱਗ ਦੀ ਹੈ ਜੋ ਕਲਜੁਗ ਨਾਲੋਂ ਬਿਹਤਰ, ਸੁਣੀਂਦਾ ਹੈ। ਇੱਕੋ ਦਾਦੇ ਦੇ ਪੋਤਰਿਆਂ ਦਾ ਜਮੀਨ ਤੇ ਘਰ ਵੰਡਣ ਤੋਂ ਝਗੜਾ ਹੋ ਗਿਆ। ਸਿਆਣਿਆਂ ਵੱਲੋਂ ਦੋਹਾਂ ਧਿਰਾਂ ਨੂੰ ਸੰਤੁਸ਼ਟ ਕਰਨ ਵਾਸਤੇ ਕੋਈ ਯੋਗ ਉਪਰਾਲਾ ਨਾ ਕੀਤਾ ਗਿਆ। ਤਲਖੀ ਬਹੁਤ ਵੱਧ ਗਈ ਇਸੇ ਗੁੱਸੇ ਵਿਚ ਕੌਰਵ ਧਿਰ ਨੇ ਆਪਣੀ ਭਰਝਾਈ ਦਰੋਪਤੀ ਨੂੰ ਗੰਦੇ ਮਖੌਲ ਕਰ ਦਿੱਤੇ। ਗੱਲ ਗਾਲੀ ਗਲੋਚ ਤੋਂ ਵੱਧ ਕੇ ਮਾਰ ਕਾਟ ਤਕ ਪੁੱਜ ਗਈ। ਦੋਵਾਂ ਧਿਰਾਂ ਨੇ ਨਿਸ਼ਚਿਤ ਦਿਨ ਤੇ ਪੂਰੀ ਫੌਜੀ ਤਾਕਤ ਨਾਲ ਜ਼ੋਰ ਅਜਮਾਈ ਕਰਨ ਦਾ ਐਲਾਨ ਕਰ ਦਿੱਤਾ। ਫੌਜਾਂ ਦਾ ਤੇ ਯੋਧਿਆਂ ਦਾ ਸਮੀਕਰਣ ਹੋਇਆ ਜੰਗੀ ਸਾਮਾਨ ਇੱਕੱਠਾ ਕੀਤਾ ਗਿਆ ਤੇ ਦੋਵੇਂ ਤਾਕਤਾਂ ਆਹਮੋ ਸਾਹਮਣੇ ਹੋ ਕੇ ਅੱਗ ਵਰਾਉਣ ਲੱਗੀਆਂ। ਇੱਕ ਬੰਨੇ ਪਾਂਡਵ ਸੈਨਾ, ਮੁਖੀ ਅਰਜਨ ਸੈਨਾਪਤੀ। ਪਰ ਜੰਗੀ ਪੈਂਤੜੇ ਬਾਰੇ ਸਾਰੇ ਅਧਿਕਾਰ ਰਥਵਾਹੀ ਕ੍ਰਿਸ਼ਨ ਕੋਲ। ਦੋਵਾਂ ਧਿਰਾਂ ਦੇ ਸਿਪਾਹੀ ਤੇ ਸੈਨਾਪਤੀ ਮਰਨ ਲੱਗੇ।

ਜੰਗ ਨਿੱਤ ਦਿਨ ਹੋਰ ਭਖਦੀ ਜਾ ਰਹੀ ਸੀ। ਕੌਰਵਾਂ ਨੇ ਕਈ ਦਿਨਾਂ ਦੀ ਜੱਕੋਤੱਕੀ ਬਾਦ ਆਪਣੀ ਹਾਰ ਰਹੀ ਸੈਨਾ ਨੂੰ ਮਹਾਨ ਸੂਰਮੇ, ਨੀਤੀ ਨਿਪੁੰਨ, ਕਰਣ ਦੇ ਸਪੁਰਦ ਕਰ ਦਿੱਤਾ। ਸਾਰਿਆਂ ਇੱਕ ਜਬਾਨ ਕਿਹਾ - "ਕਰਣ ਦਾਨਵੀਰ-ਤੂੰ ਸਾਡੀ ਹਾਰ ਨੂੰ ਜਿੱਤ ਵਿਚ ਬਦਲ ਸਕਦਾ ਹੈ। ਅਸੀਂ ਤੈਨੂੰ ਆਪਣਾ ਮੁੱਖ ਸੈਨਾਪਤੀ ਸਵੀਕਾਰ ਕਰਦੇ ਹਾਂ।" ਕਰਣ ਨੇ ਮੁਖੀਆਂ ਦਾ ਫੈਸਲਾ ਪ੍ਰਵਾਨ ਕਰ ਲਿਆ। ਫੌਜ ਨੂੰ ਆਪਣੇ ਢੰਗ ਨਾਲ ਜਥੇਬੰਦ ਕੀਤਾ। ਪੂਰੀ ਤਿਆਰੀ ਕਰਕੇ, ਅਗਲੇ ਦਿਨ ਕਰਣ, ਜੰਗ ਦੇ ਮੈਦਾਨ ਵਿਚ ਜਾ ਸਜਿਆ। ਵਾਰੀ ਵਾਰੀ ਕਰਣ ਨਾਲ ਲੜਨ ਵਾਸਤੇ, ਕਈ ਆਏ ਤੇ ਕੱਖਾਂ ਕਾਨਿਆਂ ਵਾਂਗ ਉੱਡਦੇ ਗਏ। ਪਾਂਡਵ ਸੈਨਾ ਵਿਚ ਭਗਦੜ ਮੱਚ ਗਈ। ਕੋਈ ਪੇਸ਼ ਨਾ ਜਾਂਦੀ ਵੇਖਕੇ, ਕਰਣ ਦੇ ਟਾਕਰੇ ਲਈ, ਅਰਜਨ ਨੂੰ ਵੱਡੀ ਫੌਜ ਸਮੇਤ, ਮੈਦਾਨ ਵਿਚ ਉਤਾਰਿਆ ਗਿਆ। ਦੋਵੇਂ ਆਹਮੋ ਸਾਹਮਣੇ ਬੁੱਕਣ ਲੱਗੇ। ਜੰਗ ਸ਼ੁਰੂ ਕਰਨ ਲਈ ਬਿਗਲ ਵੱਜ ਪਿਆ। ਦੋਵੇਂ ਧਿਰਾਂ ਨੇ ਜਿੱਤ ਪ੍ਰਾਪਤੀ ਲਈ, ਕੋਈ ਕਸਰ ਬਾਕੀ ਨਾਂ ਛੱਡੀ। ਖੂਬ ਅਗਨੀ ਵਰ੍ਹਾਈ ਗਈ। ਫੈਸਲਾਕੁਨ ਸਿੱਟੇ ਤੇ ਪੁੱਜਣ ਲਈ, ਅਰਜਨ ਨੇ

ਆਪਣੇ ਭੱਥੇ ਵਿਚੋਂ, ਇੱਕ ਖਾਸ ਤੀਰ ਕੱਢਿਆ। ਕ੍ਰਿਸ਼ਨ ਰਥਵਾਹੀਂ ਨੂੰ ਪ੍ਰਣਾਮ ਕੀਤਾ, ਦੇਵਤੇ ਧਿਆਏ। ਗਾਂਡੀਵ (ਧਨੁਸ) ਨੂੰ ਪੂਰੀ ਤਾਕਤ ਨਾਲ, ਕੰਨ ਤੀਕ ਖਿੱਚਿਆ। ਕਰਣ ਨੂੰ ਮੈਦਾਨ ਛਡਕੇ ਭੱਜਣ ਲਈ ਮਜ਼ਬੂਰ ਕਰਨ ਵਾਸਤੇ, ਤੀਰ ਨਿਸ਼ਾਨੇ ਵੱਲ ਦਾਗ ਦਿੱਤਾ। ਸ਼ੂਕਦਾ ਹੋਇਆ ਤੀਰ, ਕਰਣ ਵਾਲੇ ਰਥ ਦੇ ਮੱਥੇ ਤੇ ਜਾ ਟਕਰਾਇਆ। ਕਰਣ ਰਥ ਸਮੇਤ, ਭੁਆਟਣੀਆਂ ਖਾਂਦਾ ਹੋਇਆ, ਦੋ ਸੌ ਗਜ ਦੀ ਦੂਰੀ ਤੇ ਜਾ ਪਿਆ। ਫੁਰਤੀ ਨਾਲ ਕਰਣ ਸੰਭਲਿਆ, ਰਥ ਠੀਕ ਕੀਤਾ, ਘੋੜੇ ਵੱਲ ਕੀਤੇ, ਰਥਵਾਹੀ ਸਲੱਮ ਨੂੰ, ਰੱਥ ਫਿਰ ਪਹਿਲੇ ਸਥਾਨ ਤੇ ਲਿਜਾਣ ਲਈ ਹੁਕਮ ਦਿੱਤਾ। ਅੱਖ ਦੇ ਫੋਰ ਵਿਚ, ਸਹੀ ਸਲਾਮਤ, ਬਿਨਾ ਖ਼ੌਫ ਕਰਣ, ਅਰਜਣ ਦੇ ਸਾਹਮਣੇ ਦਹਾੜ ਰਿਹਾ ਸੀ।

ਹੁਣ ਤੀਰ ਦਾਗਣ ਦੀ ਵਾਰੀ ਕਰਣ ਦੀ ਸੀ। ਉਸਨੇ ਭੱਥੇ ਵਿਚੋਂ ਇੱਕ ਤੀਰ ਕੱਢਿਆ, ਚਿੱਲਾ ਚਾਹੜਿਆ, ਕਮਾਣ ਦੀਆਂ ਹੱਡੀਆਂ ਕੜਕ ਗਈਆਂ, ਗਾਂਡੀਵ ਨੂੰ ਕੰਨ ਤੋਂ ਪਿਛਾਂਹ ਤੱਕ ਖਿੱਚਿਆ, ਨਿਸ਼ਾਨਾ ਸੇਧ ਕੇ, ਤੀਰ ਦਾਗ ਦਿੱਤਾ। ਅਰਜਨ ਦੇ ਰਥ ਨੂੰ ਸਾਹਮਣੇ ਮੱਥੇ ਸ਼ੂਕਦਾ ਹੋਇਆ ਇਹ ਤੀਰ ਜਾ ਟਕਰਾਇਆ। ਅੱਗ ਦੀਆਂ ਲਾਟਾਂ ਨਿਕਲੀਆਂ, ਧਰਤੀ ਕੰਬੀ, ਰਥ ਦੇ ਪਹੀਏ ਚਰਮਰਾਏ, ਕ੍ਰਿਸ਼ਨ ਡੋਲਿਆ, ਅਕਾਸ਼ ਵਿਚੋਂ ਭਿਆਨਕ ਚੀਕਾਂ ਸੁਣਾਈ ਦਿੱਤੀਆਂ, ਧੂੜ ਦੇ ਬੱਦਲ ਉੱਠੇ, ਤੇ ਅਰਜਨ ਰਥ ਸਮੇਤ ਦਸ ਬਾਰਾਂ ਗਜ ਉਲਟਕੇ ਪਿਛਾਂਹ ਜਾ ਪਿਆ। ਛੇਤੀ ਕ੍ਰਿਸ਼ਨ ਸੰਭਲਿਆ, ਉਸ ਉਠਦਿਆਂ ਹੀ ਕਰਣ ਦੀ ਉਸਤਤੀ ਵਿਚ ਜੈਕਾਰਾ ਲਾ ਦਿੱਤਾ। "ਮਹਾਂਬਲੀ ਕਰਣ ਦੀ ਜੈ ਹੋਵੇ, ਜੈ ਹੋਵੇ....."। ਇਸਦੇ ਨਾਲ ਹੀ ਅਕਾਸ਼ ਵਿਚੋਂ ਜ਼ੋਰਦਾਰ ਪ੍ਰਸੰਸਾਮਈ, ਅਵਾਜਾਂ ਗੂੰਜ ਉਠੀਆਂ। "ਕਰਣ ਯੋਧੇ ਦੀ ਜੈ ਹੋਵੇ, ਦਾਨਵੀਰ ਕਰਣ ਤੇਰੀ ਜੈ ਹੋਵੇ....।" ਅਕਾਸ਼ ਵਿਚੋਂ ਕਰਣ ਤੇ ਪੁਸ਼ਪ ਬਰਖਾ ਹੋਣ ਲੱਗੀ।

ਅਰਜਨ ਇਹ ਸਭ ਵੇਖਕੇ ਭੌਂਚਕਾ ਰਹਿ ਗਿਆ, ਤੇ ਉਸਨੇ ਰੋਸ ਵੱਜੋਂ ਲੜਨ ਤੋਂ ਇਨਕਾਰ ਕਰ ਦਿੱਤਾ। ਹਥਿਆਰ ਜ਼ਮੀਨ ਤੇ ਰੱਖ ਸਿਰ ਪਿੱਟ ਕੇ ਬੈਠ ਗਿਆ। ਕ੍ਰਿਸ਼ਨ ਨੇ ਪੁੱਛਿਆ –

"ਕੀ ਹੋਇਆ ਅਰਜਨ ! ਮੈਦਾਨ ਵਿਚ ਯੋਧੇ ਆਪਣੇ ਹਥਿਆਰ ਇਸ ਤਰ੍ਹਾਂ ਜ਼ਮੀਨ ਤੇ ਨਹੀਂ ਰੱਖਦੇ, ਉੱਠ ਤੇ ਮੁਕਾਬਲਾ ਕਰ।"

"ਨਹੀ ਪ੍ਰਭੂ ! ਮੈ ਨਹੀ ਲੜਾਂਗਾ, ਮੇਰਾ ਅਪਣਾ ਰਥਵਾਹੀ ਦੁਸ਼ਮਣ ਵੱਲੋਂ ਮਾਰੂ ਵਾਰ ਕਰਨ ਤੇ ਜੈਕਾਰੇ ਗਜਾਵੇ, ਮੈਥੋਂ ਬਰਦਾਸਤ ਨਹੀਂ ਹੁੰਦਾ। ਅੱਜ ਕੱਲ੍ਹ ਤਾਂ ਬੈਕੁੰਠ ਦੇ ਦੇਵਤੇ ਭੀ ਪੱਖਪਾਤੀ ਹੋ ਗਏ ਲਗਦੇ ਨੇ।"

"ਕੀ ਹੋਇਆ ਅਰਜਣ, ਛੇਤੀ ਦੱਸ ?"

"ਪ੍ਰਭੂ ! ਇਹ ਕੋਈ ਦੱਸਣ ਵਾਲੀ ਗੱਲ ਹੈ ? ਕੀ ਤੁਸੀਂ ਨਹੀਂ ਜਾਣਦੇ ਕੀ ਹੋਇਆ ਹੈ ? ਮੈਂ ਤੀਰ ਚਲਾਇਆ, ਕਰਣ ਦੇ ਛੱਕੇ ਛੁੜਾ ਦਿੱਤੇ। ਭੁਆਂਟਣੀਆਂ ਖਾਂਦਾ, ਰਥ ਸਮੇਤ ਦੋ ਸੌ ਗਜ ਦੀ ਦੂਰੀ ਤੇ ਜਾ ਡਿੱਗਾ ਸੀ। ਕਿੰਨੀ ਦੇਰ ਪਿਛੋਂ, ਮਸੀਂ ਸੰਭਲਿਆ। ਤਦੋਂ ਕਿਸੇ ਦੇਵੀ ਦੇਵਤੇ ਨੇ ਮੇਰੀ ਸ਼ੋਭਾ ਨਹੀਂ ਕੀਤੀ। ਕਿਸੇ ਨੇ ਪੁਸ਼ਪ ਬਰਖਾ ਨਹੀਂ ਕੀਤੀ। ਤੁਸੀਂ ਖੁਦ ਭੀ ਕੋਈ ਪ੍ਰਸੰਸਨੀਯ ਸ਼ਬਦ ਨਹੀਂ ਬੋਲਿਆ। ਜਦੋਂ ਕਰਣ ਨੇ ਤੀਰ ਨਾਲ ਮੇਰਾ ਰਥ ਕੇਵਲ ਦਸ ਗਜ ਪਿਛਾਂਹ ਧੱਕਿਆ, ਇਹ ਦੋ ਸੌ ਗਜ ਦੇ ਮੁਕਾਬਲੇ ਕੁਝ ਭੀ ਨਹੀਂ ਹੈ। ਪਰ ਅਫਸੋਸ ਤੁਸੀਂ ਬਿਨਾ ਸੋਚੇ, ਕਰਣ ਦੀ ਸੋਭਾ ਵਿਚ ਜੈਕਾਰਾ ਲਾਇਆ। ਦੇਵਤਿਆਂ ਨੇ ਅਕਾਸ਼ ਵਿਚੋਂ ਪੁਸ਼ਪ ਬਰਖਾ ਕੀਤੀ। ਜੈ ਜੈ ਕਾਰ ਹੋਈ ਘੰਟੇ ਵੱਜੇ। ਕੀ ਤੁਹਾਡੀ ਦੇਵਤਾ ਸਭਾ ਦਾ, ਇਹੋ ਜਿਹਾ ਇਨਸਾਫ ਹੈ ? ਮੈਨੂੰ ਜੁਆਬ ਚਾਹੀਦੈ, ਹੁਣੇ ਇਸੇ ਵਕਤ। ਵਰਨਾਂ ਮੈ ਨਹੀਂ ਲੜਾਂਗਾ।"

"ਨਹੀਂ ਅਰਜਨ ਜਿੱਦ ਨਾ ਕਰ, ਹਥਿਆਰ ਸੰਭਾਲ, ਇਹ ਸਮਾਂ ਫਜ਼ੂਲ ਬਹਿਸ ਕਰਨ ਦਾ ਨਹੀਂ ਹੈ। ਜੰਗ ਸਮੇਂ ਯੋਧੇ ਕਾਇਰਤਾ ਵਿਖਾਉਂਦੇ ਮਾਣ ਨਹੀਂ ਪਾਉਂਦੇ।"

"ਜੀ ਨਹੀਂ, ਮੈਂ ਤੀਰ ਤਲਵਾਰ ਨਹੀਂ ਚੁੱਕਾਂਗਾ, ਪਹਿਲਾਂ ਮੇਰੀ ਤਸੱਲੀ ਕਰਵਾਓ। ਵਰਨਾਂ ਮੈਂ ਸਮਝਾਂਗਾ ਕਿ ਤੁਸੀਂ, ਅੰਦਰ ਖਾਤੇ ਕੌਰਵਾਂ ਦਾ ਪੱਖ ਪੂਰ ਰਹੇ ਹੋ।"

"ਠੀਕ ਹੈ, ਜਿਵੇਂ ਤੇਰੀ ਮਰਜੀ, ਮੈਨੂੰ ਅਸਲੀਅਤ ਤੇਰੇ ਸਾਹਮਣੇ ਰੱਖਣੀ ਹੀ ਪਵੇਗੀ। ਆਪਣੇ ਦਿਲ ਤੇ ਹੱਥ ਰੱਖ ਲੈ, ਕਿਤੇ ਸੱਚ ਸੁਣਕੇ, ਤੂੰ ਗਸ਼ ਖਾ ਕੇ ਡਿਗ ਹੀ ਨਾ ਪਵੇ।" ਕ੍ਰਿਸ਼ਨ ਭਗਵਾਨ ਨੇ ਆਪਣੀ ਕਲਾ ਵਰਤਾਈ, ਥੋੜ੍ਹੇ ਸਮੇਂ ਲਈ, ਅਰਜਨ ਦਾ ਤੀਜਾ ਨੇਤਰ ਖੋਹਲਿਆ। "ਆਹ ਵੇਖ ਧਿਆਨ ਨਾਲ ਅਰਜਨ, ਤੇਰੇ ਰਥ ਦੇ ਪਹੀਏ ਧਰਤੀ ਮਾਤਾ ਨੇ ਪੂਰੀ ਤਰ੍ਹਾਂ ਜਕੜੇ ਹੋਏ ਨੇ। ਹੋਰ ਗੌਰ ਨਾਲ ਵੇਖ, ਸ਼ੇਸ਼ ਨਾਗ ਨੇ ਰਥ ਦੇ ਪਹੀਏ ਨੂੰ ਵਲੇਵੇਂ ਪਾਏ ਹੋਏ ਹਨ। ਮੈਂ ਬੇਨਤੀ ਕਰਕੇ ਸਾਰੇ ਦੇਵਤਿਆ ਨੂੰ ਤੇਰੀ ਸਹਾਇਤਾ ਕਰਨ ਲਈ ਮਨਾ ਲਿਆ ਸੀ। ਉਹਨਾਂ ਭੀ ਪੂਰੀ ਵਾਹ ਲਾਈ। ਮੈਂ ਖੁਦ ਬਿਸ਼ਨੂੰ ਦਾ ਅਵਤਾਰ ਸੋਲਾਂ ਕਲਾਂ ਸੰਪੂਰਨ, ਅਪਣੀ ਸਾਰੀ ਅਵਤਾਰੀ ਸ਼ਕਤੀ ਨਾਲ, ਤੇਰੀ ਮਦਦ ਕਰ ਰਿਹਾ ਹਾਂ। ਤੇਰੇ ਰਥ ਨੂੰ ਅਗਨੀ ਤੋਂ ਬਚਾਉਣ ਵਾਸਤੇ, ਅਗਨੀ ਦਾ ਦੇਵਤਾ ਇੰਦਰ ਆਪਣੇ ਕਰਮਚਾਰੀਆਂ ਸਮੇਤ, ਅੱਗ ਬੁਝਾ ਰਿਹਾ ਹੈ। ਪਰ ਇਸ ਸਭ ਦੇ ਬਾਵਜੂਦ, ਕੁਰਬਾਨ ਜਾਵਾਂ ਦਾਨਵੀਰ ਯੋਧੇ ਕਰਣ ਤੋਂ। ਵਾਹ, ਵਾਹ ਤੇਰੇ, ਕਰਣ ਵਾਹ। ਤੂੰ ਆਪਣੇ ਇੱਕੋ ਤੀਰ ਨਾਲ ਧਰਤੀ ਦਾ ਮਾਨ ਤੋੜ ਦਿੱਤਾ। ਸ਼ੇਸ਼ ਨਾਗ ਦੀਆਂ ਹੱਡੀਆਂ ਚੂਰਾ ਕਰ ਦਿੱਤੀਆਂ। ਸਾਰੇ ਦੇਵਤਿਆਂ ਦੀ ਗੈਬੀ ਸ਼ਕਤੀ, ਹਵਾ ਵਿਚ ਉਡਾ

ਦਿੱਤੀ। ਮੈਂ ਆਪਣੀ ਸਾਰੀ ਅਗੰਮੀ ਸ਼ਕਤੀ ਲਾ ਕੇ ਭੀ, ਤੇਰੇ ਰਥ ਨੂੰ ਰੋਕ ਨਹੀਂ ਸਕਿਆ, ਬੇ ਵੱਸ ਹੋ ਗਿਆ ਸਾਂ ਮੈਂ। ਕਰਣ ਨੇ ਕੇਵਲ ਅਰਜਨ ਦੇ ਰਥ ਨੂੰ ਦਸ ਗਜ ਪਿਛਾਂਹ ਨਹੀਂ ਧੱਕਿਆ, ਬਲਕਿ ਤਮਾਮ ਤ੍ਰੈਲੋਕੀ ਨੂੰ ਹਿਲਾ ਕੇ ਰੱਖ ਦਿੱਤਾ। ਸਾਰੇ ਦੇਵ ਲੋਕ ਤੇ ਕਰਣ ਭਾਰੂ ਹੋ ਨਿਬੜਿਆ। ਜੇ ਅਸੀਂ ਅਨੇਕ ਤਾਕਤਾਂ ਵਰਤਕੇ, ਰਥ ਨੂੰ ਨਾ ਰੋਕਿਆ ਹੁੰਦਾ, ਤਾਂ ਤੂੰ ਤੇ ਤੇਰਾ ਰਥ ਮਿੱਟੀ ਵਿਚ ਮਿਲ ਜਾਣਾ ਸੀ, ਤੀਲਾ ਤੀਲਾ ਹੋ ਕੇ ਬਿਖਰ ਜਾਣਾ ਸੀ। ਕਰਣ ਨੇ ਸਾਡਾ ਸਾਰਿਆਂ ਦਾ ਮਾਨ ਭੰਗ ਕੀਤਾ ਹੈ। ਉਸਦੀ ਇਸ ਅਥਾਹ ਸ਼ਕਤੀ ਨੂੰ ਵੇਖਕੇ ਹੀ, ਸਭ ਨੇ ਉਸਦੀ ਉਪਮਾ ਕੀਤੀ ਹੈ। ਤੂੰ ਦੋ ਸੌ ਗਜ ਕਰਣ ਦਾ ਰਥ, ਪਿਛਾਂਹ ਰੇੜ੍ਹਕੇ ਕੋਈ ਹਿਮਾਲਾ ਪਰਬਤ ਨਹੀਂ ਚੁੱਕ ਲਿਆ। ਤੂੰ ਇੱਕੱਲੇ ਕਰਣ ਨਾਲ ਲੜ ਰਿਹਾ ਹੈ। ਤੇ ਕਰਣ ਅਨੇਕ ਸ਼ਕਤੀਆਂ ਤੇ ਇੱਕੱਲਾ ਭਾਰੂ ਹੈ। ਹੋਰ ਸੁਣ ਅਰਜਨ। ਮੈਂ ਰਾਤ ਦੇ ਸਮੇਂ, ਕਰਣ ਨੂੰ ਪਿਆਰ ਨਾਲ ਦੱਸ ਆਇਆ ਸਾਂ, ਕਿ ਪਾਂਡਵ ਤੇਰੇ ਹੀ ਭਰਾ ਨੇ, ਤੈਥੋਂ ਛੋਟੇ, ਉਹਨਾਂ ਦੀ ਜਾਨ ਬਖ਼ਸ ਦੇਵੀਂ। ਤੁਸੀਂ ਸਾਰੇ ਕੁੰਤੀ ਦੇ ਪੁੱਤਰ ਹੋ। ਫਿਰ ਮੈਂ ਸਿਖਾਲ ਕੇ, ਤੇਰੀ ਮਾਤਾ ਕੁੰਤੀ ਨੂੰ ਕਰਣ ਕੋਲ ਭੇਜਿਆ, ਉਸਨੇ ਰੋ ਰੋ ਕੇ ਸਾਰੀ ਹੋਈ ਬੀਤੀ ਕਹਿ ਸੁਣਾਈ। ਮਾਂ ਦੀ ਮਮਤਾ ਦਾ ਵਾਸਤਾ ਪਾਇਆ। ਝੋਲੀ ਅੱਡ ਕੇ ਕੁੰਤੀ ਨੇ ਪੰਜਾਂ ਪੁੱਤਰਾਂ ਦੀ ਜਾਨ ਬਖ਼ਸ਼ੀ ਲਈ ਤਰਲਾ ਕੀਤਾ। ਉਹ ਕਿਹੜੀ ਚਾਲ ਹੈ ਜੋ ਮੈਂ ਨਾ ਚੱਲੀ ਹੋਵੇ। ਤੈਨੂੰ ਬਚਾਉਣ ਲਈ ਤੇ ਕਰਣ ਨੂੰ ਖਤਮ ਕਰਵਾਉਣ ਲਈ। ਤੈਨੂੰ ਤਾਂ ਇੱਕਲੱਵਯ ਨੇ ਹੀ ਕਦੇ ਦਾ ਪਾਰ ਬੁਲਾ ਦੇਣਾ ਸੀ, ਜੇ ਧੋਖੇ ਨਾਲ ਗੁਰੂ ਦਰੋਣ, ਉਸ ਦਾ ਅੰਗੂਠਾ ਨਾ ਕਟਵਾ ਦਿੰਦਾ। ਇਸ ਤੋਂ ਬਾਦ ਦੀ ਜੰਗ ਵਿਚ, ਅਰਜਨ ਜਿੱਤ ਗਿਆ, ਤੇ ਕਰਣ ਜਿੱਤ ਕੇ ਭੀ ਹਾਰ ਗਿਆ, ਆਪਣਾ ਆਪਾ ਕੁਰਬਾਨ ਕਰ ਗਿਆ।

ਕਹਿੰਦੇ ਹਨ ਇਸ ਮਹਾਂਭਾਰਤ ਦੀ ਜੰਗ ਤੋਂ ਬਾਦ ਕੁਰਖੇਤਰ "ਪੁੰਨ ਭੂਮੀ" ਕਹਿਲਾਉਣ ਲੱਗੀ। ਕਿਉਂਕਿ ਇਥੇ ਬਹੁਤ ਵੱਡੀ ਖ਼ੂਨੀ ਜੰਗ ਲੜੀ ਗਈ ਸੀ। ਇਤਿਹਾਸ ਆਪਣੇ ਆਪ ਨੂੰ ਦੁਹਰਾਉਂਦਾ ਹੈ। ਆਉ ਕਲਜੁਗ ਵਿਚ ਪਰਤੀਏ, ਤੇ ਵੇਖੀਏ ਕਿ ਅਜਿਹੀ ਜੰਗ ਫਿਰ ਕਿੱਥੇ ਲੜੀ ਗਈ ? ਕਿਹੜੀ ਸੀ "ਪੁੰਨ ਭੂਮੀ" ਤੇ ਕੌਣ ਸੀ ਇਸ ਥਾਂ ਕਰਣ ਬਲੀ। ਇਹ "ਧਰਮ ਧਰਤੀ" ਗੁਰੂ ਨਾਨਕ ਦੀ ਚਰਨ ਛੋਹ ਨਾਲ ਪਵਿੱਤਰ ਹੋਈ। ਗੁਰੂ ਨਾਨਕ ਸਾਹਿਬ ਅੱਠਾਂ ਜਾਮਿਆਂ ਰਾਹੀਂ ਇਥੇ (ਅੰਮ੍ਰਿਤਸਰ) ਪਧਾਰੇ। ਇਥੇ ਹੀ ਦਸਾਂ ਸਤਿਗੁਰਾਂ ਦੀ ਆਤਮ ਜੋਤ "ਪੋਥੀ ਸਾਹਿਬ' ਦੀ ਸੰਪੂਰਣਤਾ ਹੋਈ, ਤੇ ਪਹਿਲਾ ਪ੍ਰਕਾਸ਼ ਹੋਇਆ। ਇਥੇ ਹੀ "ਮੀਰੀ ਪੀਰੀ" ਭਗਤੀ ਤੇ ਸ਼ਕਤੀ ਦਾ ਸੁਮੇਲ ਪ੍ਰਗਟਿਆ। ਹਰੀ ਦੇ ਮੰਦਰ ਦੇ ਸਾਹਮਣੇ ਹੀ, ਅਕਾਲ ਦਾ ਤਖ਼ਤ ਭੀ ਉਸਾਰ ਦਿੱਤਾ ਗਿਆ। ਇਹਨਾਂ

ਦੀ ਪਾਵਨਤਾ ਲਈ, ਅਣਗਿਣਤ ਸੰਤਾਂ ਭਗਤਾਂ ਤੇ ਸੂਰਮਿਆਂ ਨੇ ਆਪਣੇ ਪ੍ਰਾਣਾਂ ਦੀ ਅਹੂਤੀ ਦਿੱਤੀ। ਇਸੇ ਦਰ ਤੇ ਹਾਜ਼ਰ ਹੋ ਕੇ, ਸਾਥੀਆਂ ਸਮੇਤ ਇੱਕ ਸਿੱਖ ਨੇ ਅਰਦਾਸਾ ਸੋਧਿਆ। ਕਿ ਆਪਣੇ ਭਰਾਵਾ ਨਾਲ ਹੋ ਰਹੀ, ਬੇ-ਇਨਸਾਫੀ ਖਤਮ ਕਰਵਾਕੇ ਹੀ ਸਾਹ ਲਵਾਂਗਾ। ਸਿੱਖ ਪੰਥ ਦੇ ਸਵੈਮਾਣ ਲਈ ਧਰਮਯੁੱਧ ਸ਼ੁਰੂ ਕਰ ਦਿੱਤਾ। ਨੰਗੇ ਧੜ ਕੁਝ ਭੀ ਨਾਂ ਹੁੰਦਿਆਂ, ਕੇਵਲ ਸਤਿਗੁਰੂ ਜੀ ਤੇ ਭਰੋਸਾ ਰਖਕੇ, ਜੰਗ ਦਾ ਬਿਗਲ ਵਜਾ ਦਿੱਤਾ। ਇੱਕ ਪਾਸੇ ਇਕੱਲਾ ਕਰਣ ਹੈ (ਬਾਬਾ ਜਰਨੈਲ ਸਿੰਘ) ਕੌਰਵ ਭਰਾ ਭੀ ਸਾਥ ਨਹੀ ਨਿਭਾ ਰਹੇ, (ਅਕਾਲੀ ਦਲ) ਦੁਆਪਰ ਵਾਲਾ ਘਟਨਾ ਚੱਕਰ ਸ਼ੁਰੂ ਹੋ ਗਿਆ ਹੈ। ਭਾਈ ਸਗੋਂ ਤਮਾਸ਼ਬੀਨਾਂ ਵਿਚ ਜਾ ਖਲੋਏ। ਪਾਂਡਵਾ ਦੀ ਸੈਨਾ (ਸਰਕਾਰੀ ਧਿਰ) ਤੇ ਕੌਰਵ ਭਰਾ ਭੀ (ਅਕਾਲੀ) "ਸ਼ੂਦਪੁਤਰ" ਅਤੇ ਹੋਰ ਕਈ ਕਿਸਮ ਦੀਆਂ ਤੋਹਮਤਾਂ ਲਾਉਣੋਂ ਸ਼ਰਮ ਨਹੀਂ ਕਰਦੇ। ਬੇਗਾਨਿਆਂ ਤੋਂ ਤਾਂ ਕੀ ਆਸ ਸੀ, ਆਪਣੇ ਭੀ ਪਰਾਇਆਂ ਨਾਲ ਜਾ ਰਲੇ। ਕਦੀ ਪ੍ਰਕਰਮਾਂ ਵਿਚੋਂ ਨਿਕਲ ਜਾਣ ਦੀ ਚੇਤਾਵਨੀ, ਕਦੀ ਡਾਕੂਆਂ ਲੁਟੇਰਿਆਂ ਦਾ ਮੁਖੀ ਆਖਿਆ ਜਾ ਰਿਹਾ ਹੈ। ਇਸਦੇ ਗੁੱਝੇ ਭੇਦ ਪਹਿਲਾਂ ਹੀ ਦੁਸ਼ਮਣ ਨੂੰ ਦੱਸ ਦਿੱਤੇ ਜਾਂਦੇ ਨੇ।

ਨਵੀਨ ਜੰਗੀ ਅਸਤਰ ਆ ਜਾਣ ਕਰਕੇ ਹੁਣ ਕ੍ਰਿਸ਼ਨ ਨੂੰ ਰਥਵਾਹੀ ਬਣਕੇ ਅਰਜਨ ਦੇ ਨਾਲ ਆਉਣ ਦੀ ਜ਼ਰੂਰਤ ਨਹੀਂ ਹੈ। ਕ੍ਰਿਸ਼ਨ (ਇੰਦਰਾ ਗਾਂਧੀ) ਅਰਜਨ (ਵੈਦਿਆ) ਨੂੰ ਕਰਣ (ਬਾਬਾ ਜਰਨੈਲ ਸਿੰਘ) ਦੇ ਵਿਰੁੱਧ ਸਾਰੀਆ ਸ਼ਕਤੀਆਂ ਦੇ ਕੇ ਭੇਜਦੀ ਹੈ। ਉਸ ਅੱਗੋਂ ਜਰਨਲ ਦਿਆਲ ਤੇ ਬਰਾੜ, ਆਦਿ ਨੂੰ ਸਭ ਕੁਝ ਸੰਭਾਲ ਦਿੱਤਾ। ਅੰਨ੍ਹਾ ਧ੍ਰਿਧਰਾਸਟਰ (ਗਿਆਨੀ ਜੈਲ ਸਿੰਘ) ਸੰਜੇ (ਸੂਹੀਏ) ਤੋਂ ਜੰਗ ਬਾਰੇ ਜਾਣਕਾਰੀ ਪ੍ਰਾਪਤ ਕਰਦਾ ਹੈ। ਇਸ ਵਾਰੀ ਸੰਜੇ ਭੀ ਧੋਖੇਬਾਜ਼ ਨਿਕਲਿਆ, ਜੰਗ ਦੀ ਸਹੀ ਸਥਿਤੀ ਨਹੀਂ ਦੱਸਦਾ। ਸਾਰੇ ਮਾਰੂ ਅਗਨੀ ਸ਼ਸਤਰ ਤੇ ਅਸਤਰ ਇੱਕੱਠੇ ਕਰ ਲਏ ਗਏ, ਟੈਂਕ, ਤੋਪਾਂ, ਤੇ ਉਡਣ ਖਟੋਲੇ ਭੀ। ਇਕੱਲੇ ਜਰਨੈਲ ਸਿੰਘ ਨੂੰ ਫੁੰਡਣ ਵਾਸਤੇ, ਮਹਾਨ ਭਾਰਤ ਵਰਸ਼ ਦੀ ਸ਼ਕਤੀ ਸ਼ਾਲੀ ਸੈਨਾ ਨੂੰ ਝੋਕ ਦਿੱਤਾ ਗਿਆ ਹੈ। ਉਸਨੂੰ ਕਮਜ਼ੋਰ ਕਰਨ ਵਾਸਤੇ ਪਹਿਲਾ ਬਾਹਵਾਂ (ਅਕਾਲੀ) ਤੋੜ ਦਿੱਤੀਆਂ। ਫਿਰ "ਸੂਦ ਪੁੱਤਰ" ਆਖਿਆ, ਇਲਜ਼ਾਮ ਲਾਏ। ਬਾਹਰਲੀ ਸਹਾਇਤਾ ਰੋਕਣ ਵਾਸਤੇ ਸਰਹੱਦਾਂ ਤੇ ਚੌਕਸੀ ਵਧਾ ਦਿੱਤੀ। ਅਖਬਾਰ, ਰੇਡੀਓ, ਟੀ.ਵੀ. ਤੇ "ਚੋਰ ਹੈ, ਕਾਤਲ ਹੈ, ਦੇਸ਼ ਕਾ ਦੁਸ਼ਮਣ ਹੈ," ਦਾ ਝੂਠਾ ਸ਼ੋਰ ਪਾਇਆ ਗਿਆ। ਬਹੁਤ ਚਾਲਾਂ ਚੱਲੀਆਂ, ਪਰ ਕਰਣ ਸੂਰਮੇ ਨੇ ਹਾਰ ਨਾ ਮੰਨੀ।

ਦਸ ਲੱਖ ਫੌਜ ਚਾਲੀ ਕੁ ਭੁੱਖੇ ਭਾਣੇ ਸਿੰਘਾਂ ਨੂੰ ਮਾਰਕੇ ਫਿਰ ਬਹਾਦਰੀ ਦਾ

ਢਿੰਡੋਰਾ ਪਿੱਟਣਾ ਚਹੁੰਦੀ ਹੈ। ਮੁੜ ਤੋਂ ਚਮਕੌਰ ਦੀ ਗੜ੍ਹੀ ਦਾ ਦ੍ਰਿਸ਼ ਅੱਖਾਂ ਅੱਗੇ ਆ ਜਾਂਦਾ ਹੈ। ਹੰਕਾਰੀ ਹੋਈ ਫੌਜ ਦਾ, ਜਦੋਂ ਬਹੁਤਾ ਨੁਕਸਾਨ ਹੋਣ ਲੱਗਾ ਤਾਂ ਇੱਕੋ ਵਾਰੀ ਸਾਰੇ ਬੰਨਿਓ, ਸਾਰੇ ਤਰ੍ਹਾਂ ਦੇ ਹਥਿਆਰਾਂ ਨਾਲ, ਹੱਲਾ ਬੋਲ ਦਿੱਤਾ। ਖੂਨ ਦੀਆਂ ਨਦੀਆਂ ਵਹਿ ਟੁਰੀਆਂ, ਅੱਗ ਦੇ ਲਾਂਬੂ ਉਠੇ ਘਮਸਾਣ ਦਾ ਜੰਗ ਮੱਚਿਆ, ਤੋਪਾਂ ਟੈਂਕਾਂ ਗੋਲੀਆਂ, ਤੇ ਸਿੰਘਾਂ ਦੇ ਜੈਕਾਰਿਆਂ ਨੇ ਭਿਆਨਕ ਨਾਦ ਵਜਾਇਆ। ਅਰਜਨ ਕੋਲ ਸਾਰੀਆਂ ਤਾਕਤਾਂ ਸਨ ਕਰਣ ਨਿਹੱਥਾ ਕਰ ਦਿੱਤਾ ਗਿਆ। ਅਣਗਿਣਤ ਕਮੀਣੀਆਂ ਚਾਲਾਂ ਚੱਲ ਕੇ, ਭਾਵੇਂ ਕਰਣ ਨੂੰ ਸਰੀਰਕ ਤੌਰ ਤੇ ਖਤਮ ਕਰ ਦਿੱਤਾ ਗਿਆ ਹੈ। ਪਰ ਕ੍ਰਿਸ਼ਨ ਨੇ ਖੁਦ ਕਰਣ ਦੀ ਸੂਰਮਗਤੀ ਦੇ ਸੋਹਲੇ ਗਾਏ। ਹਰ ਫੌਜੀ ਜਰਨੈਲ ਨੇ ਉਸਨੂੰ “ਵਡਜੋਧਾ” ਕਰਕੇ ਲਿਖਿਆ। ਸਾਰੀ ਪਾਂਡਵ ਸੈਨਾ ਨੇ ਕਰਣ ਨੂੰ ਮਾਰਕੇ ਇੱਜ਼ਤ ਨਹੀਂ ਖੱਟੀ, ਪਰ ਕਰਣ ਨੇ ਦਸ ਗਜ ਰਥ ਪਿਛਾਂਹ ਧੱਕ ਕੇ, ਸੰਸਾਰ ਵਿਚ ਪ੍ਰਸਿਧੀ ਪ੍ਰਾਪਤ ਕਰ ਲਈ। ਸਿੱਖਾਂ ਦੇ ਦਿਲਾਂ ਤੇ ਉਸਦਾ ਸਦਾ ਰਾਜ ਰਹੇਗਾ। ਕਰਣ ਤੋਂ ਜੰਗ ਦੇ ਮੈਦਾਨ ਵਿਚ ਹੀ ਪੁਸ਼ਪ ਵਰਖਾ ਹੋ ਗਈ ਸੀ, ਪਰ ਇਥੇ ਪੰਜਾਬ ਵਿਚ ਤਾਂ ਅਜੇ ਭੀ ਖੌਫ ਛਾਇਆ ਹੋਇਆ ਹੈ। ਇਸ ਵੀਹਵੀਂ ਸਦੀ ਦੀ ਮਹਾਨ ਯੋਧੇ “ਸ਼੍ਰੋਮਣੀ ਸਿੱਖ” ਦਾ ਉੱਚੀ ਅਵਾਜ਼ ਨਾਲ ਕੋਈ ਨਾਮ ਭੀ ਨਹੀਂ ਲੈ ਰਿਹਾ। ਇੱਕ ਧਿਰ ਵਾਸਤੇ, ਇੰਦਰਾ ਗਾਂਧੀ ਬੇਦੋਸ਼ਿਆਂ ਦੀ ਕਾਤਲ, ਧਰਮ ਅਸਥਾਨ ਦੀ ਬੇਅਦਬੀ ਕਰਨ ਵਾਲੀ, ਮਰਨ ਤੇ “ਸ਼ਹੀਦ” ਬਣ ਗਈ ਹੈ। ਦੂਜੀ ਧਿਰ ਵਾਸਤੇ ਸਵੈਮਾਣ ਪਿੱਛੇ, ਜਾਨਾਂ ਕੁਰਬਾਨ ਕਰਨ ਵਾਲੇ ਯੋਧੇ ਭੀ, ਸ਼ਹੀਦ ਨਹੀਂ ਹਨ। ਬਾਬਾ ਜਰਨੈਲ ਸਿੰਘ ਦੀ ਸ਼ਹੀਦੀ ਘੱਟੇ ਰੁਲਦੀ ਜਾ ਰਹੀ ਹੈ। ਬੇਅੰਤ ਸਿੰਘ, ਸਤਵੰਤ ਸਿੰਘ, ਕੇਹਰ ਸਿੰਘ, ਬੇਪਛਾਣ ਹੁੰਦੇ ਜਾ ਰਹੇ ਹਨ। “ਸੁੱਖਾ ਜਿੰਦਾ” ਅਤੇ ਹੋਰ ਸੂਰਮੇ ਯਾਦਾਂ ਦੀਆਂ ਪਰਤਾਂ ਚੋਂ ਕਿਰਦੇ ਜਾ ਰਹੇ ਹਨ। ਸੰਨ ’84 ਦੇ ਦੋਵੇਂ ਘੱਲੂਘਾਰੇ ਲਗਪਗ ਜਿੰਮੇਵਾਰ ਵਿਅਕਤੀਆਂ ਵੱਲੋਂ ਭੁਲਾ ਦਿੱਤੇ ਗਏ ਹਨ।

“ਦਾਵਾ ਅਗਨਿ ਬਹੁਤ ਤ੍ਰਿਣ ਜਾਲੇ ਕੋਈ ਹਰਿਆ ਬੂਟ ਰਹਿਓ ਰੀ” ਦੇ ਮਹਾਂਵਾਕ ਮੁਤਾਬਕ ਸਾਰੇ ਪਾਸੇ ਦਹਿਸ਼ਤ ਦੀ ਅਗਨੀ ਹੈ। ਸਾਰਾ ਸਿੱਖ ਰੂਪੀ ਰੁੱਖ ਜੰਗਲ, ਬਾਗ, ਸਾੜ ਕੇ ਸੁਆਹ ਕਰ ਦਿੱਤਾ ਹੈ। ਕੋਈ ਹਰਿਓ ਬੂਟਾ ਕਿਤੇ ਵਿਰਲਾ ਹੀ ਬਚਿਆ ਹੈ। ਹੈ ਕੋਈ ਗੁਰੂ ਪਿਆਰ ਵਾਲਾ ਜੋ ਇਸ ਪੰਥਕ ਫੁਲਵਾੜੀ ਨੂੰ ਸਿੰਜ ਸਕੇ? ਉਜੜਿਆਂ ਨੂੰ ਬਸਾ ਸਕੇ, ਵਿਲ੍ਹਕਦਿਆਂ ਦੇ ਹੰਝੂ ਪੂੰਝ ਸਕੇ। ਬਾਬਾ ਜਰਨੈਲ ਸਿੰਘ ਦਾ ਸ਼ਹੀਦੀ ਦਿਵਸ ਮਨਾ ਸਕੇ?

**ਵਿਸ਼ੇਸ਼ ਸੂਚਨਾ:** ਨਵੀ ਛਪ ਕੇ ਆਈ ਪੁਸਤਕ ‘ਧੁੰਦੂਕਾਰੇ ਵਿਚੋਂ ਚਾਨਣ ਦੀ ਖੋਜ’ ਵਿਚ ਸ੍ਰ: ਦਲਬੀਰ ਸਿੰਘ ਨੇ ਵਦਾਣੀ ਚੋਟ ਮਾਰਦਿਆਂ ਇੰਕਸਾਫ ਕੀਤਾ ਹੈ ਕਿ 1984 ਦੇ

ਘੱਲੂਘਾਰੇ ਵਿਚ ਬਾਬਾ ਜਰਨੈਲ ਸਿੰਘ ਨੂੰ ਸ਼ਹੀਦ ਕਰਕੇ, ਕਈ ਕੋਣਾਂ ਤੋਂ ਚਾਲੀ ਫੋਟੋਆਂ ਖਿੱਚੀਆਂ ਸਨ। ਟਕਸਾਲ ਦੇ ਚੌਧਰੀਆਂ ਨੇ ਫੌਜੀ ਅਫ਼ਸਰਾਂ ਨੂੰ ਚਾਲੀ ਹਜ਼ਾਰ ਰੁਪੈ ਰਿਸ਼ਵਤ ਦੇ ਕੇ, ਚਾਲੀ ਫੋਟੋਆਂ ਦੇ ਉਤਾਰੇ ਪ੍ਰਾਪਤ ਕੀਤੇ ਸਨ। ਟਕਸਾਲ ਅਤੇ ਪ੍ਰਵਾਰ ਨੂੰ ਪੱਕਾ ਪਤਾ ਹੈ ਸਬੂਤ ਮੌਜੂਦ ਹਨ, ਕਿ ਬਾਬਾ ਜਰਨੈਲ ਸਿੰਘ ਸ਼ਹੀਦ ਹੋ ਗਿਆ ਹੈ। ਪਰ ਇਹ ਲੋਕ ਸਮੁੱਚੇ ਪੰਥ ਨੂੰ ਕੂੜ ਪ੍ਰਚਾਰ ਨਾਲ ਗੁੰਮਰਾਹ ਕਰਦੇ ਆ ਰਹੇ ਹਨ। ਨਿਰਾ ਕੁਫ਼ਰ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚ...। ਹੈ ਕੋਈ ਰੋਕਣ ਵਾਲਾ? ਟਕਸਾਲ ਵਾਲੇ ਦੱਸਣਗੇ ਕਿ ਵੀਹ ਸਾਲ ਤੋਂ ਬਾਬਾ ਜੀ ਕਿੱਥੇ ਲੁਕੇ ਬੈਠੇ ਹਨ?

ਟਕਸਾਲ ਦਾ ਮੁਖੀ ਬਾਬਾ ਠਾਕੁਰ ਸਿੰਘ ਸ਼ਰੇਆਮ ਇੱਕੀ ਸਾਲ ਝੂਠ ਬੋਲਦਾ ਰਿਹਾ ਕਿ "ਜਰਨੈਲ ਸਿੰਘ ਜੀਵਤ ਹੈ, ਚੜ੍ਹਦੀ ਕਲਾ ਵਿਚ ਹੈ। ਮੈਂ ਮਰਨ ਤੋਂ ਪਹਿਲਾ ਜਰਨੈਲ ਸਿੰਘ ਦੀ ਬਾਂਹ ਫੜਾਕੇ ਜਾਵਾਂਗਾ।" ਗੁਰੂ ਗ੍ਰੰਥ ਸਾਹਿਬ ਦੀ ਹਜੂਰੀ ਵਿਚ ਲੱਖਾਂ ਵਾਰੀ ਕੁਫ਼ਰ ਤੋਲਣ ਵਾਲੇ ਸੰਤ ਅਤੇ ਬ੍ਰਹਮਗਿਆਨੀ ਬਣੇ ਬੈਠੇ ਹਨ। ਸੰਸਾਰ ਭਰ ਵਿਚ ਫੈਲੇ ਸਿੱਖ "ਬ੍ਰਹਮ ਗਿਆਨੀਆਂ" ਦੀਆਂ ਧਾੜਾਂ ਵਿਚੋਂ ਕਿਸੇ ਇੱਕ ਨੇ ਭੀ ਇਹ ਨਾ ਕਿਹਾ ਕਿ, "ਟਕਸਾਲ ਵਾਲਿਓ ! ਤੁਸੀਂ ਝੂਠ ਬੋਲ ਰਹੇ ਹੋ। ਅਸੀਂ ਆਪਣੀ "ਬ੍ਰਹਮਗਿਆਨਤਾ" ਵਿਚੋਂ ਪਰਤੱਖ ਜਾਣ ਲਿਆ ਹੈ ਕਿ ਬਾਬਾ ਜਰਨੈਲ ਸਿੰਘ ਜਾਨ ਵਾਰ ਗਿਆ ਹੈ। **ਬਾਬਾ ਜਰਨੈਲ ਸਿੰਘ ਵੀਹਵੀਂ ਸਦੀ ਦਾ ਸ਼੍ਰੋਮਣੀ ਸਿੱਖ। ਉਸਦੀ ਟਕਸਾਲ ਵਾਲੇ ਵੀਹਵੀਂ ਸਦੀ ਦੇ ਸਭ ਤੋਂ ਝੂਠੇ ਮਨੁੱਖ।** ਹੁਣ 12.6.2005 ਨੂੰ ਨਵੇਂ ਟਕਸਾਲ ਮੁਖੀ ਗਿ: ਹਰਨਾਮ ਸਿੰਘ ਨੇ ਐਲਾਨ ਕਰ ਦਿੱਤਾ ਹੈ ਕਿ "ਬਾਬਾ ਜੀ ਸ਼ਹੀਦ ਹੋ ਗਏ ਹਨ।" ਕੀ ਟਕਸਾਲ ਵਾਲੇ ਦੱਸਣਗੇ ਪਈ ਉਹਨਾਂ ਨੂੰ ਇੱਕੀ ਸਾਲ ਮਗਰੋਂ ਕਿਵੇਂ ਪਤਾ ਲੱਗਿਆ ਕਿ ਬਾਬਾ ਜੀ ਸ਼ਹੀਦ ਹੋ ਗਏ ਹਨ? ਸਚਾਈ ਤੱਕ ਪੁੱਜਣ ਵਾਸਤੇ ਉਹਨਾਂ ਨੇ ਕੀ ਸਾਧਨ ਅਪਣਾਏ? ਇੱਕੀ ਸਾਲ ਪੰਥ ਨੂੰ ਗੁਮਰਾਹ ਕਰਨ ਦੀ ਸਜ਼ਾ ਕੀ ਮਿੱਥੀ ਜਾਵੇ? ਨਰਕਾਂ ਦੇ ਭਾਗੀ ਤੇ ਨਰਕਾਂ ਦੇ ਕੀੜੇ, ਕੀ ਤੁਹਾਡੇ ਵਰਗੇ ਹੀ ਨਹੀਂ ਬਣਨਗੇ?



# ਗੁਰਬਾਣੀ ਵਿਚ ਵਿਗਿਆਨਕ ਸੱਚ

ਜਦੋਂ ਸੰਸਾਰ ਦੇ ਧਰਮ ਗ੍ਰੰਥਾਂ ਦਾ ਗਹਿਰਾਈ ਨਾਲ ਅਧਿਐਨ ਕਰੀਏ, ਤਾਂ ਕੇਵਲ ਮਨੁੱਖ ਨੂੰ ਸ਼ਰਧਾ ਸਹਿਤ ਆਪਣੇ ਰਹਿਬਰ ਦੇ ਪਿੱਛੇ ਤੁਰਨ ਦਾ ਉਪਦੇਸ਼ ਦਿੱਤਾ ਮਿਲੇਗਾ। ਆਪਣੀ ਅਕਲ ਦੀ ਵਰਤੋਂ ਕਰਨ ਤੇ ਪਾਬੰਦੀ ਆਇਦ ਕੀਤੀ ਮਿਲੇਗੀ। ਵਿਗਿਆਨਕ ਦਲੀਲ ਤੇ ਜੇ ਕੋਈ ਵਿਚਾਰ ਪੂਰਾ ਨਾ ਉਤਰਦਾ ਹੋਵੇ, ਤਰਕ ਸ਼ਾਸ਼ਤਰ ਤੇ ਭੀ ਖਰਾ ਨਾ ਉਤਰੇ, ਤਾਂ ਭੀ ਇੱਕ ਆਗਿਆਕਾਰੀ ਗੁਲਾਮ ਵਾਂਗ, ਉਸਨੂੰ ਪ੍ਰਵਾਨ ਕਰ ਲੈਣਾ ਹੀ ਸੇਵਕ ਦਾ ਕਰਮ ਹੈ। ਪਰਖ ਕਰਨੀ ਸੁਆਲ ਜੁਆਬ ਕਰਨੇ, ਸਾਇੰਸ ਨਾਲ ਮੇਲ ਕੇ ਵੇਖਣਾ, ਇਹਨਾਂ ਗੱਲਾਂ ਦੀ ਨਾ ਇਜਾਜਤ ਹੈ ਨਾ ਕੋਈ ਮਹੱਤਵ। ਸਗੋਂ ਪੂਰੀ ਤਾਕਤ ਇਸੇ ਉਪਦੇਸ਼ ਲਈ ਝੋਕ ਦਿੱਤੀ ਜਾਂਦੀ ਹੈ ਕਿ, ਧਰਮ ਅਤੇ ਵਿਗਿਆਨ ਦਾ ਆਪਸ ਵਿਚ ਕੋਈ ਮੇਲ ਨਹੀਂ ਹੈ। ਬਲਕਿ ਇਹ ਦੋਵੇਂ ਇੱਕ ਦੂਜੇ ਦੇ ਕੱਟੜ ਵਿਰੋਧੀ ਹਨ। ਦੁਨੀਆਂ ਵਿਚ ਵੱਡੀ ਬਹੁ ਗਿਣਤੀ ਧਰਮ ਨੂੰ ਇਸੇ ਨਜ਼ਰੀਏ ਤੋਂ ਵੇਖਦੀ ਸੁਣਦੀ ਆ ਰਹੀ ਹੈ। ਸ਼ਾਇਦ ਉਹ ਬੇਬਸ ਹਨ, ਕਿਉਂਕਿ ਉਹਨਾਂ ਨੂੰ ਵਿਰਾਸਤ ਵਿਚ ਜੋ ਧਰਮ ਸੰਦੇਸ਼ ਪ੍ਰਾਪਤ ਹੋਏ ਹਨ, ਉਹਨਾਂ ਵਿਚ ਵਿਗਿਆਨਕ ਨਜ਼ਰੀਆ ਨਾਂਹ ਦੇ ਬਰਾਬਰ ਹੈ। ਇਸੇ ਮਜ਼ਬੂਰੀ ਵੱਸ ਉਹਨਾਂ ਦੇ ਉਪਦੇਸ਼ਕਾਂ ਨੇ ਆਮ ਜਨ ਸਮੂੰਹ ਦੇ ਅੰਦਰ, ਇਹ ਵਿਚਾਰ ਪਰਪੱਕ ਕਰ ਦਿੱਤੇ ਹਨ, ਕਿ ਧਰਮ ਅਤੇ ਵਿਗਿਆਨ ਦਾ ਕੋਈ ਰਿਸ਼ਤਾ ਨਹੀਂ ਹੈ।

ਜਿਸ ਖਿੱਤੇ (ਭਾਰਤ) ਵਿਚ ਸਿੱਖ ਧਰਮ ਜਨਮਿਆ ਤੇ ਪ੍ਰਵਾਨ ਚੜ੍ਹਿਆ ਹੈ, ਉਥੋਂ ਦਾ ਧਾਰਮਕ ਅਤੇ ਸਮਾਜਕ ਤਾਣਾ ਬਾਣਾ, ਨਿਰੋਲ ਰੂੜੀਵਾਦੀ ਅਣ ਵਿਕਸਤ ਅਤੇ ਗੈਰ ਵਿਗਿਆਨਕ ਹੈ। ਲੰਮਾਂ ਸਮਾਂ ਗੁਲਾਮੀ ਵਿਚ ਕਸਟ ਭੋਗਦਿਆਂ, ਇਥੋਂ ਦੇ ਲੋਕਾਂ ਦੀ ਆਤਮਾ ਦਮ ਤੋੜ ਗਈ। ਸੋਚਣ ਸ਼ਕਤੀ ਤਾਕਤ ਦੁਆਰਾ ਦਬਾ ਦਿੱਤੀ ਗਈ, ਸਵੈਮਾਣ ਕੁਚਲ ਦਿੱਤਾ ਗਿਆ। ਕੌਮੀ ਤੌਰ ਤੇ ਸਮੁੱਚੇ ਭਾਰਤ ਵਾਸੀਆਂ ਨੂੰ ਪੱਤ-ਹੀਣ, ਮਤ ਹੀਣ ਤੇ ਜੁਅਰਤ ਹੀਣ ਕਰ ਦਿੱਤਾ ਗਿਆ। ਜਦੋਂ ਕੌਮੀ ਤੌਰ ਤੇ "ਚੰਗੇ ਦਿਨਾ ਦੀ ਆਸ" ਸਦਾ ਵਾਸਤੇ ਮਰ ਮੁੱਕ ਜਾਵੇ ਤਾਂ ਗੁਲਾਮ ਲੋਕਾਂ, ਵਿਚੋਂ ਕੋਈ "ਸਿਆਣਾ ਪੁਰਖ" ਭਰੇ ਮਨ, ਬਿਖਰੀਆਂ ਆਸਾਂ ਵਿਚੋਂ ਹਉਕਾ ਲੈ ਕੇ "ਭਵਿੱਖ ਬਾਣੀ" ਕਰਦਾ ਹੈ-"ਐ ਮੇਰੇ ਦੇਸ਼ ਵਾਸੀਓ ! ਹੁਣ ਤੁਹਾਡੀ ਗੁਲਾਮੀ ਦੀਆਂ ਜੰਜੀਰਾਂ ਕੋਈ ਗੈਬੀ ਸ਼ਕਤੀ ਹੀ ਤੋੜ ਸਕਦੀ ਹੈ। ਤੁਹਾਡੇ ਦੁੱਖਾਂ ਦਾ ਅੰਤ, ਕੋਈ ਮਹਾਨ ਆਤਮਾ ਹੀ ਕਰ ਸਕਦੀ ਹੈ।

ਤੁਹਾਡੇ ਧਰਮ ਨੂੰ ਤੁਹਾਡਾ ਰੱਬ ਹੀ ਆ ਕੇ ਬਚਾ ਸਕਦਾ ਹੈ। ਤੁਹਾਡੀਆਂ ਮਨੋਕਾਮਨਾਵਾਂ ਕਿਸੇ ਕਰਾਮਾਤ ਦੁਆਰਾ ਭਾਵੇਂ ਪੂਰੀਆਂ ਹੋ ਜਾਣ, ਵਰਨਾ ਕੋਈ ਉਮੀਦ ਨਹੀਂ....।" ਪੂਰੀ ਲਾਚਾਰਗੀ ਵਿਚੋਂ ਆਖੇ ਅਜਿਹੇ ਵਾਕ ਕੌਮਾਂ ਨੂੰ ਨਿੱਸਲ ਕਰਦਿਆਂ ਕਰਦੇ ਹਨ। ਕਿਸੇ ਪਾਸਿਉਂ ਆਸ ਦੀ ਕਿਰਨ ਜਦੋਂ ਨਜ਼ਰ ਨਾ ਆਵੇ, ਆਪਣੇ ਕੋਲ ਸੂਝ ਬੂਝ ਕੋਈ ਨਾ ਹੋਵੇ, ਵਿਅਕਤੀਗਤ ਅਤੇ ਕੌਮੀ ਤਾਕਤ ਖੀਣ ਹੋ ਚੁੱਕੀ ਹੋਵੇ, ਮਨੁੱਖ ਬੇਪੱਤ ਹੋ ਕੇ ਭੀ ਵਗਾਰਾਂ ਕਰਨ ਲਈ ਮਜਬੂਰ ਹੋਵੇ, ਤਦੋਂ ਬਾਰ ਬਾਰ ਇਹ ਖਿਆਲ ਅੰਦਰੋਂ ਉੱਠਦਾ ਹੈ, ਕਿ ਹੁਣ ਤਾਂ ਕੋਈ ਕਰਾਮਾਤ, ਅਗੰਮੀ ਸ਼ਕਤੀ ਹੀ, ਮੇਰਾ ਬੰਦ ਖਲਾਸ ਕਰਵਾ ਸਕਦੀ ਹੈ। ਬਿਲਕੁਲ ਅਜਿਹੀ ਮਾਨਸਿਕ ਦਸ਼ਾ ਵਿਚੋਂ ਹੀ ਕਰਾਮਾਤਾਂ ਨੇ ਜਨਮ ਲਿਆ ਪਰਤੀਤ ਹੁੰਦਾ ਹੈ। ਤਾਕਤਵਰ ਲੋਕ ਅਣ ਹੋਣੀਆਂ, ਕਰਾਮਾਤਾਂ ਦੀ, ਕੂੜ੍ਹੀ ਆਸ ਕਦੀ ਨਹੀਂ ਕਰਦੇ। ਉਹਨਾਂ ਨੂੰ ਆਪਣੀ ਅਕਲ ਅਤੇ ਬਾਹੂਬਲ ਤੇ ਭਰੋਸਾ ਹੁੰਦਾ ਹੈ। ਜ਼ਿੰਦਗੀ ਦੇ ਹਰ ਪਹਿਲੂ ਤੋਂ ਹਾਰ ਚੁੱਕੇ ਲੋਕ, ਗਿਆਨ ਤਰਕ ਦਲੀਲ ਤੇ ਵਿਗਿਆਨਕ ਨਜਰੀਏ ਵਾਲੀ ਕੋਈ ਵਿਚਾਰ ਤੱਕ ਸੁਨਣ ਲਈ ਤਿਆਰ ਨਹੀਂ ਹੁੰਦੇ। ਜਦੋਂ ਅਜਿਹੇ ਰੂੜੀਵਾਦੀ ਵਿਚਾਰ ਅੰਦਰ ਘਰ ਬਣਾ ਕੇ ਬੈਠ ਜਾਣ, ਤਾਂ ਇਹਨਾਂ ਤੋਂ ਛੁਟਕਾਰਾ ਪਾਉਣਾ ਲਗਭਗ ਅਸੰਭਵ ਹੋ ਜਾਂਦਾ ਹੈ। ਭਾਰਤੀ ਲੋਕਾਂ ਵਿਚ ਪ੍ਰਚਲਤ ਵਹਿਮਾ ਭਰਮਾਂ ਅਤੇ ਕਰਾਮਾਤੀ ਕਹਾਣੀਆਂ ਨੂੰ, ਇਸੇ ਨਜ਼ਰੀਏ ਤੋਂ ਵੇਖਿਆ ਗੱਲ ਸੌਖੀ ਸਮਝ ਆ ਸਕਦੀ ਹੈ। ਬਹੁ ਗਿਣਤੀ ਵਿਚਾਰਧਾਰਾ ਦਾ ਅਸਰ ਸਿੱਖ ਮਨਾ ਤੇ ਭੀ ਆਮ ਵੇਖਿਆ ਜਾ ਸਕਦਾ ਹੈ। ਗੁਰਵਾਕ ਹਨ –

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥ (1002)
ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ॥
ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ॥ (402)

ਸਤਿਗੁਰੂ ਨਾਨਕ ਸਾਹਿਬ ਜੀ ਨੇ, ਗੁਲਾਮੀ ਦੀਆਂ ਬਹੁ ਪਰਤੀ ਜੰਜੀਰਾਂ ਨੂੰ ਤੋੜਨ ਲਈ, ਵਿਗਿਆਨਕ ਰਾਹ ਚੁਣਿਆ ਭਾਵੇਂ ਇਹ ਰਸਤਾ ਅਤੀ ਬਿਖਮ ਸੀ, ਲੰਮਾ ਸੀ ਪਰ ਹੈ ਸੀ ਇਹੀ ਦਰੁਸਤ। ਗੁਰੂ ਸਾਹਿਬਾਨ ਦਾ ਮੁਖ ਪ੍ਰਜੋਜਨ ਵਿਗਿਆਨ ਦੀ ਅਲੋਚਨਾ ਕਰਨੀ ਜਾਂ ਵਿਗਿਆਨ ਦੀ ਸੋਝੀ ਦੇਣੀ ਨਹੀਂ ਸੀ। ਹਾਂ ਆਪਣੇ ਵਿਚਾਰਾਂ ਨੂੰ ਪ੍ਰਗਟ ਕਰਦਿਆਂ, ਸੇਵਕਾਂ ਨੂੰ ਸਿੱਖਮਤ ਦਿੰਦਿਆਂ, ਜੋ ਰਾਹ ਚੁਣਿਆ, ਖਿਆਲ ਦਿੱਤੇ ਉਹ ਸੰਪੂਰਣ ਤੌਰ, ਵਿਗਿਆਨ ਦੀ ਕਸਵਟੀ ਤੇ ਖਰੇ ਉਤਰਦੇ ਹਨ। ਇਸੇ ਨਜ਼ਰੀਏ ਨਾਲ ਉਹਨਾਂ ਨੇ ਪੁਰਾਤਨ ਕਰਾਮਾਤੀ ਕੂੜ ਕਹਾਣੀਆਂ ਨੂੰ ਭੀ ਸਹਿਜੇ ਹੀ ਰੱਦੀ ਦੀ ਟੋਕਰੀ ਵਿਚ ਸੁੱਟ ਦਿੱਤਾ। ਕਲਮ ਦੀ ਕਿਸੇ ਇੱਕੋ ਰੂਹਾਨੀ ਛੋਹ, ਇੱਕੋ ਪੰਕਤੀ ਵਿਚ ਸਦੀਆਂ ਦੇ ਬੜੇ, ਉਸਰੇ ਕੂੜੇ ਕਰਾਮਾਤੀ ਮਹਿਲ, ਗੁਰੂ ਜੀ ਨੇ ਫਨਾਹ ਕਰ ਦਿੱਤੇ।

ਅਪਣਾ ਪੱਖ ਜਿਥੇ ਪੂਰੀ ਬੇਬਾਕੀ ਨਾਲ ਪ੍ਰਚਾਰਿਆ, ਉਥੇ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਅਖੋਂ ਪਰੋਖੇ ਨਹੀਂ ਕੀਤਾ। ਸ਼ਾਨਾਮੱਤਾ ਇਤਿਹਾਸ ਇਸ ਗਲ ਦਾ ਗਵਾਹ ਹੈ ਕਿ ਜੋ ਕਰਾਂਤੀਕਾਰੀ ਤਬਦੀਲੀ ਮਨੁੱਖੀ ਸੋਚ ਵਿਚ ਆਈ, ਉਸੇ ਦੀ ਬਦੌਲਤ ਮਾਨਸਿਕ ਸਮਾਜਿਕ ਤੇ ਰਾਜਨੀਤਕ ਗੁਲਾਮੀ ਗਲੋਂ ਲਾਹੀ ਗਈ। ਆਉ ਹੁਣ ਪਾਵਨ ਗੁਰਬਾਣੀ ਵਿਚੋਂ ਉਹ ਬਚਨ ਪੜ੍ਹੀਏ ਵਿਚਾਰੀਏ, ਜਿਨਾਂ ਰਾਹੀਂ ਸਤਿਗੁਰੂ ਜੀ ਨੇ ਰੂੜੀਵਾਦੀ ਭਰਮ ਜਾਲ ਨੂੰ ਤਾਰ ਤਾਰ ਕੀਤਾ, ਤੇ ਆਪਣਾ ਵਿਗਿਆਨਕ ਨਜ਼ਰੀਆ ਮਨੁੱਖਤਾ ਸਨਮੁੱਖ ਰੱਖਿਆ।

1. ਸ੍ਰਿਸ਼ਟੀ ਰਚਨਾ ਬਾਰੇ ਧਾਰਮਕ ਮਹਾਂਪੁਰਖਾਂ ਦੇ ਵਿਚਾਰ, ਆਪਸ ਵਿਚ ਮੇਲ ਨਹੀਂ ਖਾਂਦੇ। ਕਿਸੇ ਆਖਿਆ ਰੱਬ ਨੇ ਕਾਇਨਾਤ ਸੱਤਾਂ ਦਿਨਾਂ ਵਿਚ ਬਣਾਈ, ਤੇ ਕਿਸੇ ਕਿਹਾ ਕੇਵਲ "ਕੁਨ" (ਹੋਜਾ) ਆਖਣ ਨਾਲ ਹੀਸਭ ਕੁਝ ਬਣ ਗਿਆ। ਕਿਸੇ ਦੱਸਿਆ ਪਈ ਸਮੁੰਦਰ ਵਿਚ ਇੱਕ ਕਮਲ ਫੁੱਲ ਪੈਦਾ ਹੋਇਆ,ਉਸ ਵਿਚੋਂ ਬ੍ਰਹਮਾ ਨਿਕਲੇ, ਉਹਨਾਂ ਨੇ ਅੱਗੋਂ ਸ੍ਰਿਸ਼ਟੀ ਰਚਨਾ ਕੀਤੀ। ਬੋਧੀਆਂ ਨੇ ਆਖਿਆ ਪਈ ਇਹ ਪਦਾਰਥਾਂ ਤੋਂ ਸ੍ਰਿਸ਼ਟੀ ਬਣੀ ਹੈ, ਇਥੇ ਕੁਝ ਨਵਾਂ ਨਹੀ ਬਣਦਾ, ਸਿਰਫ ਪਰਿਵਰਤਨ ਹੋ ਜਾਂਦਾ ਹੈ। ਕਿਸੇ ਹੋਰ ਨੇ ਕਿਹਾ ਕਿ ਇਹ ਦਿਸਦਾ ਪਸਾਰਾ ਹੈ ਹੀ ਨਹੀਂ, ਐਵੇਂ ਅੱਖਾਂ ਦਾ ਭਰਮ ਅਤੇ ਛਲਾਵਾ ਹੈ, ਸੁਪਨੇ ਦੀ ਨਿਆਈ ਹੈ। ਗੁਰੂ ਨਾਨਕ ਸਾਹਿਬ ਜੀ ਨੇ ਸਾਰੇ ਵਿਚਾਰ ਪੜ੍ਹੇ ਤੇ ਘੋਖੇ। ਓਦੋਂ ਤੋਂ ਲੈ ਕੇ ਅੱਜ ਤਕ, ਵਿਗਿਆਨੀ ਭੀ ਸ੍ਰਿਸ਼ਟੀ ਦੀ ਪੈਦਾਇਸ਼ ਬਾਰੇ, ਆਪਣੇ ਖੋਜ ਪੱਤਰ ਪੇਸ਼ ਕਰਦੇ ਰਹਿੰਦੇ ਹਨ। ਇਹਨਾਂ ਦੀ ਆਪਣੀ ਮਹੱਤਤਾ ਹੈ। ਗੁਰੂ ਨਾਨਕ ਸਾਹਿਬ ਜੀ ਆਖਣ ਲੱਗੇ, ਪਿਆਰਿਓ ! ਲੱਖ ਜਤਨ ਕਰਨ ਦੇ ਬਾਵਜੂਦ ਭੀ ਇਸ ਭੇਦ ਨੂੰ ਨਹੀਂ ਪਾਇਆ ਜਾ ਸਕੇਗਾ, ਕਿ ਇਹ ਕਾਇਨਾਤ ਕਿਵੇਂ ਬਣੀ। ਇਸਨੂੰ ਜੇ ਕੋਈ ਜਾਣਦਾ ਹੈ, ਤਾਂ ਉਹ ਸਿਰਫ ਬਣਾਉਣ ਵਾਲਾ ਹੀ ਜਾਣਦਾ ਹੈ। ਉਸ ਨੇ ਕਿਸੇ ਨੂੰ ਦੱਸਿਆ ਨਹੀਂ, ਪਈ ਕਿਵੇਂ ਬਣਾਈ ਗਈ ਹੈ, ਇਹ ਸਾਰੀ ਦਿਸਦੀ ਖੇਡ। ਸਤਿਗੁਰੂ ਜੀ ਦਾ ਫੁਰਮਾਨ ਹੈ -

ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥
ਵੇਲ ਨ ਪਾਈਆ ਪੰਡਿਤੀ ਜਿ ਹੋਵੈ ਲੇਖੁ ਪੁਰਾਣੁ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥
ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨ ਕੋਈ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥ (ਜਪੁ)

ਜਿਵੇਂ ਵਿਗਿਆਨੀਆਂ ਨੇ ਇੱਕ ਵਿਕਾਸਵਾਦੀ ਸਿਧਾਂਤ ਦੁਨੀਆ ਅੱਗੇ ਰੱਖਿਆ ਹੈ ਕਿ ਪਹਿਲਾਂ ਇਸ ਬ੍ਰਹਮੰਡ ਵਿਚ ਗੈਸਾਂ ਹੀ ਗੈਸਾਂ ਸਨ, (ਅੰਦਾਜ਼ਾ ਹੀ ਹੈ) ਸੂਰਜ

ਨਾਲੋਂ ਕੁਝ ਟੁਕੜੇ ਟੁੱਟ ਕੇ ਵੱਖ ਹੋ ਗਏ। ਹੌਲੀ ਹੌਲੀ ਇਹ ਟੁਕੜੇ ਠੰਢੇ ਹੋ ਗਏ। ਮੀਂਹ ਪਿਆ, ਕਾਈ ਅਦਿਕ ਵਨਾਸਪਤੀ ਪੈਦਾ ਹੋਈ। ਨਿੱਕਾ ਜੀਵ "ਅਮੀਬਾ" ਪੈਦਾ ਹੋਇਆ, ਅਮੀਬਾ ਵਿਚਕਾਰੋਂ ਟੁੱਟ ਕੇ ਇੱਕ ਤੋਂ ਦੋ, ਦੋ ਤੋਂ ਚਾਰ ਤੇ ਚਾਰ ਤੋਂ ਅੱਠ ਵਧਦਾ ਗਿਆ। ਦਹੀਂ ਆਦਿ ਵਿਚ ਅੱਜ ਭੀ ਇਹੀ ਪ੍ਰਕਿਰਿਆ ਚਲਦੀ ਹੈ। ਇਸ ਤੋਂ ਬਾਦ ਪਾਣੀ ਵਾਲੇ ਜੀਵ ਬਣੇ ਮੰਨੀਦੇ ਹਨ। ਇਸੇ ਕਰਮ ਅਧੀਨ ਧਰਤੀ ਤੇ ਰੀਂਗਣ ਵਾਲੇ ਜੀਵ, ਚੱਲਣ ਵਾਲੇ ਜੀਵ ਤੇ ਪੰਛੀ ਪੈਦਾ ਹੋ ਗਏ। ਸਭ ਤੋਂ ਆਖਰੀ, ਸਿਖਰਲੀ ਨਸਲ ਮਨੁੱਖ ਦੀ ਮੰਨੀ ਗਈ। ਇਹ ਵਿਕਾਸ ਕਿਰਿਆ ਅਸੰਖ ਸਾਲਾਂ ਤੋਂ ਨਿਰੰਤਰ ਚਲਦੀ ਆ ਰਹੀ ਹੈ, ਇਹੀ ਵਿਗਿਆਨ ਦਾ ਪ੍ਰਵਾਨਤ ਸੱਚ ਹੈ। ਜਦੋਂ ਸਤਿਗੁਰੂ ਨਾਨਕ ਸਾਹਿਬ ਜੀ ਨੇ ਇਸ ਪਾਸੇ ਸੁਰਤੀ ਬਿਰਤੀ ਘੁਮਾਈ, ਤਾਂ ਇਸੇ ਤਰ੍ਹਾਂ ਦੇ ਵਿਗਿਆਨਕ ਵਿਚਾਰ ਪੰਜ ਸੌ ਸਾਲ ਪਹਿਲਾਂ ਪ੍ਰਗਟ ਕੀਤੇ।

ਸਾਚੇ ਤੇ ਪਵਨਾ ਪਇਆ ਪਵਨੈ ਤੇ ਜਲੁ ਹੋਇ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥ (19)

2. ਜਿਸ ਭੂਮੀ ਉੱਪਰ ਅਸੀਂ ਜੀਵਨ ਬਿਤਾ ਰਹੇ ਹਾਂ ਇਸ ਬਾਰੇ ਜਾਨਣ ਦੀ ਮਨੁੱਖ ਅੰਦਰ ਸਦਾ ਤੋਂ ਲੋਚਾ ਰਹੀ ਹੈ। ਜਿਥੇ ਸਾਇੰਸ ਨੇ ਆਪਣਾ ਪੱਖ ਪ੍ਰੇਸ ਕੀਤਾ ਹੈ ਧਾਰਮਕ ਮੁਖੀ ਭੀ, ਆਪੋ ਆਪਣੀ ਪਹੁੰਚ ਮੁਤਾਬਕ, ਵਿਚਾਰ ਪ੍ਰਗਟ ਕਰਦੇ ਰਹੇ ਹਨ। ਸ਼ਾਮੀ ਰਹਿਬਰਾਂ (ਕੁਰਾਨ ਤੌਰ ਤੇ ਜੰਬੂਰ ਅੰਜੀਲ ਦੇ ਰਚੈਤਾ) ਧਰਤੀ ਨੂੰ ਚਪਟੀ ਆਖਿਆ ਊਬੜ ਖਾਬੜ ਆਖਿਆ। ਸੂਰਜ ਘੁੰਮ ਰਿਹਾ ਹੈ ਧਰਤੀ ਇੱਕ ਥਾਂ ਸਥਿਰ ਟਿਕੀ ਹੋਈ ਹੈ ਆਖਿਆ। ਜਦੋਂ ਗਲੀਲੀਓ ਵਰਗੇ ਮਹਾਨ ਵਿਗਿਆਨੀਆਂ, ਸੰਸਾਰ ਸਾਹਮਣੇ ਧਰਤੀ ਬਾਰੇ ਪ੍ਰਚਲਤ ਵਿਚਾਰਾਂ ਨੂੰ ਰੱਦ ਕਰਕੇ ਸਿੱਧ ਕੀਤਾ, ਪਈ ਧਰਤੀ ਗੋਲ ਅੰਡਾਕਾਰ ਹੈ, ਸੂਰਜ ਇੱਕ ਥਾਂ ਸਥਿਰ ਹੈ, ਧਰਤੀ ਸੂਰਜ ਦੁਆਲੇ ਪਰਕਰਮਾ ਕਰ ਰਹੀ ਹੈ। ਬਸ ਫਿਰ ਕੀ ਸੀ! ਇਸਾਈ ਧਰਮ ਮੁਖੀਆ ਨੇ, ਅਸਮਾਨ ਸਿਰ ਤੇ ਚੁੱਕ ਲਿਆ। ਬਾਈਬਲ ਤੋਂ ਬਾਗੀ ਯਿਸੂ ਮਸੀਹ ਦੇ ਹੁਕਮਾਂ ਦੀ ਉਲੰਘਣਾ ਕਰਨ ਵਾਲਾ, ਗਰਦਾਨਿਆ ਗਿਆ। ਰਾਜ ਸ਼ਕਤੀ ਨੂੰ ਪ੍ਰੇਰਿਤ ਕਰਕੇ, ਗਲੀਲੀਓ ਨੂੰ ਕਾਲ ਕੋਠੜੀ ਵਿਚ ਬੰਦ ਕਰ ਦਿੱਤਾ ਗਿਆ। ਲੰਮੀ ਕੈਦ ਤੋਂ ਬਾਦ ਤਰਸ ਦੀ ਬਿਨੈ ਤੇ ਉਸਨੂੰ ਜੇਹਲ ਵਿਚੋਂ ਬਾਹਰ ਲਿਆਂਦਾ ਗਿਆ। ਉਸਨੂੰ ਆਪਣੀ "ਗਲਤੀ" ਲਈ ਮੁਆਫੀ ਮੰਗਣ ਲਈ ਕਿਹਾ ਗਿਆ। ਗਲੀਲੀਓ ਨੇ ਬੜੇ ਠਰੰਮੇ ਨਾਲ ਪਾਦਰੀ ਅਤੇ ਰਾਜੇ ਅੱਗੇ ਮੁੜ ਦੁਹਰਾਇਆ – "ਮੇਰੇ ਕੋਲੋਂ ਜੋ ਦਿਲ ਚਾਹੇ ਅਖਵਾ ਲਉ, ਬੇਨਤੀ ਇਸ ਤਰਾਂ ਹੈ ਕਿ ਧਰਤੀ ਨੇ ਤੁਹਾਡੀ ਬਾਈਬਲ ਨਹੀ ਪੜ੍ਹੀ। ਸੂਰਜ ਤੀਕਰ ਭੀ ਤੁਹਾਡੀ ਬਾਈਬਲ ਦਾ ਉਪਦੇਸ਼ ਨਹੀਂ ਪੁੱਜਿਆ। ਯਿਸੂ ਮਸੀਹ ਨੇ ਜੋ ਲਿਖਿਆ ਹੈ ਉਹ ਧਰਤੀ ਅਤੇ ਸੂਰਜ ਨੂੰ ਪੁੱਛਕੇ ਨਹੀਂ ਲਿਖਿਆ। ਧਰਤੀ ਪਹਿਲਾਂ ਭੀ ਸੂਰਜ ਦੁਆਲੇ ਚੱਕਰ ਕੱਟਦੀ ਸੀ, ਅੱਗੋਂ

ਭੀ ਇਸੇ ਤਰ੍ਹਾਂ ਚਲਦੀ ਰਹੇਗੀ। ਮੈਂ ਜੋ ਮਰਜੀ ਲਿਖ ਦਿਆਂ ਇਹਨਾਂ ਨੂੰ ਕੋਈ ਫਰਕ ਨਹੀਂ ਪੈਣਾ। ਕਿਉਂਕਿ ਇਹ ਬਾਈਬਲ ਦੇ ਗੁਲਾਮ ਨਹੀਂ ਹਨ, ਨਾ ਹੀ ਮੇਰੇ।ਸੱਚ ਇਹੋ ਹੀ ਹੈ ਕਿ ਧਰਤੀ ਪਰਕਰਮਾ ਕਰ ਰਹੀ ਹੈ, ਇਸੇ ਕਾਰਨ ਰੁੱਤਾਂ ਮੌਸਮ ਦਿਨ ਰਾਤ ਬਣਦੇ ਹਨ.....।" ਤੇ ਵਿਚਾਰੇ ਗਲੀਲੀਓ ਨੂੰ ਮੁੜ ਕੈਦ ਖਾਨੇ ਵਿਚ ਬੰਦ ਕਰ ਦਿੱਤਾ, ਜਦੋਂ ਤਕ ਉਸਦੀ ਰੂਹ ਉਡਾਰੀ ਮਾਰਕੇ ਬਾਹਰ ਨਹੀਂ ਨਿਕਲ ਗਈ।

ਹਿੰਦੂ ਗ੍ਰੰਥਾਂ ਦੇ ਤਾਂ ਬਲਿਹਾਰੇ ਜਾਣ ਨੂੰ ਦਿਲ ਕਰਦਾ ਹੈ ਕਿ ਇਤਨਾ ਲਾਜੁਆਬ ਮਨੋਰੰਜਨ ਇਹਨਾਂ ਦੇ ਲਿਖਾਰੀਆਂ ਨੇ ਕਿਵੇ ਲਿਖ ਲਿਆ ? ਅਖੇ ਧਰਤੀ ਸਮੁੰਦਰ ਦੀ ਝੱਗ ਤੋਂ ਬਣੀ। ਫਿਰ ਰਾਖਸ਼ ਧਰਤੀ ਨੂੰ ਚੁੱਕ ਕੇ ਦੌੜ ਗਏ, ਦੇਵਤਿਆਂ ਜੰਗ ਲੜਕੇ ਧਰਤੀ ਵਾਪਸ ਖੋਹ ਲਿਆਦੀ। ਜਾਂ ਫਿਰ ਧਰਤੀ ਸ਼ੇਸ਼ਨਾਗ ਦੇ ਸਿਰ ਤੇ ਟਿਕੀ ਹੋਈ ਹੈ। ਨਹੀਂ ਨਹੀਂ! ਸ਼ੇਸ਼ ਨਾਗ ਨਾਲ ਸਹਿਮਤੀ ਨਹੀਂ, ਇਹ ਧੌਲੇ ਬਲਦ ਨੇ ਆਪਣੇ ਸਿੰਗ ਉਪਰ ਟਿਕਾਈ ਹੋਈ ਹੈ। ਜਦੋਂ ਬਲਦ ਇੱਕ ਸਿੰਗ ਤੋਂ ਦੂਜੇ ਸਿੰਗ ਤੇ ਧਰਤੀ ਨੂੰ ਬਦਲਦਾ ਹੈ, ਤਦੋਂ ਭੂਚਾਲ ਆ ਜਾਂਦੇ ਹਨ.....। ਇਸ ਤਰ੍ਹਾਂ ਦੇ ਖੰਡਿਤ ਵਿਚਾਰ, ਬਚਕਾਨੀਆਂ ਗੱਲਾਂ ਸਤਿਗੁਰੂ ਨਾਨਕ ਸਾਹਿਬ ਜੀ ਨੇ ਭੀ ਸੁਣੀਆਂ ਪੜੀਆਂ। ਉਹਨਾਂ ਪੂਰੀ ਦਲੇਰੀ ਨਾਲ ਸਚ ਦਾ ਪੱਲਾ ਫੜਿਆ, ਲੋਕੀ ਕੀ ਕਹਿੰਦੇ ਹਨ ਪ੍ਰਵਾਹ ਨਹੀਂ ਕੀਤੀ। ਗੁਰ ਵਾਕ ਇਉ ਹੈ –

ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪ ਰਖਿਆ ਜਿਨਿ ਸੂਤਿ॥
ਜੇ ਕੋ ਬੁਝੈ ਹੋਵੈ ਸਚਿਆਰੁ॥ ਧਵਲੈ ਊਪਰਿ ਕੇਤਾ ਭਾਰੁ॥
ਧਰਤੀ ਹੋਰੁ ਪਰੈ ਹੋਰੁ ਹੋਰੁ॥ ਤਿਸਤੇ ਭਾਰੁ ਤਲੈ ਕਵਣੁ ਜੋਰੁ॥ (ਜਪੁ)

ਸਤਿਗੁਰੂ ਜੀ ਫੁਰਮਾਨ ਕਰ ਰਹੇ ਹਨ, ਹੇ ਸੰਸਾਰ ਦੇ ਲੋਕੋ ਧੌਲਾ ਬਲਦ ਧਰਤੀ ਹੇਠਾਂ ਨਹੀਂ ਹੈ, ਸਗੋਂ ਦਇਆ ਰੂਪੀ ਮਾਂ ਦਾ ਧਰਮ (ਰੱਬੀ ਨਿਅਮ) ਰੂਪੀ ਧੌਲਾ ਬਲਦ ਹੈ। ਜੋ ਕਿ ਸੰਤੋਖ ਰੂਪੀ ਅਜ਼ਾਲੀ ਸੂਤਰ ਵਿਚ ਪਰੋਇਆ ਹੋਇਆ ਹੈ। ਜੇ ਕੋਈ ਮਨੁੱਖ ਵਾਹਿਗੁਰੂ ਦੀ ਇਸ ਅਦਭੁਤ, ਅਤੇ ਵਿਰਾਟਤਾ ਨੂੰ ਸਮਝ ਲਵੇ, ਉਹੀ ਅਸਲ ਸੱਚ ਦੇ ਨੇੜੇ ਪੁੱਜਿਆ ਮੰਨਿਆ ਜਾਵੇਗਾ। ਕੀ ਕੋਈ ਦੱਸ ਸਕਦਾ ਹੈ ਕਿ ਧਰਤੀ ਦਾ ਵਜਨ ਕਿੰਨਾ ਹੈ ? ਇਸ ਅਸੀਮ ਵਜਨ ਵਾਲੀ ਧਰਤੀ ਨੂੰ ਕੋਈ ਚੌਪਾਇਆ ਬਲਦ ਨਹੀਂ ਚੁੱਕ ਸਕਦਾ। ਫਿਰ ਹੋਰ ਬੇਅੰਤ ਹੀ ਧਰਤੀਆਂ ਹਨ, ਉਹਨਾਂ ਨੂੰ ਕੌਣ ਚੁੱਕੀ ਖਲੋਤਾ ਹੈ ? ਤਾਂ ਲਗਦੇ ਹੱਥ ਇਹ ਭੀ ਦੱਸ ਦਿਓ ਕਿ ਬਲਦ ਧਰਤੀ ਨੂੰ ਚੁਕ ਕੇ, ਖਲੋਤਾ ਕਾਹਦੇ ਉਪਰ ਹੈ? ਉਸਨੂੰ ਪੈਰ ਟਿਕਾਉਣ ਲਈ ਇੱਕ ਧਰਤੀ ਜ਼ਰੂਰ ਚਾਹੀਦੀ ਹੈ। ਉਸ ਹੇਠਲੀ ਧਰਤੀ ਨੂੰ ਚੁੱਕਣ ਵਾਸਤੇ, ਇੱਕ ਹੋਰ ਬਲਦ ਇੱਕ ਹੋਰ ਧਰਤੀ.....? ਕਿੱਥੇ ਜਾ ਕੇ ਇਸ ਦਾ ਅੰਤ ਕਰੋਗੇ? ਨਹੀਂ ਭਾਈ ਇਹ ਕੁਦਰਤ ਤੇ ਬੱਝਵੇਂ ਕਾਨੂੰਨ ਮੁਤਾਬਕ, ਹਵਾ ਵਿਚ ਟਿਕੀ ਹੋਈ ਹੈ। ਕਿਸੇ ਬਲਦ ਦੇ ਸਿੰਗ ਉਪਰ ਨਹੀਂ। ਪਰਮਾਤਮਾ ਬਹੁਤ ਮਹਾਨ ਹੈ, ਉਸਨੇ ਬਿਨਾਂ ਪਰਤੱਖ ਦਿਸਦੇ ਸਹਾਰੇ ਤੋਂ, ਹਵਾ ਵਿਚ ਟਿਕਾ ਦਿੱਤੀ ਹੈ। ਗੁਰਵਾਕ ਹਨ :–

"ਪਉਣੁ ਉਪਾਇ, ਧਰੀ ਸਭ ਧਰਤੀ, ਜਲ ਅਗਨੀ ਕਾ ਬੰਧੁ ਕੀਆ॥" (350)

ਸਤਿਗੁਰੂ ਜੀ ਨੇ ਤਾਂ ਆਪਣੇ ਅਨੁਭਵ ਨਾਲ ਇਹ ਭੀ ਸਪਸ਼ਟ ਲਿਖ ਦਿੱਤਾ; ਭਾਈ ਕਿਉਂ ਇਸ ਝਗੜੇ ਵਿਚ ਪੈਂਦੇ ਹੋ ? ਧਰਤੀ ਭੀ ਚਲਦੀ ਹੈ, ਸੂਰਜ ਭੀ ਚਲਦਾ ਹੈ, ਤਾਰਾ ਮੰਡਲ ਸਮੇਤ ਸਮੁੱਚਾ ਬ੍ਰਹਮੰਡ ਗਤੀਸ਼ੀਲ ਹੈ। ਜੇ ਇਹ ਰੁਕ ਜਾਣ ਤਾਂ ਜ਼ਿੰਦਗੀ ਭੀ ਰੁਕ (ਵਿਨਾਸ਼) ਜਾਵੇਗੀ। ਗੁਰ ਵਾਕ ਇਉਂ ਹਨ –

"ਮੁਕਾਮੁ ਤਿਸ ਨੋ ਆਖੀਏ ਜਿਸ ਸਿਸਿ ਨ ਹੋਵੀ ਲੇਖੁ॥
"ਅਸਮਾਨ ਧਰਤੀ ਚਲਸੀ" ਮੁਕਾਮ ਉਹੀ ਏਕੁ॥"
"ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ।"
ਮੁਕਾਮੁ ਉਹੀ ਏਕੁ ਹੈ ਨਾਨਕਾ ਸਚੁ ਬੁਗੋਇ॥" (64)

ਸਤਿਗੁਰੂ ਜੀ ਤਾਂ ਬੇਅੰਤ ਉੱਚੇ ਵਿਗਿਆਨਕ ਵਿਚਾਰ ਪ੍ਰਗਟ ਕਰਦੇ ਹੋਇ ਹੋਰ ਦੱਸ ਰਹੇ ਹਨ –

ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥ (464)

3. ਸਮੁੰਦਰ ਸਦਾ ਹੀ ਮਨੁੱਖ ਦੀ ਦਿਲਚਸਪੀ ਦਾ ਕੇਂਦਰ ਰਿਹਾ ਹੈ। ਕਿੰਨਾ ਡੂੰਘਾ ਹੈ, ਕਿਤਨਾ ਵੱਡਾ ਹੈ, ਵਿਚ ਕੀ ਕੀ ਛੁਪਿਆ ਹੋਇਆ ਹੈ, ਖਾਸ ਕਰ ਇਹ ਪਾਣੀ ਟਿਕਿਆ ਹੋਇਆ ਕਿਵੇਂ ਹੈ ? ਕੋਈ ਵੱਟਾਂ ਕੰਧਾਂ ਰੋਕਾਂ ਕਿਧਰੇ ਨਜਰੀਂ ਨਹੀਂ ਪੈਦੀਆਂ। ਪੌਰਾਣਕ ਕਥਾ ਕਹਾਣੀਆਂ ਵਿਚ ਸਮੁੰਦਰ ਦਾ ਰਿੜਕਣਾ ਭੀ ਕਲਪਿਆ ਗਿਆ। ਜਿਨ੍ਹਾ ਵਸਤਾਂ ਦੀ ਮਨੁੱਖ ਨੂੰ ਲੋਚਾ ਸੀ, ਉਹਨਾਂ ਦੀ ਸਮੁੰਦਰ ਵਿਚੋਂ ਪ੍ਰਾਪਤੀ ਭੀ ਕਲਪੀ ਗਈ। ਧਰਤੀ ਦਾ ਮੁੱਢ ਸਮੁੰਦਰ ਵਿਚੋਂ ਬੱਝਿਆ। ਅਗਸਤ ਮੁਨੀ (ਕਾਲਪਨਿਕ) ਗੁੱਸੇ ਵਿਚ ਆ ਕੇ ਸਾਰੇ ਸਮੁੰਦਰਾਂ ਦਾ ਪਾਣੀ ਇੱਕੋ ਵਾਰੀ ਡੀਕ ਲਾ ਕੇ ਪੀ ਗਿਆ। ਜੀਵਾਂ ਦੇ ਬੇਨਤੀ ਕਰਨ ਤੇ ਸਾਰਾ ਪੀਤਾ ਪਾਣੀ ਪਿਸ਼ਾਬ ਰਾਹੀਂ ਬਾਹਰ ਕੱਢ ਦਿੱਤਾ....ਆਦਿ। ਇਸ ਵਿਚ ਤੇ ਕੋਈ ਸ਼ੱਕ ਨਹੀਂ ਕਿ ਪਾਣੀ ਜੀਵਨ ਦਾ ਮੁੱਢ ਹੈ, ਪਰ ਸਮੁੰਦਰ ਵਾਲੀ ਬੁਝਾਰਤ ਲੋਕਾਂ ਲਈ ਜਿਉਂ ਦੀ ਤਿਉਂ ਬਰਕਰਾਰ ਹੈ। ਸਤਿਗੁਰੂ ਨਾਨਕ ਸਾਹਿਬ ਜੀ ਨੂੰ ਪੁੱਛ ਵੇਖੀਏ ਪਾਤਸ਼ਾਹ ਜੀਓ ! ਤੁਸੀਂ ਕਿਰਪਾ ਕਰਕੇ ਦੱਸੋ, ਇੰਨਾ ਸਾਰਾ ਪਾਣੀ ਕਿਵੇਂ ਟਿਕਿਆ ਹੋਇਆ ਹੈ ?

ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰ ਪੰਡੈ ਪਾਇਆ॥
ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨ ਨ ਪਾਇਆ॥ (1171)

ਘਾਹ ਜਾਂ ਤੂੜੀ ਨੂੰ ਇੱਕ ਥਾਂ ਤੋਂ ਦੂਜੀ ਥਾਂ ਲਿਜਾਣ ਵਾਸਤੇ ਪਿਛਲੇ ਸਮਿਆਂ ਵਿਚ ਇੱਕ ਮੋਟੇ ਕੱਪੜੇ ਵਿਚ ਤੂੜੀ ਆਦਿ ਪਾ ਕੇ, ਚੰਗੀ ਤਰ੍ਹਾਂ ਬੰਨ੍ਹ ਲਿਆ ਜਾਂਦਾ ਸੀ। ਇਸ ਕਿਰਿਆ ਨੂੰ "ਖੰਡ ਬੰਨ ਲੈਣੀ" ਆਖਿਆ ਜਾਂਦਾ ਸੀ। ਇਸ ਸ਼ਬਦਾਵਲੀ ਦੀ ਵਰਤੋਂ ਕਰਦੇ ਹੋਏ ਸਾਹਿਬ ਗੁਰੂ ਨਾਨਕ ਜੀ ਸਮਝਾ ਰਹੇ ਹਨ। ਐ ਸੰਸਾਰ ਦੇ ਲੋਕੋ, ਇਸ ਸਮੁੰਦਰ ਦੇ ਅਨੰਤ ਅਥਾਹ ਪਾਣੀ ਦੁਆਲੇ ਕੋਟ ਕੰਧਾਂ ਨਹੀਂ ਹਨ। ਇੰਨੀਆਂ ਕੰਧਾਂ

ਕੌਣ ਕੱਢ ਸਕਦਾ ਹੈ ? ਇਹ ਤਾਂ ਉਸ ਅਗੰਮ ਅਗੋਚਰ ਪ੍ਰਮੇਸ਼ਰ ਦੀ ਨਿਅਮ ਰੂਪੀ ਦੀਵਾਰ ਹੈ, ਜੋ ਚਾਰੇ ਪਾਸਿਆਂ ਤੋਂ ਪਾਣੀ ਨੂੰ ਰੋਕ ਰਹੀ ਹੈ। ਉਸ ਖੁਦਾਈ ਕਾਨੂੰਨ (ਨਾਨਕ ਹੁਕਮੈ ਜੇ ਬੁਝੈ-ਜਪੁ) ਦੇ ਸਹਾਰੇ ਹੀ ਪਾਣੀ ਰੁਕਿਆ ਹੋਇਆ ਹੈ। ਵਰਨਾ ਇਹ ਕਦੇ ਦਾ ਉਡ/ਰੁੜ੍ਹ ਗਿਆ ਹੁੰਦਾ, ਆਪਣੀ ਗੁਰੂਤਾ ਕਾਰਨ ਇਕੱਠਾ ਹੈ।

4. ਸੰਸਾਰ ਦੇ "ਸਿਆਣਿਆਂ" ਨੇ ਇੱਕ ਧਰਤੀ, ਇੱਕ ਚੰਦਰਮਾ ਤੇ ਇੱਕ ਸੂਰਜ ਨੂੰ ਹੀ ਕੁਝ ਹੱਦ ਤਕ ਜਾਣਿਆ ਸੀ। ਟਿਮਟਮਾਉਂਦੇ ਤਾਰੇ ਬੱਸ ਗੁੱਝਾ ਭੇਦ ਹੀ ਸਨ। ਦਿਸਦੇ ਤਾਰਿਆਂ ਤੋਂ ਪਰੇ, ਦੀ ਦੁਨੀਆ ਬਾਰੇ ਸੋਚਣਾ ਤੇ ਲੋਕਾਈ ਨੂੰ ਦੱਸਣਾ ਕੇਵਲ ਕਲਪਣਾ ਦੇ ਘੋੜੇ ਹੀ ਸਨ। ਸਨਾਤਨੀ ਗ੍ਰੰਥਾਂ ਨੇ ਪਾਤਾਲ ਲੋਕ, ਮਾਤ ਲੋਕ (ਜਿਥੇ ਅਸੀਂ ਰਹਿ ਰਹੇ ਹਾਂ) ਅਤੇ ਆਕਾਸ਼ ਲੋਕ ਲਿਖਿਆ। ਜਾਂ ਕੁਝ ਸਵਰਗ ਨਰਕ ਦੀ ਕਲਪਣਾ ਕੀਤੀ। ਇਸ ਤੋਂ ਅੱਗੇ ਬਾਰੇ ਸੋਚਣ, ਵਿਚਾਰਨ ਤੋਂ, ਉਹ ਅਸਮਰਥ ਸਨ। ਇਸ ਤੋਂ ਅੱਗੇ ਇਸਲਾਮ ਤੇ ਇਸਾਈਅਤ ਨੇ ਕੁਝ ਪੁਲਾਂਘਾਂ ਪੁੱਟੀਆਂ। ਚੌਦਾਂ ਤਬਕ ਜਾਂ ਅਠਾਰਾਂ ਹਜ਼ਾਰ ਆਲਮ ਤਕ, ਛਲਾਂਗ ਲਗਾ ਦਿੱਤੀ। ਅਖੇ ਬਸ ! ਇਸ ਤੋਂ ਅੱਗੇ ਹੋਰ ਕੁਝ ਨਹੀਂ ਹੈ। ਸਾਹਿਬ ਗੁਰੂ ਨਾਨਕ ਜੀ ਤੋਂ ਪੁੱਛੀਏ! ਜੀਓ ਤੁਹਾਡਾ ਇਸ ਬਾਰੇ ਕੀ ਹੁਕਮ ਹੈ ?

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥
ਓੜਕ ਓੜਕ ਭਾਲ ਥਕੇ ਵੇਦ ਕਹਨਿ ਇਕ ਵਾਤ॥
ਸਹਸ ਅਠਾਰਹ ਕਹਿਨ ਕਤੇਬਾ ਅਸੁਲੂ ਇਕ ਧਾਤੁ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥ (ਜਪੁ)

ਸਤਿਗੁਰੂ ਜੀ ਦੱਸਦੇ ਹਨ ਕਿ ਭਾਈ ਗਿਣਤੀ ਵਾਲੇ ਹਿੰਦਸੇ ਮੁੱਕ ਜਾਂਦੇ ਹਨ, ਪਰ ਬ੍ਰਹਮੰਡਾਂ ਖੰਡਾਂ ਦਾ ਕੋਈ ਓੜਕ ਅੰਤ ਨਹੀਂ ਹੈ। ਇਉਂ ਕਹਿ ਲਈਏ ਕਿ ਅਸੰਖ ਹਨ, ਗਿਣਤੀ ਨਾ ਮੁਮਕਿਨ ਹੈ। ਸਗੋਂ ਜਪੁ ਬਾਣੀ ਵਿਚ ਹੀ ਅਗੇ ਜਾ ਕੇ ਸਤਿਗੁਰੂ ਹੋਰ ਦੱਸ ਪਾਉਂਦੇ ਹਨ-

ਖੰਡ ਪਤਾਲ ਅਸੰਖ ਮੈ ਗਣਤ ਨ ਹੋਈ॥ (1283)
"ਕੇਤੇ ਇੰਦ ਚੰਦ ਸੂਰ ਕੇਤੇ, ਕੇਤੇ ਮੰਡਲ ਦੇਸ॥
ਕੇਤੇ ਸਿਧ ਬੁਧ ਨਾਥ ਕੇਤੇ, ਕੇਤੇ ਦੇਵੀ ਵੇਸ॥....
ਕੇਤੀਆ ਖਾਣੀ ਕੇਤੀਆਂ ਬਾਣੀ ਕੇਤੇ ਪਾਤਿ ਨਰਿੰਦ॥
ਕੇਤੀਆ ਸੁਰਤੀ ਸੇਵਕ ਕੇਤੇ, ਨਾਨਕ ਅੰਤੁ ਨ ਅੰਤ॥ (ਜਪੁ)

5. ਸਤਿਗੁਰੂ ਜੀ ਬੜੀਆਂ ਪਤੇ ਦੀਆਂ ਵਿਗਿਆਨਕ ਵਿਚਾਰਾਂ ਸਾਡੇ ਸਨਮੁਖ ਰਖਦੇ ਚਲੇ ਜਾ ਰਹੇ ਹਨ। ਕੁਝ ਲੋਕਾਂ ਨੂੰ ਪਤਾ ਸੀ ਕਿ ਦੁੱਧ ਵਿਚੋਂ (ਇੱਕ ਪ੍ਰਕਿਰਿਆ ਪੂਰੀ ਕਰਕੇ) ਮੱਖਣ ਘਿਉ ਪ੍ਰਾਪਤ ਹੋ ਜਾਂਦਾ ਹੈ। ਗੰਨੇ ਵਿਚੋਂ ਰਸ ਕੱਢ ਕੇ, ਕਾਹੜਕੇ, ਗੁੜ ਸ਼ੱਕਰ ਤਿਆਰ ਕੀਤੀ ਜਾ ਸਕਦੀ ਹੈ। ਫੁੱਲਾਂ ਵਿਚ ਖੁਸ਼ਬੂ ਹੁੰਦੀ ਹੈ, ਸ਼ੀਸ਼ੇ ਵਿਚ

ਵੇਖਣ ਵਾਲੇ ਦਾ ਹੀ ਅਕਸ ਹੋਇਆ ਕਰਦਾ ਹੈ। ਲੱਕੜੀ ਅੰਦਰ ਅੱਗ ਹੈ, ਇਹ ਕਿਸੇ ਵਿਰਲੇ ਨੂੰ ਪਤਾ ਹੋਵੇਗਾ। ਗੁਰਬਾਣੀ ਵਿਚ ਇਹਨਾਂ ਗੱਲਾਂ ਬਾਰੇ ਆਮ ਹਵਾਲੇ ਮਿਲ ਜਾਂਦੇ ਹਨ –

ਪਵਨਿ ਪਰੋਇਓ ਸਗਲ ਅਕਾਰਾ ਪਾਵਕ ਕਾਸਟ ਸੰਗੇ॥
ਨੀਰੁ ਧਰਣਿ ਕਰਿ ਰਾਖੇ ਏਕਤ ਕੋਇ ਨ ਕਿਸ ਹੀ ਸੰਗੇ॥ (1235)

ਸਤਿਗੁਰੂ ਜੀ ਦੱਸਦੇ ਹਨ ਕਿ ਹਵਾ ਦੇ ਸਵਾਸ ਰੂਪੀ ਡੋਰ ਵਿਚ ਸਾਰੇ ਸਰੀਰ (ਜੀਵ ਵਨਸਪਤੀ ਆਦਿ) ਬੱਝੇ ਕਾਰ ਕਮਾ ਰਹੇ ਹਨ। ਲੱਕੜੀ ਦੇ ਅੰਦਰ ਅੱਗ ਮੌਜੂਦ ਹੈ, ਪਰ ਸੰਜਮ ਵਿਚ ਹੈ। ਸਮੁੰਦਰ ਦਾ ਪਾਣੀ ਬਹੁਤ ਜ਼ਿਆਦਾ ਹੈ ਧਰਤੀ ਕੇਵਲ ਚੌਥਾ ਕੁ ਹਿੱਸਾ ਹੀ ਹੈ। ਪਰ ਵੇਖੋ ਅਸਚਰਜ ਕੌਤਕ, ਧਰਤੀ ਦੀ ਮਿੱਟੀ ਖੁਰਕੇ ਸਮੁੰਦਰ ਵਿਚ ਅਲੋਪ ਨਹੀਂ ਹੋ ਜਾਂਦੀ। ਰਹਿੰਦੇ ਇੱਕੱਠੇ ਹਨ, ਲੇਕਿਨ ਸਹਿਯੋਗ ਬਣਿਆ ਹੋਇਆ ਹੈ। ਹੋਰ ਸੁਣੋ –

ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ। (684)
ਫਲ ਕਾਰਨ ਫੂਲੀ ਬਨਰਾਇ॥ ਫਲੁ ਲਾਗਾ ਤਬ ਫੂਲੁ ਬਿਲਾਇ॥
ਗਿਆਨੈ ਕਾਰਨ ਕਰਮ ਅਭਿਆਸ॥ ਗਿਆਨੁ ਭਇਆ ਤਹ ਕਰਮਹਿ ਨਾਸੁ॥
ਘ੍ਰਿਤ ਕਾਰਨ ਦਧਿ ਮਥੈ ਸਿਆਨ॥ ਜੀਵਨ ਮੁਕਤਿ ਸਦਾ ਨਿਰਬਾਨ॥ (1167)

6. ਸੂਰਜ ਦੀ ਤੇਜ ਅਗਨੀ ਤੋਂ ਪਰਭਾਵਤ ਹੋ ਕੇ, ਦੁਨੀਆ ਦੇ ਸਿਆਣਿਆਂ ਨੇ ਕਿਆਸ ਅਰਾਈਆਂ ਕੀਤੀਆਂ ਕਿ ਸੂਰਜ ਬਹੁਤ ਵੱਡਾ ਹੈ ਮਹਾਨ ਹੈ, ਜੀਵਨ ਦਾ ਸੋਮਾ ਹੈ, ਚਾਨਣ ਕਰਨ ਲਈ ਰੱਬ ਨੇ ਪੈਦਾ ਕੀਤਾ ਹੈ....। ਚੰਦਰਮਾ ਬਾਰੇ ਗੱਲ ਸਪਸ਼ਟ ਨਹੀਂ ਹੋ ਰਹੀ ਸੀ, ਪਈ ਇਹ ਚਮਕਦਾ ਹੈ, ਲੇਕਿਨ ਤਪਸ਼ ਪੈਦਾ ਨਹੀਂ ਕਰਦਾ। ਇਹ ਕਿਹੋ ਜਿਹੀ "ਅਗਨੀ" ਹੈ, ਜੋ ਠੰਢਕ ਜਿਹੀ ਛਡਦੀ ਪ੍ਰਤੀਤ ਹੁੰਦੀ ਹੈ ? ਹਿੰਦੂ ਪੌਰਾਣਕ ਕਥਾਵਾਂ ਵਿਚ ਚੰਦ ਨੂੰ ਚੌਦਾਂ ਰਤਨਾਂ ਦੇ ਨਾਲ ਹੀ ਸਮੁੰਦਰ ਵਿਚੋਂ ਨਿਕਲਿਆ ਪ੍ਰਵਾਨ ਕਰ ਲਿਆ ਗਿਆ। "ਅਗਨੀ ਜਾਂ ਰੋਸ਼ਨੀ ਠੰਡਕ ਤਾਂ ਹੀ ਦੇ ਸਕਦੀ ਹੈ ਜੇ ਪਾਣੀ ਵਿਚੋਂ ਪੈਦਾ ਹੋਈ ਹੋਵੇ", ਉਹਨਾਂ ਇਹੀ ਸੋਚਿਆ। ਨਾਲ ਹੀ ਚੰਦਰਮਾ ਨੂੰ ਮੌਤ ਦੇ ਦੇਵਤੇ, ਸ਼ਿਵ ਦੇ ਕੇਸਾਂ ਵਿਚ ਗੁਲਾਬ ਦੇ ਫੁੱਲ ਵਾਂਗ ਟਿਕਾ ਦਿੱਤਾ ਗਿਆ। ਬਹੁਤ ਸਾਰਾ ਭਾਰਤੀ ਸਮਾਜ ਇਸਦੀ ਪੂਜਾ ਭੀ ਕਰਨ ਲਗ ਪਿਆ। ਇਸ ਤੋਂ ਭੀ ਅੱਗੇ ਵਧਕੇ ਕਈ ਸਾਰਿਆਂ ਨੇ ਤਾਂ ਚੰਦ ਨਾਲ ਨੇੜੇ ਦੀ ਰਿਸ਼ਤੇਦਾਰੀ ਭੀ ਗੰਢ ਲਈ "ਮਾਮਾ ਜੀ"। ਕਮਾਲ ਇਹ ਪਈ ਇਹ ਅਜਿਹਾ "ਮਾਮਾ ਜੀ" ਹੈ ਜੋ ਵੀਹ ਪੁਸਤਾਂ ਪਹਿਲਾਂ ਜਨਮੇ ਬੱਚਿਆਂ ਦਾ ਭੀ ਮਾਮਾ ਸੀ, ਤੇ ਅੱਜ ਪੈਦਾ ਹੋਣ ਵਾਲੇ ਭੀ ਇਸ ਨੂੰ ਮਾਮਾ ਹੀ ਮੰਨਣਗੇ। ਇਹ ਹੈ ਸਦਾ ਬਹਾਰ "ਮਾਮਾ"। ਕਰਵੇ ਚੌਥ ਦਾ ਵਰਤ ਖਤਮ ਕਰਨ ਤੋਂ ਪਹਿਲਾਂ ਹਿੰਦੂ ਸਮਾਜ ਦੀਆਂ ਬੀਬੀਆਂ ਨੇ ਚੰਦ ਦੀ ਉਸਤਤ ਵਿਚ ਗੀਤ ਗਾਉਣੇ ਭੀ ਸ਼ੁਰੂ ਕਰ ਦਿੱਤੇ। ਇਸਲਾਮ ਵਾਲਿਆਂ ਨੇ ਰੋਜ਼ਿਆਂ ਦੀ ਸਮਾਪਤੀ ਤੇ ਚੰਦ ਵੇਖਕੇ ਰੋਜ਼ਾ ਖੋਲ੍ਹਣਾ ਹੁੰਦਾ ਹੈ। ਆਮ ਤੌਰ

ਤੇ "ਦੂਜ ਕਾ ਚਾਂਦ" ਬੜੇ ਨਸੀਬਾਂ ਨਾਲ ਦਿਸਦਾ ਹੈ। ਜੇ ਨਾਂ ਦਿਸੇ ਤਾਂ ਅਗਲੇ ਦਿਨ ਤੇ ਗੱਲ ਚਲੀ ਜਾਂਦੀ ਹੈ। ਚੌਧਵੀਂ ਦਾ ਚੰਦ, ਪੁੰਨਿਆ ਦਾ ਚੰਦ, ਭੀ ਲੋਕ ਬੋਲੀਆਂ, ਅਖਾਣਾ ਵਿਚ ਆਪਣੀ ਵਿਸ਼ੇਸ਼ ਥਾਂ ਰੱਖਦਾ ਹੈ। "ਚੰਨ ਵਰਗਾ ਮੁੱਖੜਾ" ਤਾਂ ਛੁਪਾਇਆ ਭੀ ਨਹੀ ਛੁਪਦਾ। ਤੇ ਕਈ ਤਾਂ ਸਿੱਧੇ ਹੀ ਚੰਦ ਬਣ ਬਹਿੰਦੇ ਹਨ। ਕਈ ਵਾਰੀ ਚੰਦ ਬੱਦਲਾਂ ਵਿਚ ਲੁੱਕ ਜਾਂਦਾ ਹੈ, ਕਦੀ ਵਿਚਾਰਾ "ਕਰਜੇ" ਦੇ ਭਾਰ ਥੱਲੇ ਦੱਬਿਆ ਸ਼ਰਮ ਦਾ ਮਾਰਾ, ਮੂੰਹ ਲੁਕਾ ਕੇ ਬਹਿ ਜਾਂਦਾ ਹੈ। ਚੰਦਰਮਾ ਦੀ ਬੰਦ ਖਲਾਸੀ ਲਈ, ਲੋਕੀਂ ਪੰਡਿਤ (ਪਾਖੰਡਤ ਜੀ) ਜੀ ਨੂੰ ਦਾਨ ਕਰਦੇ ਹਨ, ਤੇ ਮੁਕਤੀ ਕਰਾਉਂਦੇ ਹਨ। ਕਿਸੇ ਵਕਤ ਇੰਦਰ ਦਾ ਹੱਥ ਠੋਕਾ ਬਣਕੇ, ਗੌਤਮ ਦੀ ਪਤਨੀ, ਅਹੱਲਿਆ ਦੀ ਬੇਪਤੀ ਕਰਵਾਉਣ ਲਈ ਕੁਕਰਮ ਦਾ ਭਾਗੀਦਾਰ ਬਣਕੇ ਕੁੱਕੜ ਦਾ ਰੂਪ ਧਾਰਨ ਕਰਕੇ, ਕੋਠੇ ਚੜ੍ਹ ਵਕਤ ਤੋਂ ਪਹਿਲਾਂ ਕੁੱਕੜੂੰ ਕੂੜੂੰ ਦੀ ਬਾਂਗ ਦੇ ਦਿੰਦਾ ਹੈ। ਵਿਚਾਰੇ ਯੋਰਪੀਨ ਲੋਕ ਇਸ ਗਲੋਂ ਅਭਾਗੇ ਹੀ ਰਹੇ, ਮੌਸਮ ਦੀ ਖਰਾਬੀ ਕਾਰਨ, ਉਹਨਾਂ ਦੇਸਾਂ ਵਿਚ ਨਾ ਚੰਦਰਮਾਂ ਦਾ ਚਾਅ, ਨਾ ਅਫਸੋਸ, ਨਾ ਉਸਦਾ ਜ਼ਿੰਦਗੀ ਵਿਚ ਕੋਈ ਹਿੱਸਾ। ਹੁਣ ਤਾਂ ਚੰਦ ਤੇ ਸੈਰ ਭੀ ਸੰਭਵ ਹੋਣ ਲੱਗੀ ਹੈ।

ਸਤਿਗੁਰੂ ਜੀ ਨੇ ਇਸ "ਚੰਦ ਮਾਮੇ" ਨੂੰ ਜ਼ਿਆਦਾ ਮਹੱਤਤਾ ਨਹੀਂ ਦਿੱਤੀ। ਚਲੰਤ ਮੁਹਾਵਰੇ ਮੁਤਾਬਕ ਸਹਿਜ ਭਾ ਕਿਤੇ ਜ਼ਿਕਰ ਬੇਸ਼ੱਕ ਕਰਨਾ ਪੈ ਗਿਆ, ਭਾਰੂ ਨਹੀਂ ਹੋਣ ਦਿੱਤਾ ਗਿਆ। ਇਸ ਤੋਂ "ਚੰਦਰ ਸਾਲ" ਵਾਲਾ ਕਲੰਡਰ ਭੀ ਲੋਕੀਂ ਤਿਆਰ ਕਰਦੇ ਹਨ। ਇਸਲਾਮ ਦਾ ਸਾਰਾ ਹਿਜ਼ਰੀ ਸਾਲ ਚੰਦ ਨਾਲ ਹੀ ਜੋੜਿਆ ਗਿਆ ਹੈ। ਸਤਿਗੁਰੂ ਜੀ ਨੇ ਇਸਨੂੰ ਰੱਬੀ ਦੀਪਕ ਆਖ ਕੇ ਸਲਾਹਿਆ ਹੈ, (ਰਵਿ ਚੰਦੁ ਦੀਪਕ ਬਨੇ-663) ਸਤਿਗੁਰੂ ਜੀ ਨੂੰ ਇਹ ਚੰਗੀ ਤਰ੍ਹਾਂ ਪਤਾ ਸੀ, ਕਿ ਚੰਦ ਦੀ ਰੌਸ਼ਨੀ ਆਪਣੀ ਨਹੀਂ ਹੈ। ਇਹ ਸੂਰਜ ਤੋਂ "ਹੁਧਾਰੀ" ਲਈ ਗਈ ਹੈ। ਸਤਿਗੁਰੂ ਜੀ ਦੇ ਪਾਵਨ ਵਿਗਿਆਨਕ ਬਚਨ ਪੜ੍ਹੋ -

ਭਾਰ ਅਠਾਰਹ ਮਾਲਣ ਤੇਰੀ॥ ਚਉਰੁ ਢੁਲੈ ਪਵਣੇ ਲੈ ਫੇਰੀ॥
ਚੰਦੁ ਸੂਰਜੁ ਦੁਇ ਦੀਪਕ ਰਾਖੇ "ਸਸਿ ਘਰਿ ਸੂਰੁ ਸਮਾਇਦਾ"॥ (1033)
ਸਤਿਗੁਰ ਮਿਲਹੁ ਆਪੇ ਪ੍ਰਭ ਤਾਰੇ॥ "ਸਸਿ ਘਰਿ ਸੂਰੁ ਦੀਪਕੁ ਗੈਣਾਰੇ"।
ਦੇਖਿ ਅਦ੍ਰਿਸਟੁ ਰਹਹੁ ਲਿਵ ਲਾਗੀ ਸਭੁ ਤ੍ਰਿਭਵਣਿ ਬ੍ਰਹਮੁ ਸਬਾਇਆ॥ (1041)

7. ਸਤਿਗੁਰੂ ਜੀ ਵਿਗਿਆਨ ਨੂੰ ਕਿਤਨੀਆਂ ਡੂੰਘੀਆਂ ਪਰਤਾਂ ਤੱਕ ਜਾਣਦੇ ਸਨ, ਪੜ੍ਹਕੇ ਉਹਨਾਂ ਦੇ ਚਰਨਾਂ ਤੇ ਬਦੋਬਦੀ ਸੀਸ ਝੁਕ ਜਾਂਦਾ ਹੈ। ਮੌਜੂਦਾ ਦੌਰ ਵਿਚ ਬਹੁਤ ਸਾਰੇ ਵਿਗਿਆਨੀਆਂ ਦੇ ਸਾਂਝੇ ਜਤਨਾਂ ਸਦਕਾ ਕਈ ਨਵੇਂ ਭੇਦ ਖੁਲ੍ਹਦੇ ਜਾ ਰਹੇ ਹਨ। ਖੋਜ ਕਰਨ ਲਈ ਅਦਭੁਤ ਲਬਾਟਰੀਆਂ, ਮਹਿੰਗੇ ਔਜਾਰ, ਸਰਕਾਰਾਂ ਵੱਲੋਂ ਦਿੱਤਾ ਜਾਣ ਵਾਲਾ ਅਥਾਹ ਪੈਸਾ। ਤਾਂ ਕਿਧਰੇ ਕੋਈ ਨਵੀਂ ਲੱਭਤ ਪ੍ਰਾਪਤ ਹੁੰਦੀ ਹੈ। ਅੱਜ ਤੋਂ ਲਗਪਗ ਪੰਜ ਸੌ ਸਾਲ ਪਹਿਲਾਂ ਬਾਰੇ ਸੋਚੋ ! ਤਦੋਂ ਵਿਗਿਆਨ ਕਿੰਨਾ ਕੁ

ਵਿਕਸਤ ਸੀ। ਖੋਜ ਕਾਰਜਾਂ ਲਈ ਕਿੱਥੇ ਸਨ ਸੁੱਖ ਸਹੂਲਤਾਂ ? ਫਿਰ ਵਿੱਦਿਆ ਪੱਖੋਂ, ਮਾਨਸਿਕ ਬਣਤਰ ਪੱਖੋਂ, ਸਮਾਜ ਕਿੰਨਾ ਪਛੜਿਆ ਹੋਇਆ ਸੀ। ਅਜਿਹੇ ਦੌਰ ਵਿਚ, ਗੁਰੂ ਨਾਨਕ ਸਾਹਿਬ ਗਗਨ ਮੰਡਲਾਂ 'ਤੇ ਸੂਰਜ ਵਤ ਚਮਕੇ। ਜ਼ਿੰਦਗੀ ਦੇ ਹਰ ਪਹਿਲੂ ਤੇ ਉਹਨਾਂ ਭਰਪੂਰ ਰੋਸ਼ਨੀ ਪਾਈ। ਲਓ ਇੱਕ ਹੋਰ ਨੁਕਤੇ ਤੇ ਸਤਿਗੁਰੂ ਜੀ ਦੇ ਵਿਚਾਰ ਸਮਝਣ ਦੀ ਕੋਸ਼ਿਸ਼ ਕਰੀਏ।ਅੱਗ ਦੀ ਤਾਸੀਰ ਹੈ ਗਰਮ, ਵਿਦਵਾਨਾਂ ਨੇ ਅੱਗ ਨੂੰ ਸੂਰਜ ਦਾ ਅੰਸ਼ ਭੀ ਪ੍ਰਵਾਨਿਆ ਹੈ। ਜਿੱਥੇ ਹਾਲਾਤ ਢੁਕਵੇਂ ਬਣ ਜਾਣ, ਇਹ ਅਗਨੀ ਪਲਾਂ ਵਿਚ ਹੀ ਸਭ ਕੁੱਝ ਸਾੜ ਕੇ ਸੁਆਹ ਕਰ ਦਿੰਦੀ ਹੈ। ਜਿਥੇ ਅੱਗ ਸੰਜਮ ਵਿਚ ਰਹਿਕੇ ਸਮਝਦਾਰ ਨੌਕਰ ਵਾਂਗ, ਸਾਡੇ ਅਣਗਿਣਤ ਕੰਮ ਸੰਵਾਰਦੀ ਹੈ। ਉਥੇ ਬੇਕਾਬੂ ਹੋਈ, ਬਿਨਾ ਵਿਤਕਰੇ ਤੋਂ, ਬਗੈਰ ਲਿਹਾਜ ਕੀਤੇ,ਜੋ ਮਾਰ ਵਿਚ ਆਇਆ ਭਸਮਾਂ ਭੂਤ ਕਰ ਦਿੰਦੀ ਹੈ। ਮਨੁੱਖਤਾ ਦੀ ਤਬਾਹੀ ਵਾਸਤੇ ਮਨੁੱਖ ਵੱਲੋਂ (ਵਿਗਿਆਨੀਆਂ) ਜੋ ਮਾਰੂ ਹਥਿਆਰ ਬਣਾਕੇ ਗਏ ਹਨ, ਲੱਗਭਗ ਸਾਰਿਆਂ ਵਿਚ ਹੀ ਅਗਨੀ ਆਪਣੀ ਕਿਆਮਤੀ ਖੇਡ ਖੇਡਦੀ ਹੈ। ਆਮ ਕਰਕੇ ਦੁਨੀਆ ਭਰ ਵਿਚ, ਵਰਤੀ ਮਸ਼ੀਨਰੀ ਨੂੰ ਚਲਾਉਣ ਵਾਸਤੇ, ਅੱਗ ਇੱਕ ਅਹਿਮ ਰੋਲ ਅਦਾ ਕਰਦੀ ਹੈ। ਦੂਜੇ ਘਰ ਲੱਗੇ ਬਸੰਤਰ ਦਿਸਦੀ ਹੈ, ਆਪਣੇ ਘਰ ਅੱਗ ਦਾ ਸੇਕ ਲੱਗਦਾ ਹੈ। ਗੁਰਬਾਣੀ ਵਿਚ ਅੱਗ ਨੂੰ ਬਹੁਤ ਸਾਰੇ ਅਰਥਾਂ ਵਿਚ ਵਰਤਿਆ ਹੈ। ਅਸੀਂ ਸਿਰਫ ਇਸਦਾ "ਪਾਣੀ ਨਾਲ ਮੇਲ" ਸਮਝਣ ਦਾ ਜਤਨ ਕਰਾਂਗੇ। ਅੱਗ ਲਕੜੀ ਦੇ ਅੰਦਰ ਹੈ, ਗੁਰਵਾਕ ਹਨ –

ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮਿ ਕਾਢਿ ਕਢੀਜੈ॥
ਰਾਮਨਾਮੁ ਹੈ ਜੋਤਿ ਸਬਾਈ ਤਤੁ ਗੁਰਮਤਿ ਕਾਢਿ ਲਈਜੈ॥ (1323)

ਸ਼ਾਇਦ ਬਹੁਤ ਸਾਰੇ ਲੋਕਾਂ ਨੂੰ ਇਸ ਗੱਲ ਦਾ ਪਤਾ ਨਾ ਹੋਵੇ ਕਿ ਮਨੁੱਖੀ ਸਰੀਰ ਵਿਚ ਅੱਗ ਅਤੇ ਪਾਣੀ ਮੌਜੂਦ ਹਨ। ਸਰੀਰ ਦਾ ਤਾਪਮਾਨ (ਗਰਮਾਇਸ਼+ਅੱਗ) ਘੱਟ ਵੱਧ ਹੋ ਜਾਵੇ ਤਾਂ ਤੁਰੰਤ ਡਾਕਟਰੀ ਸਹਾਇਤਾ ਲੈਣੀ ਪੈਂਦੀ ਹੈ। ਖਾਣਾ ਹਜਮ ਕਰਨ ਲਈ, ਸਰੀਰ ਦਾ ਲੋੜ ਮੁਤਾਬਕ ਗਰਮ ਰਹਿਣਾ ਲਾਜ਼ਮੀ ਹੈ। ਕੁਦਰਤ ਦੇ ਕਰਿਸ਼ਮੇ ਵੇਖੋ ! ਅਨੇਕ ਜੀਵ ਜੋ ਮਾਸਾਹਾਰੀ ਹਨ, ਕੱਚਾ ਮਾਸ ਖਾਂਦੇ ਹਨ। ਉਹਨਾਂ ਦੇ ਪੇਟ ਵਿਚ ਪਿਆ (ਖਾਧਾ ਗਿਆ) ਮਾਸ ਹਜਮ ਹੋ ਜਾਂਦਾ ਹੈ, ਪਰ ਆਪਣੇ ਅੰਦਰਲੀਆਂ ਮਾਸ ਤੋਂ ਬਣੀਆਂ ਨਾੜੀਆਂ, ਮਿਹਦਾ ਸਹੀ ਸਲਾਮਤ ਰਹਿੰਦੇ ਹਨ। ਮਾਦਾ ਦੇ ਪੇਟ ਵਿਚਲਾ ਬੱਚਾ, ਅੱਗ ਪਾਣੀ ਵਿਚ ਰਹਿ ਕੇ ਭੀ, ਪੂਰੀ ਤਰ੍ਹਾ ਸੁਰੱਖਿਅਤ ਰਹਿੰਦਾ ਹੈ। ਇਸ ਸਰੀਰ ਦੀ ਅੱਗ ਨੂੰ ਸਾਹਿਤਕ ਬੋਲੀ ਵਿਚ "ਜਠਰ ਅਗਨੀ" ਕਿਹਾ ਜਾਂਦਾ ਹੈ। ਦੂਜੀ ਹੈ "ਦਾਵਾ ਅਗਨੀ", ਭਾਵ ਜੰਗਲ ਵਿਚ ਦੋ ਸੁਕੇ ਬਾਂਸਾਂ ਦੀ ਲਗਾਤਾਰੀ ਰਗੜ ਤੋਂ, ਜੋ ਅੱਗ ਪੈਦਾ ਹੋ ਜਾਵੇ। ਜੰਗਲਾਂ ਦੀ ਵੱਡੇ ਪੱਧਰ ਤੇ ਤਬਾਹੀ ਇਸੇ ਦਾਵਾ ਅਗਨੀ ਨਾਲ ਹੋਈ ਮੰਨੀ ਜਾਂਦੀ ਹੈ। ਬੱਸ ਗੁਰਬਾਣੀ ਮੁਤਾਬਕ–ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥ (384) ਜਦੋਂ ਜੰਗਲ ਨੂੰ ਅੱਗ ਲੱਗਦੀ ਹੈ ਪੰਛੀ ਉਡ ਜਾਂਦੇ

ਹਨ, ਪਰ ਉਹਨਾਂ ਦੇ ਬੱਚੇ ਤੇ ਅੰਡੇ ਭਸਮ ਹੋ ਜਾਦੇ ਹਨ। ਵੱਡੇ ਜਾਨਵਰ ਦੌੜ ਜਾਂਦੇ ਹਨ, ਬੱਚੇ ਤੇ ਕਮਜ਼ੋਰ ਸੜ ਮਰਦੇ ਹਨ। ਕਈ ਸਾਰੇ ਹਾਥੀ ਗਾਵਾਂ ਮੱਝਾਂ ਹਿਰਨ ਆਦਿ ਛੇਤੀ ਨਾਲ ਨੇੜੇ ਦੇ ਪਾਣੀ ਵਿਚ ਛਲਾਂਗਾਂ ਲਗਾ ਦਿੰਦੇ ਹਨ। ਅੱਗ ਬੁਝੀ ਤੋਂ ਹੀ ਵਾਪਸ ਆਉਂਦੇ ਹਨ। ਤੀਸਰੀ ਕਿਸਮ ਹੈ ਬੜਵਾ ਅਗਨੀ! ਇਸ ਦਾ ਜ਼ਿਕਰ ਘੱਟ ਹੋਇਆ ਹੈ। ਕਿਉਂਕ ਜਿਥੇ ਇਹ ਅੱਗ ਪੈਦਾ ਹੁੰਦੀ ਹੈ, ਉਥੇ ਤੱਕ ਮਨੁੱਖ ਦੀ ਪਹੁੰਚ ਨਾਂਹ ਦੇ ਬਰਾਬਰ ਹੁੰਦੀ ਹੈ। ਜਦੋਂ ਸਮੁੰਦਰ ਵਿਚ ਤੁਫਾਨ ਉੱਠਦਾ ਹੈ ਤਦੋਂ ਇਸ ਸਮੁੰਦਰੀ (ਬੜਵਾ ਅਗਨੀ) ਅਗਨੀ ਦੀਆਂ ਲਾਟਾਂ ਦੂਰ ਦੂਰ ਤਕ ਦਿਖਾਈ ਦਿੰਦੀਆਂ ਹਨ। ਅਜਿਹੇ ਹਾਲਾਤ ਵਿਚ ਘਿਰੇ ਤੇ ਬਚਕੇ ਆਏ ਮਛੇਰੇ ਜਾਂ ਜਹਾਜ਼ੀ, ਇਸ ਦਿਲ ਕੰਬਾਊ ਤਾਂਡਵ ਨਾਚ ਦਾ, ਕਦੀ ਕਦਾਈ ਜ਼ਿਕਰ ਕਰਦੇ ਹਨ। ਹੈ ਨਾ ਕੁਦਰਤ ਦਾ ਅਨੋਖਾ ਖੇਲ! ਲਕੜੀ ਵਿਚੋਂ ਆਪਣੇ ਆਪ ਅੱਗ ਪੈਦਾ ਹੋ ਗਈ। ਸਮੁੰਦਰ ਦੀਆਂ ਲਹਿਰਾਂ (ਪਾਣੀ) ਵਿਚੋਂ ਅੱਗ ਦੇ ਭਾਬੜ ਬਲਦੇ ਦਿਸਦੇ ਹਨ। ਧਰਤੀ ਦੇ ਅੰਦਰ ਪਾਣੀ ਭੀ ਹੈ ਤੇ ਅੱਗ ਭੀ ਮੌਜੂਦ ਹੈ। ਗੈਸਾਂ ਲਾਵਾ ਫੁੱਟਣਾ, ਭੁਚਾਲ ਆਉਣੇ, ਇਸਦਾ ਪ੍ਰਤੱਖ ਪ੍ਰਮਾਣ ਹਨ।

ਸਾਡੀ ਹੈਰਾਨੀ ਤਦੋਂ ਸਿਖਰਾਂ ਤਕ ਪੁੱਜਦੀ ਹੈ ਜਦੋਂ ਖੁਦ "ਪਾਣੀ ਨੂੰ ਅੱਗ ਲੱਗੀ" ਵੇਖਦੇ ਹਾਂ। ਬੱਦਲ ਇੱਕੱਠੇ ਹੋਏ, ਹਵਾ ਦੁਆਰਾ ਟਕਰਾਏ ਤੇ ਲੱਗੀਆਂ ਅਸਮਾਨ ਵਿਚੋਂ ਭਿਆਨਕ ਆਵਾਜਾਂ ਆਉਣ। ਇਹ ਗੜਗੜਾਹਟ ਕਾਹਦੀ ਹੈ ? ਲਉ ਇਹ ਸਿਰਫ ਗਰਜਣਾ ਨਹੀਂ ਸੀ, ਅੱਖਾਂ ਚੁੰਧਿਆ ਦੇਣ ਵਾਲੀ ਰੋਸ਼ਨੀ ਭੀ ਪੈਦਾ ਹੋਈ ਸੀ। ਹੋਰ ਆਵਾਜਾਂ ਹੋਰ ਚਮਕ....ਇਹ ਉਪਰਲੀ ਗਰਜ ਤੇ ਚਮਕ ਧਰਤੀ ਤੇ ਆ ਡਿੱਗੀ। ਜਿੱਥੇ ਪਈ, ਪਲਾਂ ਵਿਚ ਸਭ ਤਬਾਹੀ ਮੱਚ ਗਈ। ਇਹ ਕੀ ਬਲਾ ਸੀ ਭਲਾ ? ਪਾਣੀ ਵਿਚੋਂ ਪੈਦਾ ਹੋਈ ਅਗਨੀ। ਕੋਈ ਸੱਚ ਮੰਨ ਸਕਦਾ ਹੈ ਕਿ ਪਾਣੀ ਨੂੰ ਅੱਗ ਭੀ ਲੱਗ ਸਕਦੀ ਹੈ। ਸਮੁੰਦਰ ਦੀ ਅੱਗ ਵਿਰਲੇ ਮਨੁੱਖ ਨੇ ਵੇਖੀ ਹੈ। ਆਹ ਆਸਮਾਨ ਵਿਚ ਤੈਰਦੇ ਬਦਲਾ ਨੂੰ ਲੱਗੀ ਅੱਗ ਤਾਂ ਸਾਰਿਆਂ ਨੇ ਵੇਖੀ ਹੈ।ਧਰਤੀ ਤੇ ਮਾਰ ਕਰਦੀ, ਪਰਲੋ ਬਰਸਾਉਂਦੀ ਤਾਂ ਇਹ "ਪਾਣੀ ਦੀ ਅੱਗ" ਸਭਨਾ ਵੇਖੀ ਹੈ। ਪਾਠਕ ਜਨੋਂ ਸਤਿਗੁਰੂ ਜੀ ਤਾਂ ਹੋਰ ਬਹੁਤ ਅੱਗੇ ਦੀਆਂ ਗੱਲਾਂ ਦਸਦੇ ਹਨ। ਉਹ ਤਾਂ ਆਖ ਰਹੇ ਹਨ ਭਾਈ ਪਾਣੀ ਵਿਚ ਅੱਗ ਮੌਜੂਦ ਹੈ, ਤੇ ਅੱਗ ਵਿਚ ਪਾਣੀ ਭਰਪੂਰ ਮਾਤਰਾ ਵਿਚ ਸਮਾਇਆ ਹੋਇਆ ਹੈ। ਆਮ ਇਨਸਾਨ ਨੂੰ ਨਹੀਂ ਦਿਸਦਾ, ਪਰ ਸਤਿਗੁਰੂ ਜੀ ਨੂੰ ਪੰਜ ਸੌ ਸਾਲ ਪਹਿਲਾਂ ਦਿਸ ਪਿਆ ਸੀ। ਵਿਗਿਆਨੀਆਂ ਨੂੰ ਭੀ ਬਸ "ਅੱਜ ਕੱਲ੍ਹ" ਹੀ ਦਿੱਸਿਆ ਹੈ। ਗੁਰੂ ਵਾਕ ਪੜ੍ਹੋ –

"ਪਾਉਣੈ ਪਾਣੀ ਅਗਨੀ ਕਾ ਮੇਲੁ"॥ ਚੰਚਲ ਚਪਲ ਬੁਧਿ ਕਾ ਖੇਲੁ॥ (152)
ਜਿਨਿ ਕੀਤਾ ਮਾਟੀ ਤੇ ਰਤਨ॥ "ਗਰਭ ਮਹਿ" ਰਾਖਿਆ ਜਿਨਿ ਕਰਿ ਜਤਨ॥ (177)
ਪਉਣ ਉਪਾਇ ਧਰੀ ਸਭ ਧਰਤੀ "ਜਲ ਅਗਨੀ ਕਾ ਬੰਧੁ ਕੀਆ"॥ (350)

ਵਿਗਿਆਨੀ ਬੋਲੀ ਵਿਚ ਇੱਕ ਸਿਧਾਂਤ ਹੈ ਜਿਸਨੂੰ "$H_2O$" (ਐਚ ਦੋ ੳ) ਆਖਦੇ ਹਨ। ਐਚ ਦਾ ਮਤਲਬ ਹੈ ਹਾਈਡ੍ਰੋਜਨ ਤੇ 'ੳ' ਦਾ ਮਾਹਿਨਾ ਹੈ ਔਕਸੀਜਨ। ਜਦੋਂ ਦੋਵੇਂ ਅਲੱਗ ਅਲੱਗ ਗੈਸ ਰੂਪ ਵਿਚ ਹੋਣ ਤਾ ਔਕਸੀਜਨ, ਜੋ ਅੱਗ ਬਲਣ ਵਿਚ ਸਹਾਇਤਾ ਕਰਦੀ ਹੈ। ਹਾਈਡ੍ਰੋਜਨ ਤਾਂ ਮਾਨੋ ਹੈ ਹੀ ਨਿਰੀ ਅੱਗ। ਇਸ ਗੈਸ ਤੋਂ ਬਣੇ ਬੰਬ ਵੱਡੀ ਤਬਾਹੀ ਕਰਨ ਵਾਲੇ ਹਨ। ਅਚੰਭੇ ਦੀ ਗਲ ਹੈ ਕਿ ਦੋਵੇਂ ਗੈਸਾਂ ਤਰਲ ਬਣਾ ਕੇ ਮਿਲਾ ਦਿਤੀਆਂ ਜਾਣ ਤਾਂ ? ਕੀ ਬਣੇਗਾ ਭਲਾ ? ਜੀ ਹਾਂ ਇਹੀ ਬਣੇਗਾ ਜ਼ਿੰਦਗੀ ਪਰਦਾਨ ਕਰਨ ਵਾਲਾ ਸੋਮਾ, "ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ"।(472) ਬੂੰਦ ਤੋਂ ਲੈ ਕੇ ਸਾਗਰ ਤੱਕ ਪਾਣੀ ਇਹਨਾਂ ਦੋ ਗੈਸਾਂ ਤੋਂ ਬਣਿਆ ਹੋਇਆ ਹੈ। ਅੱਗ ਵਿਚ ਪਾਣੀ ਤੇ ਪਾਣੀ ਵਿਚ ਅਗਨੀ ਸਮਾਈ ਹੋਈ ਹੈ। ਜ਼ਿੰਦਗੀ ਅਤੇ ਮੌਤ ਨੇ ਮਾਨੋ ਗਲਵਕੜੀ ਪਾਈ ਹੋਈ ਹੈ। ਜਹਿਰ ਵਿਚ ਅੰਮ੍ਰਿਤ ਤੇ ਅੰਮ੍ਰਿਤ ਵਿਚ ਜ਼ਹਿਰ ਮੌਜੂਦ ਹੈ। ਜਿਸ ਤਰ੍ਹਾਂ ਕੋਈ ਵਰਤੋਂ ਕਰਨੀ ਚਾਹੇ ਕਰ ਸਕਦਾ ਹੈ।

ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ॥
ਬਿਖਿਆ ਅੰਮ੍ਰਿਤ ਏਕੁ ਹੈ ਬੂਝੈ ਪੁਰਖ ਸੁਜਾਣੁ॥ (937)
ਸਾਗਰ ਮਹਿ ਬੂੰਦ, ਬੂੰਦ ਮਹਿ ਸਾਗਰੁ ਕਵਣ ਬੁਝੈ ਬਿਧਿ ਜਾਣੈ॥
ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ॥ (878)

8. ਵਿਗਿਆਨ ਦੀਆਂ ਲੱਭਤਾਂ ਵਿਚੋਂ ਇੱਕ ਅਦਭੁਤ ਖੋਜ ਹੈ ਪ੍ਰਮਾਣੂ (ਐਟਮ) ਦੀ। ਜਦੋਂ ਇਸ ਦੀ ਵਰਤੋਂ ਕਰਨ ਦਾ "ਚੱਜ" ਵਿਗਿਆਨੀਆਂ ਨੇ ਸਿੱਖ ਲਿਆ, ਤਦੋਂ ਇਹ ਇੱਕ ਨਿੱਕਾ ਜਿਹਾ ਕਿਣਕਾ, ਅਤੀ ਸੂਖਮ ਜ਼ੱਰਾ, ਸਮੁੰਦਰ ਵਿਚ ਤੂਫਾਨ ਪੈਦਾ ਕਰ ਸਕਦਾ ਹੈ। ਹਿਮਾਲਾ ਪਰਬਤ ਨੂੰ ਉਲਟਾ ਸਕਦਾ ਹੈ, ਘੁੱਗ ਵੱਸਦੀ ਧਰਤੀ ਨੂੰ ਬੰਜਰ ਬਣਾ ਸਕਦਾ ਹੈ। ਇਸ ਤੋਂ ਵੱਖਰੀ ਦਿਸ਼ਾ ਵਿਚ ਜਦੋਂ ਉਸਾਰੂ ਕਾਰਜਾਂ ਲਈ ਇਸ ਦੀ ਸਾਰਥਕ ਵਰਤੋਂ ਕਰਨੀ ਸਿੱਖ ਲਈਏ, ਤਾਂ ਇਹੀ ਨਿੱਕਾ ਜਿੰਨ, ਜੋ ਅਲਾਦੀਨ ਦੇ ਚਿਰਾਗ ਵਿਚੋਂ ਪੈਦਾ ਹੋਇਆ ਕਲਪਿਆ ਗਿਆ ਸੀ, ਆਪਣੀ ਅਸੀਮ ਸ਼ਕਤੀ ਸਮੇਤ ਆ ਸਲਾਮ ਕਰਦਾ ਹੈ। ਜਿਨ੍ਹਾਂ ਫੈਕਟਰੀਆਂ ਵਿਚ ਬੇਅੰਤ ਬਿਜਲੀ ਵਰਤੀ ਜਾਂਦੀ ਹੈ। ਇਸ ਤੋਂ ਪਹਿਲਾਂ ਹਜ਼ਾਰਾਂ ਟਨ ਕੋਲਾ ਬਾਲਣ ਵਾਸਤੇ ਖਰਚ ਹੋ ਜਾਂਦਾ ਸੀ। ਉਹਨਾਂ ਮਸ਼ੀਨਾਂ ਫੈਕਟਰੀਆਂ ਨੂੰ ਦਿਨ ਰਾਤ ਚਲਾਉਣ ਲਈ ਇੱਕ "ਨਿੱਕਾ ਸਿੰਘ" (ਐਟਮ) ਦਾ ਕੁਝ ਗ੍ਰਾਮ ਹੋਣਾ ਹੀ ਕਾਫੀ ਹੈ। ਚੰਦ ਤਾਰਿਆਂ ਵੱਲ ਲੰਮਾ ਪੈਂਡਾ ਤੈਹ ਕਰਨ ਵਾਲੇ ਰਾਕਟ, ਤੇਲ ਪਟਰੋਲ ਦਾ ਭਾਰ ਚੁੱਕ ਕੇ ਨਹੀਂ ਉੱਡ ਸਕਦੇ। ਇਹ ਭੀ ਐਟਮ ਦੀ ਹੀ ਕਰਾਮਾਤ ਹੈ ਕਿ ਕੁਝ ਕਿੱਲੋ ਯੂਰੇਨੀਅਮ (ਐਟਮ ਦੀ ਇੱਕ ਤਿਆਰ ਸੁਦਾਵਿਧੀ) ਇਹਨਾਂ ਤੇਜ ਗਤੀ ਰਾਕਟਾਂ ਨੂੰ ਲੱਖਾਂ ਮੀਲਾਂ ਤਕ ਚੱਕਰ ਲਗਵਾ ਦਿੰਦਾ ਹੈ। ਐਟਮ ਇੰਨਾ ਛੋਟਾ ਹੈ ਕਿ ਨੰਗੀ ਅੱਖ ਨਾਲ ਇਸ ਨੂੰ ਵੇਖਿਆ ਨਹੀਂ ਜਾ ਸਕਦਾ। ਸੂਈ ਦੇ ਨੱਕੇ ਜਿੰਨੀ ਥਾਂ ਵਿਚ ਇਹ ਹਜ਼ਾਰਾ ਲੱਖਾਂ ਸਮਾ ਸਕਦੇ ਹਨ। ਇਸ ਦੇ ਕੰਮ ਕਰਨ ਦੀ

ਸਾਧਾਰਣ ਜਿਹੀ, ਸਮਝ ਆ ਸਕਣ ਵਾਲੀ, ਵਿਧੀ ਇਹ ਹੈ ਕਿ ਵਿਗਿਆਨੀ, ਆਪਣੇ ਉਪਕਰਣਾਂ ਨਾਲ ਇੱਕ ਐਟਮ ਵਿਚ ਵਿਸਫੋਟ ਕਰਕੇ, ਉਸਨੂੰ ਤੋੜ ਦਿੰਦੇ ਹਨ। ਬਸ ਫਿਰ ਇਹ "ਗੁੱਸੇ" ਵਿਚ ਆ ਜਾਦਾ ਹੈ ਤੇ "ਘਰ ਫੂਕ ਤਮਾਸ਼ਾ" ਕਰ ਵਿਖਾਉਂਦਾ ਹੈ। ਭਾਵ ਕਿ ਇੱਕ ਟੁੱਟਿਆ ਪ੍ਰਮਾਣੂ ਅੱਗੋਂ ਹੋਰ ਕਈਆਂ ਨੂੰ ਤੋੜਦਾ ਹੈ। ਉਹ ਕਈ ਟੁੱਟਕੇ ਅਗੋਂ ਅਣਗਿਣਤ ਨੂੰ ਤੋੜਦੇ ਚਲੇ ਜਾਂਦੇ ਹਨ। ਤੇ ਮਨੁੱਖ ਜਿਸ ਤਰ੍ਹਾਂ ਦਾ ਕੰਮ ਇਸ ਤੋਂ ਲੈਣਾ ਚਾਹੇ ਲੈ ਸਕਦਾ ਹੈ, ਸਮੇਤ ਐਟਮ ਬੰਬਾਂ ਦੇ।

ਇਹ ਨਿੱਕਾ ਐਟਮ ਕਦੀ ਆਰਾਮ ਨਹੀਂ ਕਰਦਾ। ਸਦਾ ਆਪਣੇ ਧੁਰੇ ਦੁਆਲੇ ਪ੍ਰਕਰਮਾਂ ਕਰਦਾ ਰਹਿੰਦਾ ਹੈ। ਇਹਨਾਂ ਦੀ ਬਣਤਰ ਕੁਝ ਇਸ ਤਰ੍ਹਾਂ ਦੀ ਦੱਸੀ ਜਾਂਦੀ ਹੈ, ਕਿ ਨਿਊਟਰਾਨ, ਇਲੈਕਟਰਾਨ ਆਪਣੀ ਨਾਭੀ (ਕੇਂਦਰੀ ਧੁਰਾ) ਦੁਆਲੇ ਸਦਾ ਚੱਕਰ ਕੱਟਦੇ ਰਹਿੰਦੇ ਹਨ। ਜੋ ਦੀਵਾਰਾਂ ਇੱਟਾਂ ਸੀਮਿੰਟ ਦੀਆਂ ਬਣੀਆਂ ਨਜ਼ਰ ਆ ਰਹੀਆਂ ਹਨ, ਇਹਨਾਂ ਵਿਚ ਭੀ ਇਹੀ ਧੜਕਣ ਮੌਜੂਦ ਹੈ। ਰੁੱਖਾਂ ਬਿਰਖਾਂ ਜੀਵਾਂ ਜੰਤੂਆਂ ਦੇ ਸਰੀਰ ਭੀ, ਇਸੇ ਕਿਰਿਆ ਅਧੀਨ ਹਨ। ਜੋ ਨਿਰਜਿੰਦ ਦਿਸਦਾ ਪੱਥਰ (ਪਹਾੜ) ਸਦੀਆਂ ਤੋਂ ਅਹਿਲ ਦਸਾ ਵਿਚ ਇੱਕੋ ਥਾਂ ਟਿਕਿਆ ਹੋਇਆ ਹੈ, ਕੀ ਤੁਸੀਂ ਸਮਝਦੇ ਹੋ ਉਹ ਮੁਰਦਾ ਹੈ ? ਜੀ ਨਹੀਂ! ਉਸ ਦੇ ਅੰਦਰ ਭੀ ਧੜਕਣ ਹੈ, ਲੇਕਿਨ ਉਹ ਸਾਨੂੰ ਸੁਣਦੀ ਦਿਸਦੀ ਨਹੀਂ ਹੈ। ਪੱਥਰ ਦੇ ਅੰਦਰ ਭੀ ਐਟਮ ਆਪਣੀ ਪਰਕਰਮਾ ਕਰ ਰਹੇ ਹਨ। ਇਹ "ਅਣਥੱਕ ਯੋਧੇ" ਬਿਨਾ ਰੁਕੇ ਬਿਨਾ ਆਰਾਮ ਕੀਤੇ, ਬਿਨਾ ਕੁਝ (ਸਾਡੇ ਵਾਂਗ) ਖਾਧੇ ਪੀਤੇ, ਬਿਨਾ ਮੰਜਿਲ ਦੀ ਯਾਤਰਾ ਤੇ, ਸਦਾ ਤੋਂ ਚਲ ਰਹੇ ਹਨ। ਜਦੋਂ ਤੋਂ ਸ੍ਰਿਸਟੀ ਸਾਜੀ ਗਈ ਹੈ ਤਦੋਂ ਤੋਂ ਹੀ, ਤੇ ਰਹਿੰਦੀ ਦੁਨੀਆ ਤਕ ਇਹਨਾਂ ਦਾ ਸਫਰ ਜਾਰੀ ਰਹੇਗਾ। ਐਟਮ ਦੀ ਹੋਂਦ ਕਿੰਨੀ ਛੋਟੀ ਹੈ, ਤਾਕਤ ਉਸ ਵਿਚ ਕਿੰਨੀ ਛੁਪੀ ਹੋਈ ਹੈ, ਸਮਝਕੇ ਵਿਸਮਾਦ ਦੀ ਅਵਸਥਾ ਤਾਰੀ ਹੋ ਜਾਂਦੀ ਹੈ। ਇਸ ਲਈ ਸਤਿਗੁਰੂ ਜੀ ਨੇ ਬਾਰ ਬਾਰ ਪ੍ਰੇਰਣਾ ਕੀਤੀ ਹੈ –

ਮਤਿ ਵਿਚਿ ਰਤਨ ਜਵਾਹਰ ਮਾਣਿਕ, ਜੇ ਇਕ ਗੁਰ ਕੀ ਸਿਖ ਸੁਣੀ॥ (ਜਪੁ)
ਜੋ ਬ੍ਰਹਮੰਡੇ ਸੋਈ ਪਿੰਡੇ, ਜੋ ਖੋਜੈ ਸੋ ਪਾਵੈ॥ (695)
ਪ੍ਰਗਟੀ ਜੋਤਿ ਮਿਟਿਆ ਅੰਧਿਆਰਾ॥ ਰਾਮ ਰਤਨ ਪਾਇਆ ਕਰਤ ਬੀਚਾਰਾ॥ (1349)

ਪ੍ਰਮਾਣੂੰ ਬਾਰੇ ਸਤਿਗੁਰੂ ਜੀ ਨੂੰ ਪਤਾ ਹੈ, ਉਸਦੀ ਅਸੀਮ ਤੇ ਅਦਭੁਤ ਕਰਾਮਾਤੀ ਸ਼ਕਤੀ ਬਾਰੇ ਭੀ ਮਹਾਨ ਸਤਿਗੁਰੂ ਜੀ ਨੂੰ ਡੂੰਘਾ ਗਿਆਨ ਹੈ। ਉਦੋਂ ਭਾਵੇਂ ਐਟਮ ਦੀ ਸ਼ਕਤੀ ਪ੍ਰਾਪਤ ਕਰਨ ਵਾਸਤੇ ਸਾਧਨ ਮੌਜੂਦ ਨਹੀਂ ਸਨ। ਸਤਿਗੁਰੂ ਜੀ ਨੂੰ ਮੁਕੰਮਲ ਅਨੁਭਵ ਹੈ ਇਸ ਦੀ ਵਿਰਾਟ ਤਾਕਤ ਦਾ। ਇਸ ਅਗਲੇ ਗੁਰਬਾਣੀ ਪ੍ਰਮਾਣ ਵਿਚ ਸਤਿਗੁਰੂ ਬਖਸ਼ਿਸ਼ ਕਰ ਰਹੇ ਹਨ – ਹੇ ਭਾਈ! ਪ੍ਰਮਾਣੂ ਦੀ ਅਸੀਮ ਤਾਕਤ ਹਾਸਲ ਕਰਕੇ (ਵਰਤੋਂ ਕਰਨੀ ਸਿੱਖਕੇ) ਮਨੁੱਖ, ਅੱਖ ਝਪਕਣ ਜਿੰਨੇ ਸਮੇਂ ਵਿਚ (ਭਾਵ ਛੇਤੀ)

ਖੰਡਾਂ ਬ੍ਰਹਮੰਡਾਂ ਦੀ ਯਾਤਰਾ ਕਰਕੇ, ਵਾਪਸ ਪਰਤ ਸਕਦਾ ਹੈ। ਇਸ ਪ੍ਰਮਾਣੂ ਦੀ ਵਰਤੋਂ ਨਾਲ ਅਨੇਕ ਸੁੱਖ ਸਹੂਲਤਾਂ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ। ਪਰ ਇਨਸਾਨ ਨੂੰ ਮਾਨਸਿਕ ਸ਼ਾਂਤੀ ਪ੍ਰਾਪਤ ਨਹੀਂ ਹੋ ਸਕੇਗੀ। ਸਦੀਵੀਂ ਸੁੱਖ ਤਾਂ ਸਤਿਗੁਰੂ ਦੇ ਚਰਣਾਂ ਵਿਚੋਂ ਮਿਲੇਗਾ, ਗੁਰੂ ਹੁਕਮ ਵਿਚ ਜੀਵਨ ਬਤੀਤ ਕਰਨ ਵਿਚ ਨਾਲ ਪ੍ਰਾਪਤ ਹੋਵੇਗਾ।

"ਪਰਮਾਣੋ" ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ॥
ਗਛੇਣ, ਨੈਣ ਭਾਰੇਣ, ਨਾਨਕ, ਬਿਨਾ ਸਾਧੂ ਨ ਸਿਧਤੇ॥ (1360)

9. ਤੇ ਹੁਣ ਲਗਦੇ ਹੱਥ ਵਿਚ ਮਨੁੱਖੀ ਸਰੀਰ ਦੀ ਬਣਤਰ, ਕੰਮ ਤਾਕਤ ਅਤੇ ਮੌਤ ਬਾਰੇ ਭੀ ਵਿਚਾਰ ਕਰ ਹੀ ਲਈਏ। ਇਸ ਗਲ ਨਾਂਲ ਤਾਂ ਦੁਨੀਆਂ ਭਰ ਦੇ ਸਿਆਣੇ ਸਹਿਮਤ ਹਨ, ਕਿ ਮਨੁੱਖੀ ਸਰੀਰ ਪੰਜਾਂ ਤੱਤਾਂ ਦਾ ਬਣਿਆ ਹੋਇਆ ਹੈ। ਇਹ ਪੰਜ ਹਨ – ਮਿੱਟੀ, ਪਾਣੀ, ਹਵਾ, ਅਗਨੀ ਤੇ ਆਕਾਸ, ਭਾਵ ਜਿਸ ਅਦਿੱਖ "ਰੱਬੀ ਕਲਾ" ਦੀ ਬਦੌਲਤ ਇਹ ਸਰੀਰ ਹਰਕਤ ਵਿਚ ਆਉਂਦਾ ਹੈ। ਕਦੀ ਅੰਤਰ ਆਤਮੇ ਉਤਰ ਕੇ ਰੱਬੀ ਕਾਰਾਗਰੀ ਨੂੰ ਜਾਨਣ ਦਾ ਜਤਨ ਕਰੋ। ਮਨੁੱਖ ਦੇ ਅੰਦਰ (ਹਰ ਇੱਕ ਨਰ ਮਾਦਾ ਵਿਚ ਇਹੀ ਪ੍ਰਕ੍ਰਿਆ ਹੈ) ਜੀਨਜ਼ ਕੌਣ ਪੈਦਾ ਕਰਦਾ ਹੈ ? ਉਹ ਭੀ ਅਣਗਿਣਤ ਕਰੋੜਾਂ ਅਰਬਾਂ ਦੀ ਮਾਤਰਾ ਵਿਚ। ਨਰ ਮਾਦਾ ਦੇ ਸੰਜੋਗ ਸਮੇਂ ਇਹ ਨਿੱਕੇ ਜੀਨਜ਼ ਇੱਕ ਦੂਜੇ ਤੋਂ ਕਾਹਲੇ, ਧਾਈ ਕਰਦੇ ਹੋਏ ਪੱਕ ਚੁੱਕੇ ਮਾਦਾ ਆਂਡੇ ਅੰਦਰ ਦਾਖਲ ਹੋਣਾ ਲੋਚਦੇ ਹਨ। ਕਰੋੜਾਂ ਜੀਨਜ਼ ਵਿਚੋਂ, ਸਭ ਤੋਂ "ਤਾਕਤਵਰ, ਤੇਜ਼ ਦੌੜਾਕ" ਕੇਵਲ ਇੱਕ ਹੀ ਆਂਡੇ ਵਿਚ ਪ੍ਰਵੇਸ਼ ਕਰ ਸਕਦਾ ਹੈ, ਤੇ ਨਾਲ ਹੀ ਆਂਡੇ ਦਾ ਦਰਵਾਜਾ (ਮੂੰਹ) ਬੰਦ ਹੋ ਜਾਂਦਾ ਹੈ। ਕਰੋੜਾਂ ਵਿਚੋਂ ਕਦੀ ਇੱਕ ਅਧ ਚਾਨਸ ਹੁੰਦਾ ਹੈ ਕਿ ਇੱਕ ਤੋਂ ਵਧੇਰੇ ਜੀਨਜ਼ ਆਂਡੇ ਵਿਚ ਦਾਖਲ ਹੋ ਸਕਣ। ਉਪ੍ਰੰਤ ਇਹ ਮਾਮੂਲੀ ਜਿਹਾ ਜੀਵ ਜੋ ਨੰਗੀ ਅੱਖ ਨਾਲ ਵੇਖਿਆ ਨਹੀਂ ਜਾ ਸਕਦਾ, ਪ੍ਰਫੁਲਤ ਹੋਣਾ ਸ਼ੁਰੂ ਕਰ ਦਿੰਦਾ ਹੈ –

ਮਾਂ ਕੀ ਰਕਤ ਪਿਤਾ ਬਿੰਦੁ ਧਾਰਾ॥ ਮੂਰਤਿ ਸੂਰਤਿ ਕਰਿ ਅਪਾਰਾ॥
ਜੋਤਿ ਦਾਤਿ ਜੇਤੀ ਸਭ ਤੇਰੀ ਤੂੰ ਕਰਤਾ ਸਭ ਠਾਈ ਹੇ॥ (1022)

ਇਸ ਤੋਂ ਬਾਅਦ ਵਧਦਾ ਹੋਇਆ ਸਰੀਰ ਦਾ ਆਕਾਰ ਧਾਰਨ ਕਰਨ ਲਗ ਪੈਂਦਾ ਹੈ। ਰੱਬੀ ਨਿਅਮ ਦੇ ਅਨੁਸਾਰ ਗਰਭ ਵਿਚ ਬੱਚੇ ਦੀ ਰੱਖਿਆ ਸੰਭਾਲ ਹੁੰਦੀ ਹੈ। ਗੁਰਵਾਕ ਹਨ –

ਜਿਨਿ ਕੀਤਾ ਮਾਟੀ ਤੇ ਰਤਨ॥ ਗਰਭ ਮਹਿ ਰਾਖਿਆ ਜਿਨਿ ਕਰਿ ਜਤਨ॥ (177)

ਇਸ ਤੋਂ ਬਾਦ ਜੋ ਅੱਗੇ ਪ੍ਰਕਿਰਿਆ ਚਲਦੀ ਹੈ, ਸਤਿਗੁਰੂ ਜੀ ਇੱਕ ਇੱਕ ਨੁਕਤੇ ਨੂੰ ਸਾਫ ਕਰਦੇ ਜਾ ਰਹੇ ਹਨ। ਸੁਣੋ –

ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥
ਗਰਭ ਅਗਨਿ ਮਹਿ ਜਿਨਹਿ ਉਭਾਰਿਆ॥
ਬਾਰ ਬਿਵਸਥਾ ਤੁਝਹਿ ਪਿਆਰੈ ਦੂਧ॥ ਭਰਿ ਜੋਬਨ ਭੋਜਨ ਸੁਖ ਸੂਧ॥

ਬਿਰਧਿ ਭਇਆ ਊਪਰਿ ਸਾਕ ਸੈਨ॥ ਮੁਖਿ ਅਪਿਆਉ ਬੈਠ ਕਉ ਦੈਨ॥
ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ॥ ਬਖਸਿ ਲੇਹੁ ਤਉ ਨਾਨਕ ਸੀਝੈ॥ (266)

ਸਤਿਗੁਰੂ ਜੀ ਸਮਝਾ ਰਹੇ ਹਨ ਕਿ ਭਾਈ ਤੂੰ ਹੈ ਤਾਂ ਕੇਵਲ ਮਿੱਟੀ ਦਾ ਪੁਤਲਾ ਹੀ ਨਾ। ਗਰਬ ਕਿਸ ਗੱਲ ਦਾ ਕਰ ਰਿਹਾ ਹੈਂ ? ਮਾਟੀ ਕੋ ਪੁਤਰਾ ਕੈਸੇ ਨਚਤ ਹੈ॥ ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥ (487)

ਇਸ ਸਰੀਰ ਨੂੰ ਲੱਕੜ ਦੀ ਬਣੀ ਪੂਤਲੀ ਭੀ ਆਖਿਆ ਹੈ, ਜਿਸ ਦੀ ਡੋਰ ਮਾਲਕ ਦੇ ਹੱਥ ਹੁੰਦੀ ਹੈ, ਜਿਵੇਂ ਚਾਹੇ ਨਚਾਵੇ।

ਕਾਠ ਕੀ ਪੂਤਰੀ ਕਹਾ ਕਰੈ ਬਪੁਰੀ ਖਿਲਾਵਨ ਹਾਰੋ ਜਾਨੈ॥
ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ॥ (206)

ਜੇ ਆਮ ਸਮਾਜਕ ਪ੍ਰਾਣੀ ਦੀ ਜੀਵਨੀ ਨੂੰ ਦਸ ਹਿੱਸਿਆਂ ਵਿਚ ਵੰਡ, ਨਕਸ਼ਾ ਖਿੱਚਣਾ ਹੋਵੇ ਤਾਂ ਸਤਿਗੁਰੂ ਜੀ ਤੋਂ ਪੁੱਛੀਏ -

ਪਹਿਲੈ ਪਿਆਰਿ ਲਗਾ ਥਣ ਦੁਧਿ॥ ਦੂਜੈ ਮਾਇ ਬਾਪ ਕੀ ਸੁਧਿ॥
ਤੀਜੈ ਭਯਾ ਭਾਬੀ ਬੇਬ॥ ਚਉਥੈ ਪਿਆਰਿ ਉਪੰਨੀ ਖੇਡ॥
ਪੰਜਵੈ ਖਾਣ ਪੀਅਣ ਕੀ ਧਾਤੁ॥ ਛੀਵੈ ਕਾਮੁ ਨ ਪੁਛੈ ਜਾਤਿ॥
ਸਤਵੈ ਸੰਜਿ ਕੀਆ ਘਰ ਵਾਸ॥ ਅਠਵੈ ਕ੍ਰੋਧੁ ਹੋਆ ਤਨ ਨਾਸੁ॥
ਨਾਵੈ ਧਉਲੇ ਉਭੇ ਸਾਹ॥ ਦਸਵੈ ਦਧਾ ਹੋਆ ਸੁਆਹ॥ (137)

ਇਸੇ ਤਰ੍ਹਾਂ ਸਤਿਗੁਰੁ ਜੀ ਨੇ ਇੱਕ ਹੋਰ ਥਾਵੇਂ ਜੀਵਨ ਕਿਰਿਆ ਇਉ ਭੀ ਸਮਝਾਈ ਹੈ -

ਦਸ ਬਾਲਤਣਿ, ਬੀਸ ਰਵਣਿ, ਤੀਸਾਂ ਕਾ ਸੁੰਦਰੁ ਕਹਾਵੈ॥
ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ॥
ਸਤਰਿ ਕਾ ਮਤਿ ਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ॥
ਨਵੈ ਕਾ ਸਹਿਜਾ ਸਣੀ ਮੂਲੁ ਨ ਜਾਣੈ ਅਪ ਬਲੁ॥
ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ॥ (138)

ਇਹ ਸੀ ਸੰਖੇਪ ਤਰੀਕੇ ਗੁਰਬਾਣੀ ਰਾਹੀ ਬਿਆਨ ਕੀਤੀ ਜੀਵਨ ਕਿਰਿਆ। ਪਈ ਕਿਵੇਂ ਕਿਵੇਂ ਮਨੁੱਖ, ਸਰੀਰਕ ਅਤੇ ਮਾਨਸਿਕ ਤੌਰ ਤੇ ਸਮਾਜ ਵਿਚ ਵਿਚਰਦਾ, ਵਿਕਾਸ ਕਰਦਾ ਹੈ। ਉੱਪਰ ਬਿਆਨ ਕੀਤਾ ਬਿਰਤਾਂਤ ਲੱਗਭਗ ਵਿਗਿਆਨ ਮੁਤਾਬਕ ਸਹੀ ਸਾਬਤ ਹੁੰਦਾ ਹੈ। ਇਸ ਤੋਂ ਬਾਅਦ ਆਉਂਦੀ ਹੈ ਵਿਚਾਰ ਸਰੀਰ ਦੇ ਅੰਤ ਬਾਰੇ ਯਾਨੀ ਕਿ ਮੌਤ। ਵਿਗਿਆਨੀ ਮਨ ਜਾਂ ਆਤਮਾ ਨੂੰ ਸਿਧੇ ਢੰਗ ਨਾਲ ਸਵੀਕਾਰ ਨਹੀਂ ਕਰਦੇ। ਜੋ ਪਥਾਰਥ ਲਬਾਰਟਰੀ ਵਿਚ ਪਰਖਿਆ ਜਾ ਸਕੇ, ਸਬੂਤ ਪੇਸ਼ ਕੀਤੇ ਜਾ ਸਕਣ ਸਾਇੰਸਦਾਨ ਉਸੇ ਬਾਰੇ ਚਰਚਾ ਕਰਦੇ ਹਨ। ਜਿਨ੍ਹਾਂ ਬਾਕੀ ਤੱਤਾਂ ਤੋਂ ਸਰੀਰ ਆਕਾਰ ਧਾਰਨ ਕਰਦੇ ਹਨ, ਮੌਤ ਹੋ ਜਾਣ ਤੇ ਵਾਪਸ ਉਹ ਆਪਣੇ ਮੂਲ ਵਿਚ ਸਮਾ

ਜਾਂਦੇ ਹਨ। ਇਸ ਤੇ ਵਿਗਿਆਨ ਦੀ ਪੂਰਨ ਸਹਿਮਤੀ ਹੈ। ਮਹਾਨ ਸਤਿਗੁਰੂ ਜੀ ਨੇ ਇਸ ਪੱਖ ਨੂੰ ਭੀ ਪੂਰੀ ਬੇਬਾਕੀ ਨਾਲ ਬਿਆਨ ਕੀਤਾ ਹੈ। ਹੋਰ ਮਤ ਮਤਾਂਤਰਾਂ ਬਾਰੇ ਸੰਖੇਪ ਟਿੱਪਣੀਆਂ ਭੀ ਗੁਰਬਾਣੀ ਵਿਚੋਂ ਪ੍ਰਾਪਤ ਹੋ ਜਾਦੀਆਂ ਹਨ। ਗੁਰਬਾਣੀ ਦੁਨੀਆ ਦੇ ਬਾਕੀ ਧਰਮਾਂ ਦੇ ਮੁਕਾਬਲੇ ਵਿਗਿਆਨ ਦੇ ਬਹੁਤ ਨੇੜੇ ਹੈ। ਮੌਤ ਕੀ ਹੈ ? ਮਿਲਕੇ ਕੰਮ ਕਰ ਰਹੇ ਸਰੀਰ ਦੇ ਤੱਤਾਂ ਦਾ ਕੰਮ ਛੱਡ ਦੇਣਾ। ਕਾਰਨ ਅਨੇਕ ਹੋ ਸਕਦੇ ਹਨ, ਬੁਢਾਪਾ, ਬਿਮਾਰੀ, ਦੁਰਘਟਨਾ ਆਦਿ। ਜੋ ਤੱਤ ਸਰੀਰ ਨੂੰ ਚਲਦੀ ਹਾਲਤ ਵਿਚ ਰੱਖਦਾ ਹੈ, ਉਹੀ ਤੱਤ ਇਸ ਸਰੀਰ ਨੂੰ ਬਿਖਰਨ ਤੋਂ ਗਲਨ ਸੜਨ ਤੋਂ ਬਚਾਉਂਦਾ ਹੈ। ਦੇਹ ਅੰਦਰ ਆਪਣੇ ਆਪ ਮੁਰੰਮਤ ਅਤੇ ਸਫਾਈ ਦੀ ਕਿਰਿਆ ਹਰ ਵਕਤ ਚੱਲਦੀ ਰਹਿੰਦੀ ਹੈ। ਇਹ ਜੋ ਦੇਹ ਨੂੰ ਹੁਕਮ ਦਿੰਦਾ ਹੈ ਕੌਣ ਹੈ ? ਮਨ ? ਆਤਮਾ ? ਰੱਬੀ ਜੋਤ ? ਇਹ ਕੀ ਹੈ ? ਜਦੋਂ ਦੇਹ ਬਿਖਰ ਜਾਂਦੀ ਹੈ, ਦੇਹ ਦਾ "ਸਵਾਰ ਮਾਲਕ" ਕਿਥੇ ਚਲਾ ਜਾਂਦਾ ਹੈ ?

ਸਰੀਰ ਦੇ ਬਿਖਰ ਜਾਣ ਤੇ ਸਤਿਗੁਰੂ ਕਮਾਲ ਵਿਗਿਆਕ ਵਿਚਾਰ ਸੰਸਾਰ ਸਨਮੁੱਖ ਰੱਖਦੇ ਹਨ। ਹੇ ਭਾਈ ਮਰਦਾ ਕੌਣ ਹੈ ? ਅਸਲ ਵਿਚ ਕੋਈ ਨਹੀਂ ਮਰਦਾ, ਕੇਵਲ ਤੱਤ ਆਪਣਾ ਸਰੂਪ ਬਦਲ ਲੈਂਦੇ ਹਨ। ਇਹ ਜੀਵ ਰੂਪ ਪੰਛੀ ਉਡਾਰੀ ਮਾਰ ਜਾਂਦਾ ਹੈ –

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੂੰਦ ਕਾ ਗਾਰਾ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥ (659)

ਅੱਗੇ ਸਤਿਗੁਰੂ ਜੀ ਬਖਸ਼ਿਸ਼ ਕਰਦੇ ਹਨ ਕਿ ਭਾਈ ਹਵਾ ਪਾਣੀ ਤੇ ਅੱਗ ਆਦਿਕ ਤੱਤਾਂ ਦਾ ਸੁਮੇਲ ਹੋ ਗਿਆ। ਇਨ੍ਹਾਂ ਤੱਤਾਂ ਦੇ ਬਣੇ ਸਰੀਰ ਵਿੱਚ ਚੰਚਲ ਜਿਹੀ ਬੁੱਧੀ ਪਾ ਦਿੱਤੀ। ਇਸ ਨੂੰ ਚਲਾਉਣ ਲਈ ਨੌਂ ਦਰਵਾਜੇ ਲਾ ਦਿਤੇ ਗਏ, ਦਸਵਾਂ ਗਿਆਨ ਦਾ ਬੂਹਾ ਅੰਦਰ ਹੀ ਹੈ। ਹੇ ਗਿਆਨਵਾਨ ਪੁਰਖ ਇਸ ਪੱਖ ਤੇ ਦੀਰਘ ਵਿਚਾਰ ਕਰਕੇ ਨਿਰਣਾ ਕਰ ਕਿ ਮਰਿਆ ਕੌਣ ਹੈ ?

ਪਾਉਣੈ ਪਾਣੀ ਅਗਨੀ ਕਾ ਮੇਲੁ॥ ਚੰਚਲ ਚਪਲ ਬੁਧਿ ਕਾ ਖੇਲੁ॥
ਨਉ ਦਰਵਾਜੇ ਦਸਵਾ ਦੁਆਰੁ॥ ਬੂਝਿ ਰੇ ਗਿਆਨੀ ਏਹੁ ਬੀਚਾਰੁ॥ (152)
ਦੇਹੀ ਮਾਟੀ ਬੋਲੈ ਪਉਣੁ॥ ਬੂਝਿ ਰੇ ਗਿਆਨੀ ਮੂਆ ਹੈ ਕਉਣ॥
ਪਵਨੇ ਮਹਿ ਪਵਨੁ ਸਮਾਇਆ॥ ਜੋਤਿ ਮਹਿ ਜੋਤਿ ਰਲਿ ਜਾਇਆ॥
ਮਾਟੀ ਮਾਟੀ ਹੋਈ ਏਕ॥ ਰੋਵਨ ਹਾਰੇ ਕੀ ਕਵਨ ਟੇਕ॥....
ਕਹੁ ਨਾਨਕ ਗੁਰਿ ਭਰਮੁ ਚੁਕਾਇਆ॥ ਨਾ ਕੋਈ ਮਰੈ ਨਾ ਆਵੈ ਜਾਇਆ॥ (885)

ਇਹ ਤਾਂ ਸਪਸ਼ਟ ਹੋਇਆ ਦੇਹੀ ਦੀ ਮਿੱਟੀ, ਮਿੱਟੀ ਵਿਚ ਮਿਲ ਗਈ। ਪਾਣੀ ਵਾਪਸ ਆਪਣੇ ਅਸਲੇ ਵਿਚ ਜਾ ਸਮਾਇਆ। ਅਗਨੀ ਮੁੜ ਅਗਨੀ ਵਿਚ ਚਲੀ ਗਈ। ਹਵਾ ਭੀ ਵਾਪਸ ਜਾ ਪੁੱਜੀ ਆਪਣੇ ਘਰ। ਕੁਝ ਮਰਿਆ ਨਹੀਂ ਕੇਵਲ ਤੱਤਾਂ ਨੇ

ਬਿਖਰਕੇ ਆਪਣਾ ਸੁਭਾ ਬਦਲ ਲਿਆ। ਰੂਪ ਬਦਲ ਗਿਆ ਮਰਿਆ ਤਾਂ ਕੁਝ ਭੀ ਨਹੀਂ। ਫਿਰ ਸਵਾਲ ਪੈਦਾ ਹੁੰਦਾ ਹੈ ਕਿ ਜੋ ਮਿੱਟੀ ਦੇ ਪੂਤਲੇ ਅੰਦਰ ਹਸਦਾ ਰੋਂਦਾ ਬੋਲਦਾ ਦੌੜਦਾ ਸੀ ਉਹ ਕਿਥੇ ਚਲਾ ਗਿਆ ? ਜਿਵੇਂ ਪਵਨ ਪਾਣੀ ਮਿੱਟੀ ਅਗਨੀ ਮੁੜ ਆਪਣੇ ਅਸਲੇ ਵਿਚ ਜਾ ਸਮਾਈ, ਕੀ ਇਹ ਸੰਭਵ ਨਹੀਂ ਕਿ ਜੋਤੀ ਜੋਤੀ ਵਿਚ ਰਲ ਜਾਵੇ ? ਜੀ ਹਾਂ ਸੰਭਵ ਹੈ, ਗੁਰਬਾਣੀ ਇਹੀ ਸੇਧ ਬਖਸ਼ ਰਹੀ ਹੈ। ਵਰਨਾ ਦੂਜੇ ਤਾਂ ਚਾਰ ਹੀ ਤੱਤ ਹਨ -

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥
ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ॥ (846)

ਪਾਣੀ ਦਾ ਲੋਟਾ ਉਲਟਾ ਦੇਈਏ ਤਾਂ ਨਜ਼ਰ ਆਉਂਦਾ ਹੈ ਕਿ ਧਰਤੀ ਰਾਹੀਂ ਹਵਾ ਰਾਹੀਂ (ਜਲ ਵਾਸ਼ਪ) ਸਮੁੰਦਰ ਵਿਚ ਮਿਲ ਗਿਆ ਹੈ। ਮਿੱਟੀ ਸਪਸ਼ਟ ਦਿਸਦੀ ਹੈ ਕਿ ਗਲ ਕੇ (ਮੁਰਦਾ ਦੱਬਣਾ) ਜਾਂ ਸੜਕੇ (ਅੱਗ ਵਿਚ ਸਾੜਨਾ) ਮਿੱਟੀ ਵਿਚ ਮਿੱਟੀ ਸਮਾ ਗਈ। ਪਰ ਅਗਨੀ ਨਜ਼ਰ ਨਹੀਂ ਆਉਂਦੀ ਕਿਥੇ ਚਲੀ ਗਈ ? ਇਹ ਤਾਂ ਪੱਕਾ ਹੈ ਕਿ ਸਰੀਰ ਵਿਚ ਤਾਪ (ਅਗਨੀ) ਮੌਜੂਦ ਸੀ, ਜਦੋਂ ਮਰ ਗਿਆ ਤਾ "ਠੰਢਾ" ਹੋ ਗਿਆ ਅਗਨੀ ਨਿਕਲ ਗਈ, ਦਿਸਦੀ ਕਿਉਂ ਨਹੀਂ ? ਬਿਜਲੀ ਦੇ ਬਲੱਬ, ਤੇਲ/ਘਿਉ ਤੋਂ ਬਲਦਾ ਦੀਵਾ, ਲਕੜੀਆਂ ਵਿਚ ਲੱਗੀ ਅੱਗ, ਜਦੋਂ ਬੁਝਾ ਦਿੱਤੀ ਜਾਂਦੀ ਹੈ, ਤਦੋਂ ਕਿੱਥੇ ਚਲੀ ਜਾਂਦੀ ਹੈ ? ਵਿਸ਼ਵਾਸ਼ ਨਾਲ ਆਖਿਆ ਜਾਂਦਾ ਹੈ ਕਿ ਆਪਣੇ ਅਸਲੇ ਸੂਰਜ ਵਿਚ। ਫਿਰ ਸਰੀਰ ਵਿਚੋਂ ਨਿਕਲਿਆ ਪੰਜਵਾਂ ਤੱਤ "ਆਕਾਸ਼" (ਈਥਰ) ਵਿਚ ਵਾਪਸ ਗਿਆ ਮੰਨਿਆ ਜਾਂਦਾ ਹੈ। ਨਾ ਕੋਈ ਮਰੈ ਨਾ ਆਵੈ ਜਾਇ॥ (885) ਦਾ ਜੁਆਬ ਕੀ ਹੋ ਸਕਦਾ ਹੈ ? ਗੁਰਬਾਣੀ ਤਾਂ ਸਪਸ਼ਟ ਹੈ -

ਪੰਚ ਤਤ ਮਿਲਿ ਦੇਹੀ ਕਾ ਆਕਾਰਾ॥ ਘਟਿ ਵਧਿ ਕੋ ਕਰੈ ਬੀਚਾਰਾ॥ (1128)

ਅੰਦਰਲੇ ਜੀਵ ਬਾਰੇ ਗੁਰਬਾਣੀ ਬਾਰ ਬਾਰ ਸਵਾਲ ਕਰਦੀ ਹੈ, ਰਾਹ ਵਿਖਾਉਂਦੀ ਹੈ -

ਸੁਨਹੁ ਰੇ ! ਤੂ ਕਉਨ ਕਹਾ ਤੇ ਆਇਓ ?
ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰ ਨ ਪਾਇਓ॥ (999)

ਸਤਿਗੁਰੂ ਜੀ ਨਾਲ ਇਹ ਭੀ ਸਮਝਾਉਂਦੇ ਹਨ, ਕਿ ਇਹ ਸੰਸਾਰ ਮਾਨੋ ਬੜਾ ਹੀ ਕਮਜ਼ੋਰ ਕਾਗਜ਼ ਦਾ ਕਿਲ੍ਹਾ ਹੈ। ਬਸ ਐਵੇਂ ਲੀਪਾ ਪੋਚੀ ਆਦਿ ਕਰਕੇ ਖਲਾਰ ਦਿੱਤਾ ਹੈ। ਜਿਵੇਂ ਕਾਗਜ ਤੇ ਜ਼ਰਾ ਕੁ ਪਾਣੀ ਪੈ ਜਾਵੇ ਤਾਂ ਕਾਗਜ ਗਲ ਜਾਂਦਾ ਹੈ। ਸਾਰਾ ਆਕਾਰ ਡਿੱਗ ਪੈਂਦਾ ਹੈ। ਇਸੇ ਤਰ੍ਹਾਂ ਜੀਵਨ ਤੇ ਮੌਤ ਨੂੰ ਸਮਝੋ-

ਕਾਗਦ ਕੋਟੁ ਇਹੁ ਜਗੁ ਹੈ ਬਪੁਰੋ, ਰੰਗਨਿ ਚਿਹਨ ਚਤੁਰਾਈ॥
ਨਾਨੀ ਸੀ ਬੂੰਦ ਪਵਨੁ ਪਤਿ ਖੋਵੈ ਜਨਮਿ ਮਰੈ ਖਿਨੁ ਤਾਈ॥ (1274)

ਸਤਿਗੁਰੂ ਇੱਕ ਹੋਰ ਉਦਾਹਰਣ ਦੇ ਕੇ ਸਮਝਾਉਂਦੇ ਹਨ ਕਿ ਭਾਈ ਪਾਣੀ ਅਤੇ ਹਵਾ ਦੇ ਵਿਚਕਾਰ ਤੇਰੇ ਪ੍ਰਾਣ ਟਿਕੇ ਹੋਏ ਹਨ। ਭਾਵ ਕਿ ਇਹਨਾਂ ਦੀ ਕੋਈ ਪਾਇਦਾਰੀ ਨਹੀਂ ਹੈ, ਬਸ ਇੱਕ ਨਿਅਮ (ਬੰਧਨ) ਹੈ।ਵੇਖਣ ਲਈ ਅੱਖਾਂ (ਚੰਦ ਸੂਰਜ) ਅਤੇ ਬਾਕੀ ਅੰਗ ਬਖ਼ਸ਼ ਦਿੱਤੇ ਹਨ। ਜਨਮ ਤੋਂ ਲੈ ਕੇ ਸਾਰਾ ਜੀਵਨ, ਮਰਨ ਤਕ ਸਾਰੀਆਂ ਲੋੜਾਂ, ਖੁਸ਼ੀਆਂ, ਇਸ ਧਰਤੀ ਉੱਪਰ (ਧਰਤੀ ਦੇ ਪਦਾਰਥ ਖਾ ਹੰਢਾ ਕੇ) ਪੂਰੀਆਂ ਕਰਦਾ ਹੈ। ਉਸ ਸਿਰਜਣਹਾਰ ਨੇ ਜੋ ਕੁਝ ਤੈਨੂੰ ਦੇਣਾ ਸੀ ਇੱਕੋ ਵਾਰੀ ਧਰਤੀ ਵਿਚ ਪਾ ਦਿੱਤਾ, ਤੂੰ ਇਥੋਂ ਵਿਧੀ ਪੂਰਵਕ ਕੱਢ ਅਤੇ ਵਰਤ।

ਕੋਟਿ ਤੇ ਤੀਸ ਜਾ ਚਹਿ ਪ੍ਰਭ ਨਾਇਕ ਦੇ ਦੇ ਤੋਟਿ ਨਾਹੀ ਭੰਡਾਰ॥
ਊਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ॥ (503)
ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ॥
ਨਾ ਸਾਬੂਰ ਹੋਵੈ ਫਿਰਿ ਮੰਗੈ ਨਾਰਦ ਕਰੇ ਖੁਆਰੀ॥ (1190)

ਹੇ ਮਨੁੱਖ ਉਸ ਸ੍ਰਿਸ਼ਟੀ ਸਾਜਣ ਵਾਲੇ ਕਰਤੇ ਨੂੰ ਯਾਦ ਰੱਖ-ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ (141) ਜਿੰਨਾਂ ਸਮਾਂ ਧਰਤੀ ਤੇ ਵਿਚਰਨ ਦਾ ਮਿਲਿਆ ਹੈ, ਨੇਕ ਨੀਤੀ ਨਾਲ ਬਿਤਾ ਕੇ, ਸੁਰਖੁਰੂ ਹੋ ਕੇ ਵਾਪਸ ਮੁੜ, ਰੱਬ ਜੀ ਦੇ ਉਪਕਾਰ ਨਾ ਭੁੱਲੀ।

ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ॥
ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ॥ (877)

ਪ੍ਰਮਾਤਮਾ ਦੀਆਂ ਅਨੰਤ ਵਡਿਆਈਆਂ ਹਨ। ਸਤਿਗੁਰੂ ਜੀ ਨੇ ਵਿਗਿਆਨਕ ਤਰੀਕੇ ਕੁਰਦਤ ਦੇ ਭੇਦ ਸਮਝਾਉਣ ਦਾ ਉਪਕਾਰ ਕੀਤਾ ਹੈ। ਫਿਰ ਭੀ ਸਤਿਗੁਰੂ ਜੀ ਨਿਮਰਤਾ ਵਿਚ ਆਪਣੇ ਆਪ ਨੂੰ ਨਿਮਾਣਾ ਜਾਂ ਕਮ ਅਕਲ ਹੀ ਆਖਦੇ ਰਹੇ ਹਨ। ਜੋ ਉਹਨਾਂ ਕੀਤਾ ਹੈ,ਲਾਸਾਨੀ ਹੈ, ਜੋ ਵਿਚਾਰ ਦਿੱਤੇ ਹਨ ਉਹ ਮਹਾਨ ਹਨ। ਆਉ ਸਤਿਗੁਰੂ ਅੱਗੇ ਸੀਸ ਝੁਕਾਈਏ। ਉਹਨਾਂ ਦੇ ਦਰਸਾਏ ਮਾਰਗ ਤੇ ਚੱਲਣਾ ਹੀ ਉਹਨਾਂ ਦਾ ਅਸਲੀ ਸਤਿਕਾਰ ਹੈ।

ਹੋਰ ਸਰੀਕੁ ਹੋਵੈ ਕੋਈ ਤੇਰਾ ਤਿਸੁ ਆਗੈ ਤੁਧੁ ਆਖਾ॥
ਤੁਧੁ ਆਗੈ ਤੁਧੈ ਸਲਾਹੀ ਮੈ ਅੰਧੇ ਨਾਉਂ ਸੁਜਾਖਾ॥ (1242)

